



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh dhana

## ਡਾ. ਅਮਰ ਕੋਮਲ ਰਚਿਤ ਸਾਹਿਤ

**ਕਵਿਤਾ** : ਨੂਰ ਦੇ ਫੁੱਲ; ਬੰਦਨਬਾਰ; ਕਿਰਨਾਂ ਦੇ ਸਿਰਨਾਵੇਂ; ਹਾਸਿਲ (ਗ਼ਜ਼ਲ ਸੰਗ੍ਰਹਿ); ਉਸ ਨੂੰ ਮੇਰਾ ਸਲਾਮ; ਮੇਰੇ ਸਾਹਿਬ ਜੀਓ; ਵਰਤਮਾਨ ਦੇ ਦਰਪਨ ਅੰਦਰ (ਗ਼ਜ਼ਲ-ਸੰਗ੍ਰਹਿ); ਸਤ੍ਯਮੇਵ ਜਯਤੇ; ਸਤਿਅਮ ਸ਼ਿਵਮ ਸੁੰਦਰਮ (ਪ੍ਰਗੀਤ ਸੰਗ੍ਰਹਿ); ਤ੍ਰਿਵੇਣੀ (ਗੀਤ ਪ੍ਰਗੀਤਸੰਗ੍ਰਹਿ)। ਭਰਿਸਰਵਰੁ ਜਬ ਉਛਲੈ (ਦੋਹਿਰਾ ਸੰਗ੍ਰਹਿ)

**ਕਹਾਣੀ ਤੇ ਮਿੰਨੀ ਕਹਾਣੀ ਸੰਗ੍ਰਹਿ:** ਅਜੇ ਹਨੇਰਾ ਹੈ; ਚਿਣਗਾਂ; ਵੇਦਨ ਕਹੀਐ ਕਿਸੁ; ਕਪਾਲ ਕਿਰਿਆ; ਸਵਾਲੀਆਂ ਚਿੰਨ; ਦਿਨ ਪ੍ਰਤਿ ਦਿਨ; ਅਸੀਂ ਤੁਸੀਂ; ਅਮਰ ਕਹਾਣੀਆਂ; ਆਦਿ ਅੰਤ (ਸਮੁੱਚੀਆਂ ਕਹਾਣੀਆਂ)।

**ਨਿਬੰਧ:** ਜ਼ਿੰਦਗੀ ਦੇ ਸਿਰਨਾਵੇਂ; ਕਤਰਾ ਕਤਰਾ ਸਮੁੰਦਰ; ਵਿਚਾਰ-ਦਰਸ਼ਨ; ਚਲਣਾ ਹੀ ਜ਼ਿੰਦਗੀ ਹੈ; ਅੰਦਰ ਬਾਹਰ; ਤੀਜੀ ਅੱਖ; ਸੰਜੀਵਨੀ; ਕਾਮ ਦੇਵਤਾ ਤੇ ਹੋਰ ਲੇਖ; ਪੰਚਾਮ੍ਰਿਤ; ਸਲੀਕਾ।

**ਜੀਵਨੀ:** ਗਿਆਨੀ ਲਾਲ ਸਿੰਘ ਸੰਗਰੂਰ ਜੀਵਨ ਤੇ ਰਚਨਾ; ਨੇਤਾ ਜੀ ਸੁਭਾਸ਼ ਚੰਦਰ ਬੋਸ; ਲਾਲਾ ਹਰਦਿਆਲ ਜੀਵਨ ਸੰਘਰਸ਼ ਤੇ ਵਿਚਾਰਧਾਰਾ; ਗੰਗਾ ਸਿੰਘ ਢੂੰਦਣ; ਜੀਵਨ ਤੇ ਰਚਨਾ

**ਜੀਵਨੀ: ਖੰਡ ਕਾਵਿ:** ਯੁਗ ਪੁਰਸ਼ ਨਹਿਰੂ; ਯੁਗ ਪੁਰਸ਼ ਗੁਰੂ ਨਾਨਕ;

**ਬੱਚਿਆਂ ਲਈ ਸਾਹਿਤ:** ਬਾਲ ਬਹਾਰ; ਹੀਰੇਮੋਤੀ; ਚਾਨਣ ਕਣੀਆਂ; ਕਿਉਂ ਕਿਵੇਂ ਕਿਸ ਲਈ; ਨਿੱਕੇ ਨਿੱਕੇ ਸੂਰਜ; ਚੌਮੁਖੀਆਂ; ਬੱਚਿਆਂ ਲਈ ਇਕਬਾਲ; ਗੀਤਾਂ ਦੇ ਵਣਜਾਰੇ; ਇੱਕ ਪਰਬਤ ਇਕ ਕਾਟੋ; ਰਾਜੇ ਦੀ ਚੋਣ; ਬੁਰੇ ਦਾ ਅੰਤ ਬੁਰਾ; ਵੀਨ ਵਾਲਾ (ਕਾਵਿ-ਕਹਾਣੀਆਂ)

**ਆਲੋਚਨਾ:** ਪ੍ਰੀਤਮ ਸਿੰਘ ਰਾਹੀ ਕਾਵਿ ਦਰਸ਼ਨ; ਕਿੱਸਾ ਪੂਰਨ ਭਗਤ ਕੌਰ ਚੰਦ ਰਾਹੀਂ ਇੱਕ ਆਲੋਚਨਾਤਮਿਕ ਅਧਿਐਨ; ਮਨੀਰਾਮ ਰਚਨਾਵਲੀ; ਸ਼ਿਵ ਕੁਮਾਰ ਦਾ ਕਾਵਿ ਲੋਕ। ਸਾਹਿਤ-ਸੰਚਾਰ; ਤੇਜਾ ਸਿੰਘ ਤੇ ਉਸ ਦੀ ਰਚਨਾ ਸਹਿਜ ਸੁਭਾਅ, ਪੁਨਰ ਮੁਲਾਂਕਣ ; ਈਸ਼ਵਰ ਚੰਦਰ ਨੰਦਾ ਲਿਸ਼ਕਾਰੇ-ਇਕ ਪੁਨਰ-ਮੁਲਾਂਕਣ; ਜਸਵੰਤ ਸਿੰਘ ਕੰਵਲ ਦੀ ਨਾਵਲਕਲਾ; ਮਿੰਨੀ ਕਹਾਣੀ ਦਾ ਕਥਾ ਸ਼ਾਸਤਰ;

**ਸੰਪਾਦਨਾ:** ਸਮੇਂ ਦੀ ਗੱਲ (ਕਹਾਣੀ ਸੰਗ੍ਰਹਿ) ਬਰਨਾਲਾ ਦੀ ਪੰਜਾਬੀ ਨਾਵਲ ਨੂੰ ਦੇਣ; ਸੁਰਜੀਤ ਰਾਮਪੁਰੀ ਅਭਿਨੰਦਨ ਗ੍ਰੰਥ ਸਹਿ (ਸੰਪਾਦਕ) ਕਿਰਨ (ਮਿੰਨੀ ਕਹਾਣੀ ਸੰਗ੍ਰਹਿ); ਕਿਰਨ ਜਗਰੂਪ ਸਿੰਘ ਦਾਤੇਵਾਸ ਅੰਕ; ਕਹਿਕਸ਼ਾ; ਗੁਰਬਖਸ਼ ਰਾਹੀ ਅਭਿਨੰਦਨ ਗ੍ਰੰਥ; ਉਤਰ ਆਧੁਨਿਕਤਾ ਦਾ ਕਹਾਣੀਕਾਰ; ਜੋਗਿੰਦਰ ਸਿੰਘ ਨਿਰਾਲਾ; ਤ੍ਰੈਕਾਲ; ਟੂਸੇ ਦੀ ਟਹਿਕ।

**ਅਨੁਵਾਦ:** ਗੀਤਾਂਜਲੀ ਸਹਿਅਨੁਵਾਦ; ਬੱਚਿਆਂ ਲਈ ਇਕਬਾਲ; ਗੀਤਾਂ ਦਾ ਵਣਜਾਰਾ; ਗਿਆਨ ਚੇਤਨਾ; ਭਾਰਤ ਦੀ ਮੁਕਤੀ ਦਾ ਸੰਘਰਸ਼; ਕੁੱਝ ਕੌੜੀਆਂ ਸਚਾਈਆਂ; ਮੈਕਸਿਮ ਗੋਰਕੀ ਦੀਆਂ ਕਹਾਣੀਆਂ; ਸਤਿਬਚਨ; ਸ੍ਰੀ ਮਦ੍ ਭਗਵਦ੍ ਗੀਤਾ; ਚਬਰ ਚਬਰ (ਨੈਸ਼ਨਲ ਬੁੱਕ ਟਰੱਸਟ ਦਿੱਲੀ ਲਈ)।

**ਸਵੈ-ਜੀਵਨੀ:** ਠਰੀ ਚਾਨਣੀ ਦਾ ਗੀਤ; ਆਤਮ ਅਨਾਤਮ ਦਾ ਚਿੰਤਨ ਕਰਦਿਆਂ 'ਅਲਵਿਦਾ ਤੋਂ ਪਹਿਲਾਂ'।

# ਵਿਚਾਰਮਾਲਾ

(ਕਥਨ-ਕੋਸ਼)

ਸੰਪਾਦਕ
ਡਾ. ਅਮਰ ਕੋਮਲ



ਸੰਗਮ ਪਬਲੀਕੇਸ਼ਨਜ਼, ਸਮਾਣਾ

**VICHARMALA**

(a collection of sayings & thoughts)

by

**Dr. Amar komal**

R-1/B, Majithia Enclave,,

24 No. Railway Phatak, PATIALA-147004 (Pb)

Ph. 0175-2307004, 93175-47660 (M)

ISBN 978-93-81316-72-6

2014

Published by

**Sangam Publications**

Sekhon Colony, near bus stand

Samana-147101, Distt. Patiala (Pb.)

Ph. 01764-223047,222347

Mob. 9815243917

Printed at: Shiv Shakti Printers, Delhi

# ਪ੍ਰਵੇਸ਼ਕਾ

ਹਰ ਵਿਅਕਤੀ ਦੀ ਪ੍ਰਬਲ ਇੱਛਾ ਹੁੰਦੀ ਹੈ ਕਿ ਉਸਦਾ ਜੀਵਨ ਖ਼ੁਸ਼ਹਾਲ, ਉਸਾਰੂ ਅਤੇ ਸ਼ਾਂਤੀ ਭਰਿਆ ਹੋਵੇ। ਕੋਈ ਵਿਅਕਤੀ ਦੁੱਖਾਂ ਦੇ ਹਨੇਰਿਆਂ ਵਿੱਚ ਭਟਕਣਾ ਨਹੀਂ ਚਾਹੁੰਦਾ। ਫੇਰ ਵੀ ਜ਼ਿੰਦਗੀ ਕਦੇ ਇਕਸਾਰ ਚਾਲ ਨਹੀਂ ਚਲਦੀ। ਅਸਫਲਤਾ, ਨਿਰਾਸ਼ਾ ਅਤੇ ਦਵੰਦ ਦੀ ਸਥਿਤੀ ਸਮੇਂ-ਸਮੇਂ ਤੇ ਜ਼ਿੰਦਗੀ ਵਿਚ ਆ ਵੜਦੀ ਹੈ।

ਕਈ ਵਾਰ ਅਸੀਂ ਆਪਣੀਆਂ ਇੱਛਾਵਾਂ ਦੀ ਡੋਰ ਐਨੀ ਢਿੱਲੀ ਛੱਡ ਦਿੰਦੇ ਹਾਂ ਕਿ ਉਨ੍ਹਾਂ ਦੇ ਪੂਰੀਆਂ ਨਾ ਹੋਣ ਤੇ ਸਾਨੂੰ ਨਿਰਾਸ਼ਾ ਅਤੇ ਖਿਝ ਦਾ ਰੋਗ ਲੱਗ ਜਾਂਦਾ ਹੈ। ਜਦਕਿ ਇਹ ਰੋਗ ਸਬਰ-ਸੰਤੋਖ ਅਪਨਾਉਣ ਤੇ ਦੂਰ ਕੀਤਾ ਜਾ ਸਕਦਾ ਹੈ। ਅਨੇਕਾਂ ਅਵਸਰ ਅਜਿਹੇ ਵੀ ਆਉਂਦੇ ਹਨ ਕਿ ਅਸੀਂ ਆਪਣੇ ਪੰਜ ਵਿਕਾਰਾਂ ਦੇ ਰੱਸੇ ਖੋਲ੍ਹ ਦਿੰਦੇ ਹਾਂ। ਇਹ ਵਿਕਾਰ ਪਸ਼ੂਆਂ ਦੀ ਤਰ੍ਹਾਂ ਖਰੂਦ ਮਚਾਉਣ ਲਗਦੇ ਹਨ ਅਤੇ ਇਨ੍ਹਾਂ ਦੇ ਭੈੜੇ ਸਿੱਟਿਆਂ ਦੀ ਵਜ੍ਹਾ ਨਾਲ ਜ਼ਿੰਦਗੀ ਵਿੱਚ ਉਥਲ-ਪੁਥਲ ਮੱਚ ਜਾਂਦੀ ਹੈ। ਦੂਜਿਆਂ ਦੀਆਂ ਖੁਸ਼ੀਆਂ ਸਾਨੂੰ ਆਪਣੇ ਦੁੱਖਾਂ ਨਾਲੋਂ ਵਧ ਦੁਖ ਦਿੰਦੀਆਂ ਹਨ। ਈਰਖਾ, ਜਲਣ ਸਾਨੂੰ ਬੇਚੈਨ ਕਰ ਦਿੰਦੀ ਹੈ। ਜ਼ਿਆਦਾ, ਜ਼ਿਆਦਾ ਪਾਉਣ ਦੀ ਲਾਲਸਾ ਵਿਚ ਅਸੀਂ ਆਪਣੇ ਕੋਲ ਜੋ ਕੁਝ ਮੌਜੂਦ ਹੈ, ਉਸਦਾ ਲੁਤਫ਼ ਉਠਾਉਣ ਤੋਂ ਵੀ ਵਾਂਝੇ ਰਹਿ ਜਾਂਦੇ ਹਾਂ। ਹੋਰ-ਹੋਰ ਪ੍ਰਾਪਤ ਕਰਨ ਲਈ ਕਈ ਵਾਰ ਇਨਸਾਨ ਬੇਅਸੂਲੇ, ਗੈਰਕਾਨੂੰਨੀ ਅਤੇ ਆਪਣੀ ਜ਼ਮੀਰ ਦਾ ਗਲਾ ਘੁੱਟ ਕੇ ਨੈਤਿਕਤਾ ਤੋਂ ਗਿਰੇ ਹੋਏ ਕੰਮਾਂ ਦੇ ਰਾਹ ਤੁਰ ਪੈਂਦਾ ਹੈ; ਜਿਸਦੇ ਨਤੀਜੇ ਹਮੇਸ਼ਾ ਭਿਅੰਕਰ ਨਿਕਲਦੇ ਹਨ।

ਕਈ ਵਾਰ ਕੁਦਰਤ ਵੱਲੋਂ ਅਤੇ ਸਾਡੇ ਸਮਾਜਕ ਅਤੇ ਨਿਆਂ-ਪ੍ਰਬੰਧ ਵਲੋਂ ਵੀ ਸਾਡੇ ਨਾਲ ਗਲਤ ਹੋ ਜਾਂਦਾ ਹੈ। ਜੋ ਸਾਨੂੰ ਕੁਦਰਤੀ ਹੈ ਕਿ ਦੁੱਖ ਦਿੰਦਾ ਹੈ। ਪ੍ਰੰਤੂ ਰੋਣ, ਝੀਖਣ, ਦੁਖੀ ਹੋਣ, ਦੂਜਿਆਂ ਨੂੰ ਦੋਸ਼ ਦੇਣ ਨਾਲ ਤਾਂ ਜ਼ਿੰਦਗੀ ਨਹੀਂ ਲੰਘ ਸਕਦੀ। ਸੋ ਜ਼ਿੰਦਗੀ ਦਾ ਮਜ਼ਾ ਲੈਣਾ ਹੈ ਤਾਂ ਉਸਨੂੰ ਫੁੱਲਾਂ ਦੀ ਸੇਜ ਬਣਾਓ, ਬਹਾਰਾਂ ਦਾ ਖੇੜਾ ਬਣਾਓ। ਜ਼ਿੰਦਗੀ ਦਾ ਭਰਪੂਰ ਲੁਤਫ ਲਓ। ਆਪ ਖੁਸ਼ ਰਹੋ, ਦੂਜਿਆਂ ਨੂੰ ਖੁਸ਼ ਰੱਖੋ। ਕਿਸੇ ਦੇ ਕੰਮ ਆਉਣ ਨਾਲ ਜੋ ਰੂਹਾਨੀ ਖੁਸ਼ੀ ਤੁਹਾਨੂੰ ਮਿਲੇਗੀ, ਉਹ ਹੋਰ ਕਿਸੇ ਕਰਮ ਨਾਲ ਨਹੀਂ ਮਿਲ ਸਕਦੀ। ਆਪਣੇ ਲਈ ਤਾਂ ਹਰ ਇਕ ਜਿਊਂਦਾ ਹੈ। ਮਰਨ ਤੋਂ ਬਾਦ ਦੁਨੀਆਂ ਉਤੇ ਨਾਂ ਉਸੇ ਦਾ ਲਿਆ ਜਾਂਦਾ ਹੈ ਜਿਸਨੇ ਦੁਨੀਆ ਲਈ ਕੁਝ ਵਰਨਣਯੋਗ ਕੀਤਾ ਹੋਵੇ।

ਹਥਲੀ ਪੁਸਤਕ 'ਵਿਚਾਰਮਾਲਾ' ਵਿੱਚ ਉਨ੍ਹਾਂ ਵਿਦਵਾਨਾਂ, ਦਾਰਸ਼ਨਿਕਾਂ, ਸਿਧਾਂਤਕਾਰਾਂ, ਗਿਆਨੀਆਂ ਵਿਗਿਆਨੀਆਂ, ਕਲਾਕਾਰਾਂ, ਲੇਖਕਾਂ, ਸਾਹਿਤਕਾਰਾਂ ਅਤੇ ਚਿੱਤਰਕਾਰਾਂ ਦੇ ਜੀਵਨ ਤਜਰਬਿਆਂ ਦਾ ਨਚੋੜ ਕਥਨਾਂ ਦੇ ਰੂਪ ਵਿਚ ਸੰਗ੍ਰਹਿ ਕੀਤਾ ਗਿਆ ਹੈ ਜੋ ਹਨੇਰੇ ਵਿਚ ਚਾਨਣ ਦਿਖਾਉਣ ਵਾਂਗ ਹੈ। ਜਿਸ ਨੂੰ, ਤੁਸੀਂ ਪੁਸਤਕ ਪਾਠ ਵਿਚੋਂ ਕਿਸੇ

ਪੰਨੇ ਨੂੰ ਵੀ ਖੋਲ੍ਹਕੇ, ਜਦ ਚਾਹੋ ਪੜ੍ਹਕੇ ਆਪਣੀ ਪ੍ਰੇਰਨਾ ਦਾ ਸਰੋਤ ਬਣਾ ਸਕਦੇ ਹੋ। ਇਹ ਵਿਚਾਰ, ਤੁਹਾਡੀ ਉਂਗਲ ਫੜਕੇ ਤੁਹਾਨੂੰ ਤੁਹਾਡੀਆਂ ਉਲਝਣਾਂ, ਦੁਸ਼ਵਾਰੀਆਂ ਤੇ ਮੁਸ਼ਕਲਾਂ 'ਚੋਂ ਕੱਢਣ ਲਈ ਇਕ ਅਕਸੀਰ ਦਵਾਈ ਬਣ ਸਕਦੇ ਹਨ। ਇਹ ਪੁਸਤਕ ਸਰਹਾਣੇ ਰੱਖਣ ਵਾਲੀ ਅਨਮੋਲ ਪਰਵਚਨਾਂ ਦੀ ਅਨਮੋਲ ਦਸਤਾਵੇਜ਼ੀ ਰਚਨਾ ਹੈ, ਜਿਸ ਦਾ ਇੱਕ ਇੱਕ ਪਰਵਚਨ ਅੰਮ੍ਰਿਤ ਰੂਪੀ ਦਾਤ ਵਾਂਗ ਹੈ।

ਗਿਆਨ ਵਿਗਿਆਨ ਸੰਚਾਰਨ ਵਾਲੇ ਪਰਵਚਨਾਂ ਦਾ ਕੋਈ ਮੁੱਲ ਨਹੀਂ ਹੁੰਦਾ। ਕਈ ਵਾਰ ਡੁੱਬਦੇ ਨੂੰ ਤਿਣਕੇ ਦਾ ਸਹਾਰਾ ਕਾਫ਼ੀ ਹੁੰਦਾ ਹੈ। ਇਹ ਪਰਵਚਨਾਂ ਦੀ ਕਥਨਾਵਲੀ, ਜੇਕਰ ਤੁਹਾਡੇ ਜੀਵਨ ਦੇ ਵਰਤਮਾਨ ਤੇ ਭਵਿੱਖ ਨੂੰ ਚਾਨਣ ਭਰਿਆ ਬਣਾਉਣ ਵਿਚ ਸਹਾਇਕ ਸਿੱਧ ਹੁੰਦੀ ਹੈ ਤਾਂ ਇਸ ਵਿਚਾਰਮਾਲਾ ਨੂੰ ਸੰਪਾਦਿਤ ਤੇ ਪ੍ਰਕਾਸ਼ਿਤ ਕਰਨ ਕਰਵਾਉਣ ਦਾ ਮੰਤਵ ਸਾਰਥਕ ਸਿੱਧ ਹੋਵੇਗਾ। ਆਮੀਨ!

—ਡਾ. ਅਮਰ ਕੋਮਲ

# ਵਿਚਾਰਮਾਲਾ

ਸਿਹਤ ਮਿਹਨਤ ਵਿਚ ਵਾਸ ਕਰਦੀ ਹੈ, ਅਤੇ ਉਸ ਤੱਕ ਪਹੁੰਚਣ ਦਾ ਮਿਹਨਤ ਨੂੰ ਛੱਡ ਕੇ ਹੋਰ ਕੋਈ ਰਾਹ ਨਹੀਂ।

—ਵੈਂਡੇਲ ਫਿਲਿਪਸ

ਸਵਰਗ ਵਿਚ ਗੁਲਾਮੀ ਕਰਨ ਦੀ ਬਨਿਸਬਤ ਨਰਕ ਦਾ ਸ਼ਾਸਨ ਕਰਨਾ ਕਿਤੇ ਬੇਹਤਰ ਹੈ।

—ਮਿਲਟਨ

ਸਵਰਗ ਦਾ ਅਰਥ ਹੈ—ਈਸ਼ਵਰ ਵਿਚ ਲੀਨ ਹੋ ਜਾਣਾ।

—ਕਨਫਿਊਸ਼ੀਅਸ

ਪ੍ਰਿਥਵੀ ਉਤੇ ਕੋਈ ਅਜਿਹਾ ਦੁਖੀ ਨਹੀਂ ਹੈ, ਸਵਰਗ ਜਿਸਦਾ ਨਿਰਵਾਣ ਨਾ ਕਰ ਸਕੇ।

—ਮੂਣ

ਹਾਸਾ ਉਹ ਹੈ, ਜਿਸਦੀ ਖੁੜ੍ਹ ਵਿਚ ਜੀਵਨ ਰੂਪੀ ਯੰਤਰ ਵਿਗੜ ਜਾਂਦਾ ਹੈ।

—ਸਵਾਮੀ ਰਾਮਤੀਰਥ

ਸਭ ਤੋਂ ਸੁੰਦਰ ਹਾਸਾ ਉਸੇ ਦਾ ਹੈ, ਜੋ ਅੰਤ ਤੱਕ ਹੱਸਦਾ ਰਹੇ।

—ਅੰਗਰੇਜ਼ੀ ਲਕੋਕਤੀ

ਕੇਵਲ ਮਨੁੱਖ ਹੀ ਅਜਿਹਾ ਜੀਵ ਹੈ ਜੋ ਹਾਸੇ ਦੀ ਸ਼ਕਤੀ ਨਾਲ ਸੰਪੰਨ ਹੈ।

—ਗਰਵਿਲ

ਮਨੁੱਖ ਨੂੰ ਸੰਤਾਪਾਂ ਦੀ ਦਹਿਕਦੀ ਅੱਗ ਵਿਚ ਇੰਨਾ ਝੁਲਸਣਾ ਪਿਆ ਹੈ ਕਿ ਉਸਨੂੰ ਮਜਬੂਰ ਹੋ ਕੇ ਹਾਸੇ ਦਾ ਨਿਰਮਾਣ ਕਰਨਾ ਪਿਆ।

—ਨੀਤਸ਼ੇ

ਤੁਸੀਂ ਹੱਸੋਗੇ, ਤਾਂ ਸੰਸਾਰ ਹੱਸੇਗਾ, ਲੇਕਿਨ ਰੋਂਦੇ ਸਮੇਂ ਤੁਹਾਨੂੰ ਇਕੱਲੇ ਹੀ ਰੋਣਾ ਪਵੇਗਾ, ਕਿਉਂਕਿ ਇਹ ਸੰਸਾਰ ਸਿਰਫ਼ ਹਾਸੇ ਦਾ ਇੱਛੁਕ ਹੈ, ਰੋਣਾ ਤਾਂ ਇਸਦੇ ਕੋਲ ਖੁਦ ਆਪਣਾ ਹੀ ਬਹੁਤ ਹੈ।

—ਇਲ. ਵਹੀਲਰ ਵਿਲਕਾਕਸ

ਕਿਸੇ ਵੀ ਸੁਖਾਂਤ ਅਭਿਨੇ ਵਿਚ ਸਭ ਤੋਂ ਕਠਿਨ ਭੂਮਿਕਾ ਹੈ ਮੂਰਖ ਦੀ, ਅਤੇ ਉਸਨੂੰ ਖੇਲ੍ਹਣ ਵਾਲਾ ਕਦੇ ਵੀ ਮੂਰਖ ਨਹੀਂ ਹੋਣਾ ਚਾਹੀਦਾ।

—ਸਰਵੇਂਟਿਸ

ਕਿਸੇ ਵੀ ਗ਼ੈਰ ਹਾਜ਼ਰ ਵਿਅਕਤੀ ਦੀ ਨਿੰਦਾ ਕਰਨ ਨੂੰ ਉਤਸੁਕ ਨਹੀਂ ਹੋਣਾ ਚਾਹੀਦਾ।

—ਪ੍ਰਾਪਟਿਰਮਸ

ਜੁਗਨੂੰ ਉਦੋਂ ਤੱਕ ਹੀ ਚਮਕਦਾ ਹੈ, ਜਦੋਂ ਤੱਕ ਉਡਦਾ ਹੈ। ਇਹੀ ਹਾਲ ਮਨ ਦਾ ਹੈ, ਜਦੋਂ ਅਸੀਂ ਰੁਕ ਜਾਂਦੇ ਹਾਂ, ਤਾਂ ਅੰਧਕਾਰ ਵਿਚ ਪੈ ਜਾਂਦੇ ਹਾਂ।

—ਬੇਲੀ

ਮਿਹਨਤ ਪੂੰਜੀ ਤੋਂ ਪਹਿਲਾਂ ਆਉਂਦੀ ਹੈ ਅਤੇ ਉਸਤੋਂ ਸੁਤੰਤਰ ਹੈ। ਪੂੰਜੀ ਤਾਂ ਕੇਵਲ ਮਿਹਨਤ ਦਾ ਫਲ ਹੈ। ਜੇ ਮਿਹਨਤ ਦਾ ਅਸਤਿਤਵ ਨਾ ਹੁੰਦਾ, ਤਾਂ ਪੂੰਜੀ ਦਾ ਅਸਤਿਤਵ ਵੀ ਨਾ ਹੁੰਦਾ। ਮਿਹਨਤ ਪੂੰਜੀ ਤੋਂ ਵੱਧ ਕੇ ਹੈ ਅਤੇ ਉਸਤੋਂ ਜ਼ਿਆਦਾ ਧਿਆਨ ਦੇਣ ਯੋਗ ਵੀ।

—ਲਿੰਕਨ

ਤੁਹਾਡੇ ਸੁਆਗਤ ਦੇ ਲਈ ਕਿਤੇ ਦੂਰੀ ਤੇ ਨਕਲੀ ਬੱਦਲਾਂ ਦੀ ਓਟ ਵਿਚ ਪ੍ਰਸੰਨਤਾ ਦੀ ਦੇਵੀ ਖੜ੍ਹੀ ਹੈ। ਕੇਵਲ ਦ੍ਰਿੜ੍ਹਤਾ ਨਾਲ ਉਸ ਵਲ ਵਧਣ ਦੀ ਜ਼ਰੂਰਤ ਹੈ।

—ਸਵੇਟ ਮਾਰਡਨ

ਸਾਡੀ ਸਫਲਤਾ ਪੂਰੀ ਤਰ੍ਹਾਂ ਸਾਡੀ ਨਿਯੰਤਰਣ ਯੋਗਤਾ ਅਤੇ ਵਿਅਕਤੀਆਂ ਨੂੰ ਅਨੁਸ਼ਾਸ਼ਿਤ ਕਰਨ ਉਤੇ ਨਿਰਭਰ ਕਰਦੀ ਹੈ।

—ਮਹਾਤਮਾ ਗਾਂਧੀ

ਸਫਲ ਦਿਮਾਗ ਹਮੇਸ਼ਾ ਬਰਮੇ ਦੇ ਵਾਂਗ ਇਕ ਬਿੰਦੂ ਉਤੇ ਕੇਂਦਰਿਤ ਹੋ ਕੇ ਹੀ ਕੰਮ ਕਰਦੇ ਹਨ।

—ਬੋਵੀ

ਧਨ ਨਾਲ ਸਦਗੁਣ ਨਹੀਂ ਪੈਦਾ ਹੁੰਦੇ, ਬਲਕਿ ਸਦਗੁਣਾਂ ਨਾਲ ਹੀ ਧਨ ਅਤੇ ਹੋਰ ਇੱਛਿਤ ਵਸਤੂਆਂ ਪ੍ਰਾਪਤ ਹੁੰਦੀਆਂ ਹਨ।

—ਕਨਫਿਊਸ਼ਿਅਸ

ਮੇਰਾ ਵਿਸ਼ਵਾਸ ਹੈ ਕਿ ਸਦਗੁਣ ਚੀਥੜਿਆਂ ਵਿਚ ਵੀ ਓਨਾ ਹੀ ਚਮਕਦਾ ਹੈ ਜਿੰਨਾ ਕਿ ਸ਼ਾਨਦਾਰ ਪੋਸ਼ਾਕ ਵਿਚ।

—ਡਿਕੇਨਸ

ਬਹੁਤ ਸਾਰੇ ਵਿਅਕਤੀ ਸਦਗੁਣਾਂ ਦੀ ਪ੍ਰਸੰਸਾ ਕਰਦੇ ਹਨ, ਪ੍ਰੰਤੂ ਉਨ੍ਹਾਂ ਦਾ ਪਾਲਣ ਨਹੀਂ।

—ਮਿਲਟਨ

ਡੁੱਬਣ ਵਾਲੇ ਦੇ ਨਾਲ ਹਮਦਰਦੀ ਦਾ ਅਰਥ ਇਹ ਨਹੀਂ ਕਿ ਉਸਦੇ ਨਾਲ ਡੁੱਬ ਜਾਓ, ਬਲਕਿ ਤੈਰ ਕੇ ਉਸਨੂੰ ਬਚਾਉਣ ਦਾ ਯਤਨ ਕਰੋ।

—ਅਚਾਰੀਆ ਵਿਨੋਬਾ

ਜੋ ਆਨੰਦ ਲੈਂਦੇ ਹਨ, ਉਨ੍ਹਾਂ ਦੇ ਨਾਲ ਆਨੰਦ ਦੇ ਭਾਗੀ ਬਣੋ। ਪ੍ਰੰਤੂ ਜੋ ਹੰਝੂ ਵਹਾਉਂਦੇ ਹਨ, ਉਨ੍ਹਾਂ ਦੇ ਨਾਲ ਰੋਣ ਵਿਚ ਵੀ ਹਿੱਸਾ ਵੰਡਾਓ।

—ਬਾਈਬਲ

ਜਦੋਂ ਫਾਖਤਾ ਦਾ ਕਾਵਾਂ ਨਾਲ ਸੰਜੋਗ ਹੁੰਦਾ ਹੈ, ਤਾਂ ਉਸਦੇ ਪਰ ਸਫੈਦ ਰਹਿ ਜਾਂਦੇ ਹਨ, ਪ੍ਰੰਤੂ ਹਿਰਦਾ ਕਾਲਾ ਹੋ ਜਾਂਦਾ ਹੈ।

—ਜਰਮਨ ਲਕੋਕਤੀ

ਜੈ ਤੁਸੀਂ ਹਮੇਸ਼ਾ ਉਨ੍ਹਾਂ ਦੇ ਨਾਲ ਰਹੋਗੇ, ਜੋ ਲੰਗੜੇ ਹਨ, ਤਾਂ ਤੁਸੀਂ ਖ਼ੁਦ ਵੀ ਲੰਗੜਾਉਣਾ ਸਿੱਖ ਜਾਓਗੇ।

—ਲੈਟਿਨ ਲਕੋਕਤੀ

ਜੋ ਬੁੱਧੀਮਾਨਾਂ ਦੀ ਸੰਗਤ ਕਰਦਾ ਹੈ, ਉਹ ਬੁੱਧੀਮਾਨ ਹੀ ਹੋਵੇਗਾ।

—ਲਕੋਕਤੀ

ਲੰਮੀ ਚੌੜੀ ਪੜ੍ਹਾਈ ਦੇ ਵਿਚ ਪ੍ਰਤਿਭਾ ਦਬ ਕੇ ਮਰ ਜਾਂਦੀ ਹੈ।

—ਵਿਨੋਬਾ ਭਾਵੇ

ਲਗਨ ਦੇ ਬਿਨਾਂ ਕਿਸੇ ਵਿਚ ਵੀ ਮਹਾਨ ਪ੍ਰਤਿਭਾ ਉਤਪੰਨ ਨਹੀਂ ਹੋ ਸਕਦੀ।

—ਅਰਸਤੂ

ਪ੍ਰਤਿਭਾ ਦੇ ਲਈ ਜ਼ਰੂਰੀ ਹੈ-ਧੀਰਜ।

—ਡਿਜਰਾਇਲੀ

ਜਦੋਂ ਕੋਈ ਪ੍ਰਤਿਭਾਸ਼ਾਲੀ ਹਸਤੀ ਇਸ ਦੁਨੀਆਂ ਵਿਚ ਆਉਂਦੀ ਹੈ, ਤਾਂ ਉਸਨੂੰ ਇਸ ਲੱਛਣ ਤੋਂ ਪਛਾਣਿਆ ਜਾ ਸਕਦਾ ਹੈ ਕਿ ਸਾਰੇ ਮੂਰਖ ਲੋਕ ਉਸਦੇ ਵਿਰੁਧ ਖੜ੍ਹੇ ਹੁੰਦੇ ਹਨ।

—ਸਵਿਫ਼ਟ

ਠੋਕਰ ਲੱਗੇ ਅਤੇ ਦਰਦ ਹੋਵੇ, ਤਦ ਹੀ ਮੈਂ ਸਿੱਖ ਪਾਉਂਦਾ ਹਾਂ।

—ਮਹਾਤਮਾ ਗਾਂਧੀ

ਬੁੱਧੀਮਾਨ ਵਿਅਕਤੀ ਆਪਣੇ ਸਾਰੇ ਅੰਡੇ ਇਕ ਟੋਕਰੀ ਵਿੱਚ ਨਹੀਂ ਰੱਖੇਗਾ।

—ਸਰਵੇਂਟਿਸ

ਜਦੋਂ ਤੁਸੀਂ ਚੀਜ਼ਾਂ ਮੁੱਲ ਲੈਣ ਜਾਂਦੇ ਹੋ, ਆਪਣੀਆਂ ਅੱਖਾਂ ਦਾ ਉਪਯੋਗ ਕਰੋ, ਕੰਨਾਂ ਦਾ ਨਹੀਂ।

—ਚੇਕ ਲਕੋਕਤੀ

ਜੀਭ ਦੀ ਬਨਿਸਬਤ ਆਪਣੇ ਨੇਤਰਾਂ ਨੂੰ ਜ਼ਿਆਦਾ ਤੇਜ਼ ਰੱਖੋ।

—ਸਰਵੇਂਟਿਸ

ਸਾਵਧਾਨ ਵਿਅਕਤੀ ਅਕਸਰ ਘੱਟ ਭੁੱਲਾਂ ਕਰਦੇ ਹਨ।

—ਕਨਫਿਊਸ਼ਿਅਸ

4/19 ਬਿਨਾਂ ਦੇਖੇ ਕਦੇ ਕਿਸੇ ਵਸਤੂ ਨੂੰ ਨਾ ਖਾਓ, ਅਤੇ ਬਿਨਾਂ ਪੜ੍ਹੇ ਕਦੇ ਕਿਤੇ ਦਸਤਖ਼ਤ ਨਾ ਕਰੋ।

—ਸਪੇਨਿਸ਼ ਕਹਾਵਤ

ਸਾਡੀਆਂ ਜ਼ਰੂਰਤਾਂ ਜਿੰਨੀਆਂ ਘੱਟ ਹੁੰਦੀਆਂ ਹਨ, ਅਸੀਂ ਈਸ਼ਵਰ ਦੇ ਓਨੇ ਹੀ ਨੇੜੇ ਹੋ ਜਾਂਦੇ ਹਾਂ।

—ਸੁਕਰਾਤ

ਮਨੁੱਖ ਦੀ ਸਚਾਈ ਦਾ ਇਕਮਾਤਰ ਪ੍ਰਮਾਣ ਇਹ ਹੈ ਕਿ ਆਪਣੇ ਸਿਧਾਂਤ ਦੇ ਲਈ ਉਹ ਆਪਣਾ ਸਭ ਕੁਝ ਸੁਆਹ ਕਰ ਦੇਣ ਨੂੰ ਤਤਪਰ ਰਹੇ।

—ਲਾਵੇਲ

ਜੇਕਰ ਤੁਸੀਂ ਥੋੜੇ ਧਨ ਵਿਚ ਸੁਖ ਦਾ ਅਨੁਭਵ ਕਰਨਾ ਨਹੀਂ ਜਾਣਦੇ, ਤਾਂ ਅਥਾਹ ਧਨ ਰਾਸ਼ੀ ਵੀ ਤੁਹਾਨੂੰ ਸੁਖੀ ਨਹੀਂ ਬਣਾ ਸਕਦੀ।

—ਅਗਿਆਤ

ਸੁਖ ਹਰ ਥਾਂ ਬਿਰਾਜਮਾਨ ਹੈ। ਉਸਦਾ ਸਰੋਤ ਸਾਡੇ ਹਿਰਦਿਆਂ ਵਿਚ ਹੈ।

—ਰਸਿਕਨ

ਅਸੀਂ ਨਾ ਕਦੇ ਓਨੇ ਸੁਖੀ ਹੁੰਦੇ ਹਾਂ ਅਤੇ ਨਾ ਕਦੇ ਓਨੇ ਦੁਖੀ, ਜਿੰਨਾ ਕਿ ਅਸੀਂ ਖੁਦ ਨੂੰ ਸਮਝਦੇ ਹਾਂ।

—ਲਾ ਰੋਸ਼ ਫੂਕੋ

ਮੈਂ ਆਪਣੀਆਂ ਇੱਛਾਵਾਂ ਦਾ ਦਮਨ ਕਰ ਕੇ, ਸੁਖ ਪ੍ਰਾਪਤ ਕਰਨਾ ਸਿੱਖਿਆ ਹੈ, ਉਨ੍ਹਾਂ ਦੀ ਪੂਰਤੀ ਦੁਆਰਾ ਨਹੀਂ।

—ਜਾਨ ਸਟੂਅਰਟ ਮਿਲ

ਦੂਸਰਿਆਂ ਦੇ ਸਵਾਮੀ ਤਾਂ ਸਾਰੇ ਬਣਨਾ ਚਾਹੁੰਦੇ ਹਨ, ਪਰ ਆਪਣਾ ਕੋਈ ਨਹੀਂ।

—ਗੇਟੇ

ਜੋ ਕੁਝ ਆਕਰਸ਼ਕ ਅਤੇ ਸੁੰਦਰ ਹੈ, ਉਹ ਹਮੇਸ਼ਾ ਸ੍ਰੇਸ਼ਠ ਨਹੀਂ ਹੁੰਦਾ, ਪ੍ਰੰਤੂ ਜੋ ਕੁਝ ਸ੍ਰੇਸ਼ਠ ਹੈ, ਉਹ ਸੁੰਦਰ ਹੋਵੇਗਾ।

—ਨਿਨਨ

ਸੁੰਦਰਤਾ ਅਕਸਰ ਸ਼ਰਾਬ ਤੋਂ ਵੀ ਜ਼ਿਆਦਾ ਭਿਆਨਕ ਹੁੰਦੀ ਹੈ। ਇਹ ਸੁੰਦਰ ਅਤੇ ਸੁੰਦਰਤਾ ਦੇ ਦਰਸ਼ਕ ਦੋਹਾਂ ਨੂੰ ਮਦਹੋਸ਼ ਬਣਾ ਦਿੰਦੀ ਹੈ।

—ਜਿਮਰਮੈਕ

ਸਰਬਉੱਤਮ ਮਨੁੱਖ ਉਹ ਨਹੀਂ ਹੈ, ਜੋ ਮੌਕਿਆਂ ਦੀ ਰਾਹ ਦੇਖਦਾ ਹੈ। ਬਲਕਿ ਉਹ ਹੈ ਜੋ ਅਵਸਰ ਨੂੰ ਆਪਣਾ ਦਾਸ ਬਣਾ ਲੈਂਦਾ ਹੈ।

—ਈ. ਐਚ. ਚੇਪਿਨ

ਅਜਿਹਾ ਕੋਈ ਵੀ ਵਿਅਕਤੀ ਸੰਸਾਰ ਵਿਚ ਨਹੀਂ ਹੈ, ਜਿਸਦੇ ਕੋਲ ਇਕ ਵਾਰ ਕਿਸਮਤ ਚਮਕਣ ਦਾ ਮੌਕਾ ਨਾ ਆਉਂਦਾ ਹੋਵੇ, ਪ੍ਰੰਤੂ ਜਦੋਂ ਉਹ ਦੇਖਦਾ ਹੈ ਕਿ ਉਹ ਵਿਅਕਤੀ

ਉਸਦਾ ਸੁਆਗਤ ਕਰਨ ਦੇ ਲਈ ਤਿਆਰ ਨਹੀਂ ਹੈ, ਤਾਂ ਉਹ ਉਲਟੇ ਪੈਰੀਂ ਪਰਤ ਜਾਂਦਾ ਹੈ।

—ਕਾਰਡੀਨਲ

ਕਈ ਲੋਕ ਅਸਾਧਾਰਣ ਅਵਸਰਾਂ ਦੀ ਰਾਹ ਦੇਖਿਆ ਕਰਦੇ ਹਨ। ਪ੍ਰੰਤੂ ਵਾਸਤਵ ਵਿਚ ਕੋਈ ਵੀ ਅਵਸਰ ਛੋਟਾ ਜਾਂ ਵੱਡਾ ਨਹੀਂ ਹੈ। ਛੋਟੇ ਤੋਂ ਛੋਟੇ ਅਵਸਰ ਦਾ ਉਪਯੋਗ ਕਰਨ ਨਾਲ, ਆਪਣੀ ਬੁੱਧੀ ਨੂੰ ਉਸ ਵਿਚ ਭਿੜਾ ਦੇਣ ਨਾਲ, ਉਹੀ ਛੋਟਾ ਅਵਸਰ ਵੱਡਾ ਹੋ ਜਾਂਦਾ ਹੈ।

—ਸਵੇਟ ਮਾਰਡਨ

ਅਗਿਆਨਤਾ ਇਕ ਅਜਿਹੀ ਰਾਤ ਦੇ ਵਾਂਗ ਹੈ, ਜਿਸ ਵਿਚ ਨਾ ਚੰਦ ਹੋਵੇ ਨਾ ਤਾਰੇ।

—ਕਨਫਿਊਸ਼ਿਅਸ

ਅਜਿਹਾ ਵੀ ਸਮਾਂ ਆਉਂਦਾ ਹੈ, ਜਦੋਂ ਅਗਿਆਨਤਾ ਵੀ ਵਰਦਾਨ ਸਿੱਧ ਹੁੰਦੀ ਹੈ।

—ਡਿਕੇਨਸ

ਅਗਿਆਨੀ ਰਹਿਣ ਦੀ ਬਨਿਸਬਤ ਪੈਦਾ ਹੀ ਨਾ ਹੋਣਾ ਚੰਗਾ ਹੈ, ਕਿਉਂਕਿ ਅਗਿਆਨਤਾ ਹੀ ਦੁਰਭਾਗ ਦਾ ਮੂਲ ਹੈ।

—ਪਲੇਟੋ

ਜੋ ਕੁਝ ਮੈਂ ਨਹੀਂ ਜਾਣਦਾ, ਉਸਦੇ ਵਿਸ਼ੇ ਵਿਚ ਆਪਣੀ ਅਗਿਆਨਤਾ ਸਵੀਕਾਰ ਕਰਨ ਵਿਚ ਮੈਨੂੰ ਭੋਰਾ ਵੀ ਸ਼ਰਮ ਨਹੀਂ ਆਉਂਦੀ।

—ਸਿਸੇਰੋ

ਜਿਥੇ ਅਗਿਆਨਤਾ ਹੀ ਵਰਦਾਨ ਹੋਵੇ, ਉਥੇ ਬੁੱਧੀਮਾਨੀ ਦਿਖਾਉਣਾ ਵੀ ਮੂਰਖਤਾ ਹੈ।

—ਗਰੇਵਿਲ

ਮਨੁੱਖ ਦੇ ਨਾਲ ਪ੍ਰੇਮ ਕਰਨ ਦਾ ਹੀ ਪਾਠ ਸ਼ਾਸਤਰਾਂ ਨੇ ਦੱਸਿਆ ਹੈ, ਘ੍ਰਿਣਾ ਕਰਨਾ ਤਾਂ ਪਾਪ ਹੈ। ਮਹਾਤਮਾ ਗਾਂਧੀ ਨੇ ਕਿਹਾ ਹੈ ਕਿ ਛੂਆਛੂਤ ਹਿੰਦੂ ਧਰਮ ਦੇ ਲਈ ਕਲੰਕ ਹੈ, ਹਿੰਦੂ ਜਾਤੀ ਇਸਨੂੰ ਮਿਟਾਉਣ ਵਿਚ ਜਦੋਂ ਤੱਕ ਸਫਲ ਨਹੀਂ ਹੁੰਦੀ, ਹਿੰਦੂ ਧਰਮ ਖਤਰੇ ਵਿਚ ਹੈ।

—ਠੱਕਰ ਬੱਪਾ

ਅਸੰਤੋਸ਼ ਪਰਾਜਯ ਦਾ ਦੂਸਰਾ ਨਾਮ ਹੈ।

—ਬੀਰ ਜੀ

ਅਸੰਤੁਸ਼ਟ ਵਿਅਕਤੀ ਦੇ ਲਈ ਕਰਤੱਵ ਨੀਰਸ ਹੁੰਦਾ ਹੈ। ਉਸਨੂੰ ਤਾਂ ਕਦੇ ਵੀ ਕਿਸੇ ਵਸਤੂ ਨਾਲ ਸੰਤੋਸ਼ ਨਹੀਂ ਹੁੰਦਾ। ਸਿੱਟੇ ਵਜੋਂ, ਉਸਦਾ ਜੀਵਨ ਅਸਫਲ ਹੋਣਾ ਸੁਭਾਵਿਕ ਹੈ।

—ਵਿਵੇਕਾਨੰਦ

ਆਲਸ ਵੀ ਇਕ ਪ੍ਰਕਾਰ ਦੀ ਹਿੰਸਾ ਹੈ।

—ਮਹਾਤਮਾ ਗਾਂਧੀ

ਆਲਸ ਜੀਵਤ ਵਿਅਕਤੀ ਦੀ ਮੌਤ ਹੈ।

—ਜੇਰਿਮੀ ਟੇਲਰ

ਕੁਝ ਵਿਅਕਤੀਆਂ ਵਿਚ ਤਤਪਰਤਾ ਨਾਲ ਕੁਝ ਨਾ ਕੁਝ ਕਰਨ ਦੀ ਪੂਰਨ ਪ੍ਰਤਿਭਾ ਹੁੰਦੀ ਹੈ।

—ਹੈਲੀਬਰਟਨ

ਖੋਇਆ ਸਮਾਂ ਕਦੇ ਪ੍ਰਾਪਤ ਨਹੀਂ ਹੋ ਸਕਦਾ।

—ਅਗਿਆਤ

ਆਲਸ ਦਰਿੱਦਰਤਾ ਦਾ ਦੂਸਰਾ ਨਾਮ ਹੈ।

—ਤਿਰੂਵਲੁੱਵਰ

ਸੰਸਾਰ ਵਿਚ ਇਕ ਮੁੱਲਵਾਨ ਵਸਤੂ ਸਿਰਫ ਆਤਮਾ ਹੈ।

—ਈਮਰਸਨ

ਉਸ ਵਿਅਕਤੀ ਨੂੰ ਕੀ ਲਾਭ, ਜੋ ਸੰਪੂਰਨ ਸੰਸਾਰ ਨੂੰ ਪ੍ਰਾਪਤ ਕਰ ਲਵੇ, ਪ੍ਰੰਤੂ ਖ਼ੁਦ ਆਪਣੀ ਆਤਮਾ ਨੂੰ ਖੋ ਦੇਵੇ।

—ਬਾਈਬਲ

ਇਸਨੂੰ (ਆਤਮਾ ਨੂੰ) ਨਾ ਸ਼ਸਤਰ ਕੱਟ ਸਕਦੇ ਹਨ, ਨਾ ਇਸਨੂੰ ਅੱਗ ਜਲਾ ਸਕਦੀ ਹੈ, ਨਾ ਇਸਨੂੰ ਪਾਣੀ ਗਿੱਲਾ ਕਰ ਸਕਦਾ ਹੈ ਅਤੇ ਨਾ ਇਸਨੂੰ ਹਵਾ ਸੁਕਾ ਸਕਦੀ ਹੈ।

—ਗੀਤਾ

ਸਮੁੰਦਰਾਂ ਤੋਂ ਵੀ ਵੱਡੀ ਇਕ ਚੀਜ਼ ਹੈ—ਆਕਾਸ਼-ਆਕਾਸ਼ ਤੋਂ ਵੱਡੀ ਇਕ ਚੀਜ਼ ਹੈ—ਮਨੁੱਖ ਦੀ ਆਤਮਾ।

—ਵਿਕਟਰ ਹਯੂਗੋ

ਜ਼ਰੂਰਤ ਦੁਰਬਲ ਨੂੰ ਵੀ ਸਾਹਸੀ ਬਣਾ ਦਿੰਦੀ ਹੈ।

—ਸਾਲਸਤ

ਲੋੜ ਕਾਢ ਦੀ ਮਾਂ ਹੈ।

—ਅਗਿਆਤ

ਈਸ਼ਵਰ ਆਪਣੇ ਬੱਚਿਆਂ ਦੇ ਨੇਤਰਾਂ ਨੂੰ ਕਦੇ-ਕਦੇ ਹੰਝੂਆਂ ਨਾਲ ਧੋਂਦਾ ਹੈ, ਤਾਂ ਕਿ ਉਹ ਉਸਦੀ ਪ੍ਰਕ੍ਰਿਤੀ ਅਤੇ ਆਦੇਸ਼ਾਂ ਨੂੰ ਸਹੀ-ਸਹੀ ਪੜ੍ਹ ਸਕੇ।

—ਕਾਈਲਰ

ਈਸ਼ਵਰ ਦੇ ਅਣਗਿਣਤ ਨਾਮ ਹਨ; ਕਿਉਂਕਿ ਉਸਦੀਆਂ ਲੀਲਾਵਾਂ ਅਣਗਿਣਤ ਹਨ।

—ਮਹਾਤਮਾ ਗਾਂਧੀ

ਹਰੇਕ ਵਿਅਕਤੀ ਹੀ ਈਸ਼ਵਰ ਦੀ ਛੋਟੀ ਮੂਰਤ ਮਾਤਰ ਹੈ।

—ਮੇਨੀਲਿਯਸ

ਜਿਸ ਪ੍ਰਕਾਰ ਬਘਿਆੜ ਪਸ਼ੂਆਂ ਦਾ ਸੰਹਾਰ ਕਰਦਾ ਹੈ, ਉਸੇ ਪ੍ਰਕਾਰ ਈਸ਼ਵਰ ਭਗਤੀ ਵੀ ਮਨੁੱਖਾਂ ਨੂੰ ਫਸਾਉਣ ਵਾਲੇ ਸਾਰੇ ਦੁਸ਼ਮਣਾਂ ਦਾ ਸੰਹਾਰ ਕਰ ਦਿੰਦੀ ਹੈ। ਲੋਭ ਅਤੇ ਕਰੋਧ ਪੂਰੀ ਤਰ੍ਹਾਂ ਨਸ਼ਟ ਹੋ ਜਾਂਦੇ ਹਨ।

—ਰਾਮਕ੍ਰਿਸ਼ਨ ਪਰਮਹੰਸ

ਪੁਰਾਣੀ ਲਕੋਕਤੀ ਹੈ ਕਿ ਪੜੋਸੀ ਦੀ ਮੁਰਗੀ ਵੀ ਸਾਨੂੰ ਹੰਸ ਪ੍ਰਤੀਤ ਹੁੰਦੀ ਹੈ।

—ਮਦਾਮ ਡੇਲੁਜੀ

ਦਿਆ ਦਾ ਪਾਤਰ ਬਣਨ ਦੀ ਬਨਿਸਬਤ ਈਰਖਾ ਦਾ ਪਾਤਰ ਬਣਨਾ ਕਿਤੇ ਵਧੀਆ ਹੈ।

—ਹੀਰੋਡੋਟਸ

ਮਹਾਨ ਪੁਰਸ਼ਾਂ ਉੱਤੇ ਜ਼ਿਆਦਾਤਰ ਵਿਅਕਤੀ ਭੌਂਕਦੇ ਹੀ ਹਨ, ਜਿਵੇਂ ਕਿ ਕਿਸੇ ਅਜਨਬੀ ਨੂੰ ਦੇਖ ਕੇ ਕੁੱਤੇ ਭੌਂਕਦੇ ਹਨ।

—ਸੇਨੇਕਾ

ਉੱਚੀ ਤੋਂ ਉੱਚੀ ਚੋਟੀ ਉਤੇ ਪਹੁੰਚਣਾ ਹੋਵੇ, ਤਾਂ ਕੰਮਾਂ ਨੂੰ ਨਿਚਲੀ ਸਤਹ ਤੋਂ ਅਰੰਭ ਕਰੋ। ਤੁਹਾਡੇ ਕੰਮ ਨਾਲ ਜਿਸਦਾ ਸਬੰਧ ਹੋਵੇ, ਅਜਿਹੀ ਕਿਸੇ ਗੱਲ ਨੂੰ ਵਿਅਰਥ ਅਤੇ ਅਣਉਪਯੋਗੀ ਨਾ ਸਮਝੋ, ਉਸਦਾ ਪੂਰਾ ਗਿਆਨ ਪ੍ਰਾਪਤ ਕਰੋ।

—ਸਵੇਟ ਮਾਰਡਨ

ਜਿਸਦਾ ਉਦੇਸ਼ ਉੱਚਾ ਹੈ, ਉਸਨੂੰ ਆਰਾਮਤਲਬੀ ਅਤੇ ਹਰਦਿਲ ਅਜੀਜ਼ੀ ਤੋਂ ਖੌਫ਼ ਖਾਣਾ ਚਾਹੀਦਾ ਹੈ।

—ਈਮਰਸਨ

ਕੀ ਤੁਸੀਂ ਸੱਚੇ ਹਿਰਦੇ ਤੋਂ ਉਦਯੋਗੀ ਹੋ ? ਤਾਂ ਇਸ ਪਲ ਨੂੰ ਵਿਅਰਥ ਨਾ ਜਾਣ ਦਿਓ। ਜਿਸ ਚੀਜ਼ ਨੂੰ ਤੁਸੀਂ ਕਰ ਸਕਦੇ ਹੋ ਜਾਂ ਜਿਸ ਗੱਲ ਦਾ ਤੁਸੀਂ ਸੁਪਨਾ ਦੇਖ ਸਕਦੇ ਹੋ, ਉਸਨੂੰ ਆਰੰਭ ਕਰ ਦਿਓ।

—ਵਰਲੇ

ਮੈਂ ਮਾਰਗ ਖੋਜ ਲਵਾਂਗਾ ਜਾਂ ਆਪਣਾ ਮਾਰਗ ਬਣਾ ਲਵਾਂਗਾ।

—ਵਰਲੇ

ਡਾਕਟਰ ਸਿਰਫ ਇਲਾਜ ਕਰਦਾ ਹੈ, ਠੀਕ ਕਰਨ ਵਾਲੀ ਪ੍ਰਕ੍ਰਿਤੀ ਹੈ।

—ਅਰਸਤੂ

ਸਰਵਸ੍ਰੇਸ਼ਠ ਡਾਕਟਰ ਉਹੀ ਹੈ, ਜੋ ਜ਼ਿਆਦਾਤਰ ਦਵਾਈਆਂ ਨੂੰ ਵਿਅਰਥ ਸਮਝਦਾ ਹੈ।

—ਫ੍ਰੈਂਕਲਿਨ

ਮੇਰਾ ਵਿਸ਼ਵਾਸ ਹੈ ਕਿ ਅੱਜ ਦਾ ਸੰਪੂਰਨ ਚਿਕਿਤਸਾ ਸਾਸ਼ਤਰ ਜੇ ਸਮੁੰਦਰ ਵਿਚ

ਡੁਬੋ ਦਿੱਤਾ ਜਾਵੇ, ਤਾਂ ਇਹ ਮਨੁੱਖਾਂ ਦਾ ਪਰਮ ਸੁਭਾਗ ਹੋਵੇਗਾ, ਪ੍ਰੰਤੂ ਮਛਲੀਆਂ ਦਾ ਪਰਮ ਦੁਰਭਾਗ।

—ਹੋਮਸ

ਕਰਤੱਵ ਵਿਚ ਮਿਠਾਸ ਹੈ।

—ਮਹਾਤਮਾ ਗਾਂਧੀ

ਕਲਪਨਾ ਗਿਆਨ ਤੋਂ ਵੀ ਵੱਧ ਮਹੱਤਵਪੂਰਨ ਹੈ।

—ਆਈਨਸਟੀਨ

ਕਲਪਨਾ ਆਤਮਾ ਦਾ ਨੇਤਰ ਹੈ।

—ਜ਼ੂਬਰਟ

ਮਾਨਵਤਾ ਆਪਣੀ ਕਲਪਨਾ ਨਾਲ ਹੀ ਸ਼ਾਸਿਤ ਹੁੰਦੀ ਚਲੀ ਆ ਰਹੀ ਹੈ।

—ਨੇਪੋਲਿਅਨ

ਇਹ ਸੰਸਾਰ ਕਾਇਰ ਪੁਰਸ਼ਾਂ ਦੇ ਲਈ ਨਹੀਂ ਹੈ। ਪਲਾਯਨ ਕਰਨ ਦਾ ਯਤਨ ਨਾ ਕਰੋ।

—ਵਿਵੇਕਾਨੰਦ

ਕਾਇਰ ਪੁਰਸ਼ ਆਪਣੀ ਮੌਤ ਤੋਂ ਪਹਿਲਾਂ ਹੀ ਅਨੇਕ ਵਾਰ ਮੌਤ ਦਾ ਅਨੁਭਵ ਕਰ ਚੁਕਦੇ ਹਨ। ਪ੍ਰੰਤੂ ਬਹਾਦਰ ਕਦੇ ਵੀ ਇਕ ਵਾਰ ਤੋਂ ਵੱਧ ਨਹੀਂ ਮਰਦੇ।

—ਸ਼ੇਕਸਪੀਅਰ

ਤੁਸੀਂ ਕਾਇਰਤਾ ਨਾਲ ਮਰੋ, ਇਸਦੀ ਬਨਿਸਬਤ ਬਹਾਦਰੀ ਨਾਲ ਪ੍ਰਹਾਰ ਕਰਦੇ ਹੋਏ ਮਰਨਾ ਮੈਂ ਪਸੰਦ ਕਰਾਂਗਾ।

—ਮਹਾਤਮਾ ਗਾਂਧੀ

ਜਿਥੇ ਸਿਰਫ ਕਾਇਰਤਾ ਅਤੇ ਹਿੰਸਾ ਦੇ ਵਿਚ ਕਿਸੇ ਇਕ ਦੀ ਚੋਣ ਦੀ ਗੱਲ ਹੋਵੇ, ਉਥੇ ਮੈਂ ਹਿੰਸਾ ਦੇ ਪੱਖ ਵਿਚ ਰਾਇ ਦੇਵਾਂਗਾ।

—ਮਹਾਤਮਾ ਗਾਂਧੀ

ਕਾਇਰ ਉਦੋਂ ਹੀ ਧਮਕੀ ਦਿੰਦਾ ਹੈ, ਜਦੋਂ ਸੁਰੱਖਿਅਤ ਹੁੰਦਾ ਹੈ।

—ਗੇਟੇ

ਜੋ ਯੁੱਧ ਖੇਤਰ ਵਿਚੋਂ ਭੱਜ ਜਾਂਦਾ ਹੈ, ਉਹ ਦੂਸਰੇ ਦਿਨ ਲੜਨ ਨੂੰ ਜੀਵਤ ਰਹਿ ਸਕਦਾ ਹੈ, ਪ੍ਰੰਤੂ ਜੋ ਆਪਣੇ-ਆਪ ਨੂੰ ਯੁੱਧ ਦੀ ਭੇਟ ਕਰ ਦਿੰਦਾ ਹੈ, ਉਹ ਕਦੇ ਵੀ ਦੋਬਾਰਾ ਉਠ ਨਹੀਂ ਸਕਦਾ।

—ਗੋਲਡ ਸਮਿਥ

ਇਕ ਕਾਇਰ ਕੁੱਤਾ ਓਨੀ ਤੀਬਰਤਾ ਨਾਲ ਕੱਟਦਾ ਨਹੀਂ, ਜਿੰਨੀ ਤੀਬਰਤਾ ਨਾਲ ਭੌਂਕਦਾ ਹੈ।

—ਰੂਫਸ

ਮਹੱਤਵਾਕਾਂਖੀ ਦੇ ਲਈ ਪ੍ਰਸਿੱਧੀ ਖਾਰੇ ਪਾਣੀ ਦੇ ਵਾਂਗ ਹੈ। ਜਿੰਨਾ ਹੀ ਉਹ ਪੀਂਦਾ ਹੈ, ਉਸਦੀ ਪਿਆਸ ਓਨੀ ਹੀ ਵਧਦੀ ਹੈ।

—ਈਥਰਸ

ਜੇ ਤੁਸੀਂ ਚਾਹੁੰਦੇ ਹੋ ਕਿ ਤੁਹਾਡੇ ਮਰਦੇ ਹੀ ਸੰਸਾਰ ਤੁਹਾਨੂੰ ਭੁਲ ਨਾ ਜਾਏ, ਤਾਂ ਜਾਂ ਤਾਂ ਪੜ੍ਹਨਯੋਗ ਰਚਨਾਵਾਂ ਦੀ ਰਚਨਾ ਕਰੋ ਜਾਂ ਵਰਨਣ ਕਰਨ ਯੋਗ ਕਰਮ ਕਰੋ।

—ਫਰੈਂਕਲਿਨ

ਜੋ ਸ਼ਕਤੀ ਦੇ ਬਲ ਉਤੇ ਜਿੱਤ ਪ੍ਰਾਪਤ ਕਰਦਾ ਹੈ, ਉਹ ਆਪਣੇ ਦੁਸ਼ਮਣ ਉਤੇ ਅਧੂਰੀ ਜਿੱਤ ਹੀ ਪ੍ਰਾਪਤ ਕਰਦਾ ਹੈ।

—ਮਿਲਟਨ

ਵਪਾਰ ਵਿਚ ਧਰਮ ਅਤੇ ਧਰਮ ਵਿਚ ਵਪਾਰ ਹੋਣਾ ਚਾਹੀਦਾ ਹੈ। ਜੋ ਵਿਅਕਤੀ ਆਪਣੇ ਧਾਰਮਿਕ ਜੀਵਨ ਨੂੰ ਵਪਾਰ ਦਾ ਰੂਪ ਨਹੀਂ ਦਿੰਦਾ, ਉਸਦਾ ਧਾਰਮਿਕ ਜੀਵਨ ਸ਼ਕਤੀਹੀਣ ਹੁੰਦਾ ਹੈ ਅਤੇ ਜੋ ਆਪਣੇ ਵਪਾਰਕ ਜੀਵਨ ਨੂੰ ਧਾਰਮਿਕ ਨਹੀਂ ਬਣਾ ਸਕਦਾ, ਉਸਦਾ ਵਪਾਰਕ ਜੀਵਨ ਚਰਿੱਤਰਹੀਣ ਹੋ ਜਾਂਦਾ ਹੈ।

—ਬੇਵਕਾਕ

ਜੇ ਬਿਰਧ ਅਵਸਥਾ ਦੀਆਂ ਝੁਰੜੀਆਂ ਪੈਂਦੀਆਂ ਹੀ ਹਨ, ਤਾਂ ਉਨ੍ਹਾਂ ਨੂੰ ਹਿਰਦੇ ਉਤੇ ਨਾ ਪੈਣ ਦਿਓ। ਕਦੇ ਵੀ ਆਤਮਾ ਨੂੰ ਬਿਰਧ ਨਾ ਹੋਣ ਦਿਓ।

—ਜੇਮਸ ਗਾਰਫੀਲਡ

ਜੇਕਰ ਤੁਹਾਡਾ ਹਿਰਦਾ ਪਵਿੱਤਰ ਹੈ, ਤਾਂ ਤੁਹਾਡਾ ਆਚਰਣ ਵੀ ਸੁੰਦਰ ਹੋਵੇਗਾ, ਜੇ ਤੁਹਾਡਾ ਆਚਰਣ ਸੁੰਦਰ ਹੈ, ਤਾਂ ਤੁਹਾਡੇ ਪਰਿਵਾਰ ਵਿਚ ਸ਼ਾਂਤੀ ਰਹੇਗੀ, ਜੇ ਤੁਹਾਡੇ ਪਰਿਵਾਰ ਵਿਚ ਸ਼ਾਂਤੀ ਰਹੇਗੀ, ਤਾਂ ਰਾਸ਼ਟਰ ਵਿਚ ਸਹੀ ਵਿਵਸਥਾ ਹੋਵੇਗੀ ਅਤੇ ਜੇ ਰਾਸ਼ਟਰ ਵਿਚ ਸਹੀ ਵਿਵਸਥਾ ਹੈ, ਤਾਂ ਸੰਪੂਰਨ ਸੰਸਾਰ ਵਿਚ ਸ਼ਾਂਤੀ ਅਤੇ ਸੁਖ ਦਾ ਸਾਮਰਾਜ ਹੋਵੇਗਾ।

—ਚੀਨੀ ਲਕੋਕਤੀ

ਉੱਚੀ ਕੀਮਤ ਉਤੇ ਤਾਂ ਸ਼ਾਂਤੀ ਵੀ ਖਰੀਦੀ ਜਾ ਸਕਦੀ ਹੈ।

—ਫ੍ਰੈਂਕਲਿਨ

ਵਿਸ਼ਵਾਸ ਅਤੇ ਨਿਰਦੋਸ਼ਤਾ ਸ਼ਿਸ਼ੂ ਦੇ ਇਲਾਵਾ ਕਿਸੇ ਵਿਚ ਨਹੀਂ ਪਾਏ ਜਾਂਦੇ।

—ਦਾਂਤੇ

ਉਸ ਵਿਅਕਤੀ ਨੂੰ ਦੁਸ਼ਟ ਨਾ ਕਹੋ, ਜੋ ਅਣਗਿਣਤ ਦੁਖਾਂਤਾਂ ਨੂੰ ਸਹਿਣ ਕਰਦੇ ਹੋਏ ਵੀ ਕਿਸੇ ਬੱਚੇ ਨਾਲ ਪ੍ਰੇਮ ਕਰਦਾ ਹੈ।

—ਸਾਊਦੀ

ਸਭ ਤੋਂ ਛੋਟੇ ਬੱਚੇ ਈਸ਼ਵਰ ਦੇ ਸਭ ਤੋਂ ਵੱਧ ਨੇੜੇ ਹੁੰਦੇ ਹਨ, ਜਿਸ ਪ੍ਰਕਾਰ ਕਿ ਸਭ ਤੋਂ ਛੋਟੇ ਗ੍ਰਹਿ ਸੂਰਜ ਦੇ ਨੇੜੇ ਹੁੰਦੇ ਹਨ।

—ਰਿਸ਼ਟਰ

ਆਪਣੇ ਬਾਲਕ ਨੂੰ ਮੌਨ ਰਹਿਣਾ ਸਿਖਾਓ ਤਾਂ ਉਹ ਅਤਿਅੰਤ ਜਲਦੀ ਨਾਲ ਬੋਲਣਾਂ ਸਿੱਖ ਲਵੇਗਾ।

—ਫ੍ਰੈਂਕਲਿਨ

ਇਕ ਬੁੱਧੀਮਾਨ ਪੁੱਤਰ ਇਕ ਪ੍ਰਸੰਨ ਪਿਤਾ ਬਣਦਾ ਹੈ।

—ਬਾਈਬਲ

ਸ਼ਿਸ਼ਟਾਚਾਰ ਦੇ ਦੁਆਰਾ ਕੋਈ ਵੀ ਮਨੁੱਖ ਸੰਸਾਰ ਵਿਚ ਆਪਣੀ ਉਨਤੀ ਕਰ ਸਕਦਾ ਹੈ।

—ਅਗਿਆਤ

ਸ਼ਿਸ਼ਟਾਚਾਰ ਸਰੀਰਕ ਸੁੰਦਰਤਾ ਦੀ ਕਮੀ ਨੂੰ ਪੂਰਾ ਕਰ ਦਿੰਦਾ ਹੈ। ਉਹੀ ਵਿਅਕਤੀ ਸਭ ਤੋਂ ਵੱਧ ਸੁੰਦਰ ਹੈ, ਜੋ ਆਪਣੇ ਸ਼ਿਸ਼ਟਾਚਾਰ ਨਾਲ ਦੂਸਰਿਆਂ ਦੇ ਦਿਲਾਂ ਉੱਤੇ ਜਿੱਤ ਪ੍ਰਾਪਤ ਕਰ ਸਕਦਾ ਹੈ। ਬਿਨਾਂ ਸ਼ਿਸ਼ਟਾਚਾਰ ਦੇ ਸੁੰਦਰਤਾ ਦਾ ਕੋਈ ਮੁੱਲ ਨਹੀਂ।

—ਸਵੇਟ ਮਾਰਡਨ

ਸਵੱਛਤਾ ਅਤੇ ਮਿਹਨਤ ਮਨੁੱਖ ਦੇ ਸਰਬਉੱਤਮ ਵੈਦ ਹਨ।

—ਰੋਮਸਿਨ

ਜਿਸ ਮਿਹਨਤ ਨਾਲ ਸਾਨੂੰ ਅਨੰਦ ਪ੍ਰਾਪਤ ਹੁੰਦਾ ਹੈ, ਉਹ ਸਾਡੀਆਂ ਬੀਮਾਰੀਆਂ ਦੇ ਲਈ ਅੰਮ੍ਰਿਤ ਬਰਾਬਰ ਹੈ, ਸਾਡੀਆਂ ਤਕਲੀਫਾਂ ਦੀ ਨਵ੍ਰਿਤੀ ਹੈ।

—ਸ਼ੇਕਸਪੀਅਰ

ਜੇ ਤੁਸੀਂ ਅਪਵਿੱਤਰਤਾ ਅਤੇ ਸੰਸਾਰ ਭਰ ਦੇ ਪਾਪਾਂ ਤੋਂ ਬਚਣਾ ਚਾਹੋ, ਤਾਂ ਆਪਣਾ ਕੰਮ ਖੂਬ ਮਿਹਨਤ ਅਤੇ ਚੁਸਤੀ ਨਾਲ ਕਰੋ, ਚਾਹੇ ਤੁਹਾਡਾ ਕੰਮ ਅਸਤਬਲ ਸਾਫ ਕਰਨ ਦਾ ਹੀ ਕਿਉਂ ਨਾ ਹੋਵੇ।

—ਘੋਰੋ

ਮਿਹਨਤੀ ਹੀ ਸਮਾਜ ਦੇ ਉਧਾਰਕ ਹਨ ਅਤੇ ਜਾਤੀ ਦੇ ਪੁਨਰ ਨਿਰਮਾਤਾ।

—ਬਾਈਬਲ

ਮਨੁੱਖ ਦੀ ਮਿਹਨਤ ਕੋਈ ਸੌਦਾ ਜਾਂ ਵਣਜ ਦੀ ਵਸਤੂ ਨਹੀਂ ਹੈ।

—ਕਲੇਅਨ ਐਂਟੀ ਟਰਸਟ ਐਕਟ

ਮਿਹਨਤ ਹਰ ਚੀਜ਼ ਉਤੇ ਜਿੱਤ ਪ੍ਰਾਪਤ ਕਰ ਲੈਂਦੀ ਹੈ।

—ਹੋਮਰ

ਮੈਨੂੰ ਵਿਅਕਤੀ ਦੀ ਸੰਗਤ ਦੱਸ ਦਿਓ, ਮੈਂ ਉਸਦਾ ਚਰਿੱਤਰ ਦੱਸ ਦੇਵਾਂਗਾ।

—ਸਰਵੇਂਟਿਸ

ਭੀੜ ਵਾਲੀ ਥਾਂ ਤੇ ਕਦੇ ਸਲਾਹ ਨਾ ਦਿਓ।

—ਅਰਬੀ ਕਹਾਵਤ

ਜਦੋਂ ਤੱਕ ਨਾ ਪੁੱਛਿਆ ਜਾਵੇ, ਉਦੋਂ ਤੱਕ ਸਲਾਹ ਨਾ ਦਿਓ।

—ਜਰਮਨ ਕਹਾਵਤ

ਸਾਨੂੰ ਸੰਗਠਿਤ ਹੋ ਕੇ ਪ੍ਰਾਣ ਦੇਣ ਲਈ ਪੇਸ਼ ਹੋਣਾ ਚਾਹੀਦਾ ਹੈ, ਨਹੀਂ ਤਾਂ ਅਸੀਂ ਅਲਗ-ਅਲਗ ਤਾਂ ਪ੍ਰਾਣ ਦੇ ਹੀ ਬੈਠਾਂਗੇ।

—ਫ੍ਰੈਂਕਲਿਨ

ਸੰਗਠਨ ਦੁਆਰਾ ਛੋਟੇ-ਛੋਟੇ ਰਾਜ ਵੀ ਉੱਨਤ ਹੋ ਸਕਦੇ ਹਨ, ਪ੍ਰੰਤੂ ਮਤਭੇਦ ਉਤਪੰਨ ਹੋਣ ਨਾਲ ਵੱਡੇ ਰਾਜ ਵੀ ਨਸ਼ਟ ਹੋ ਜਾਂਦੇ ਹਨ।

—ਸਾਲਸਟ

ਸੰਗਠਿਤ ਹੋ ਕੇ ਅਸੀਂ ਖੜ੍ਹੇ ਰਹਿ ਸਕਦੇ ਹਾਂ, ਵਿਭਾਜਿਤ ਹੁੰਦੇ ਹੀ ਗਿਰ ਪਵਾਂਗੇ।

—ਕੈਂਟਕੀ ਦਾ ਉਦੇਸ਼

ਜਿਸ ਸੰਗਠਨ ਵਿਚ ਅਧਰਮ ਨਾਲ ਧਰਮ, ਝੂਠ ਨਾਲ ਸੱਚ ਸਭ ਮੈਂਬਰਾਂ ਦੇ ਦੇਖਦੇ ਹੋਏ ਮਾਰਿਆ ਜਾਂਦਾ ਹੈ, ਉਥੇ ਸਭ ਮਰਿਆਂ ਦੇ ਸਮਾਨ ਹਨ, ਜਿਵੇਂ ਉਨ੍ਹਾਂ ਵਿਚੋਂ ਕੋਈ ਵੀ ਜ਼ਿੰਦਾ ਨਹੀਂ।

—ਮਹਾਂਰਿਸ਼ੀ ਦਿਆਨੰਦ

ਤੁਸੀਂ ਜਿੰਨਾ ਜ਼ਿਆਦਾ ਬੋਲੋਗੇ, ਲੋਕ ਓਨਾ ਹੀ ਘੱਟ ਯਾਦ ਰੱਖਦੇ ਹਨ। ਜਿੰਨਾ ਹੀ ਤੁਸੀਂ ਸੰਖੇਪ ਵਿਚ ਹੋਗੇ, ਓਨਾ ਹੀ ਤੁਹਾਨੂੰ ਲਾਭ ਹੋਵੇਗਾ।

—ਫੀਨੇ

ਸੰਖੇਪ ਹੀ ਪ੍ਰਤਿਭਾ ਅਤੇ ਬੁੱਧੀਮਤਾ ਦੀ ਆਤਮਾ ਹੈ।

—ਸ਼ੇਕਸਪੀਅਰ

ਉਸ ਆਜ਼ਾਦੀ ਨੂੰ ਤਿਲਾਂਜਲੀ ਦੇ ਦਿਓ, ਜੋ ਪਾਪ ਦੀ ਸਮਰਥਕ ਹੋਵੇ।

—ਰਾਮਕ੍ਰਿਸ਼ਨ ਪਰਮਹੰਸ

ਜੋ ਵਿਅਕਤੀ ਆਪਣਾ ਸਵਾਮੀ ਨਹੀਂ, ਉਹ ਕਦੇ ਸੁਤੰਤਰ ਨਹੀਂ।

—ਇਪਿਕਟੇਟਸ

ਮਨੁੱਖ ਦੇ ਲਈ ਸਭ ਤੋਂ ਕਰੂਰ ਸਰਾਪ ਹੈ—ਗੁਲਾਮ ਰਹਿਣਾ।

—ਸੁਭਾਸ਼ ਚੰਦਰ ਬੋਸ

ਮਾਨਵਤਾ ਦਾ ਸੰਗੀਤ ਸੁਤੰਤਰਤਾ ਦੀ ਤਰਫ਼ ਚਲਦਾ ਹੈ।

—ਸੁਭਾਸ਼ ਚੰਦਰ ਬੋਸ

ਉਨ੍ਹਾਂ ਤੋਂ ਵੱਧ ਤਰਸਯੋਗ ਦਾਸਤਾ ਕਿਸੇ ਦੀ ਵੀ ਨਹੀਂ, ਜੋ ਖੁਦ ਇਸ ਭਰਮ ਵਿਚ ਰਹਿੰਦੇ ਹਨ ਕਿ ਉਹ ਸੁਤੰਤਰ ਹਨ।

—ਗੇਟੇ

ਤੁਸੀਂ ਸੱਚ ਨੂੰ ਜਾਣੋਗੇ ਅਤੇ ਸੱਚ ਤੁਹਾਨੂੰ ਸੁਤੰਤਰ ਕਰ ਦੇਵੇਗਾ।

—ਜਾਨ

ਜੋ ਦੂਸਰਿਆਂ ਨੂੰ ਸੁਤੰਤਰਤਾ ਤੋਂ ਵਾਂਝੇ ਰੱਖਣ ਦੀ ਕੋਸ਼ਿਸ਼ ਕਰਦੇ ਹ... ਖੁਦ ਵੀ ਸੁਤੰਤਰ ਹੋਣ ਦੇ ਅਧਿਕਾਰੀ ਨਹੀਂ ਹੁੰਦੇ ਅਤੇ ...ਸ਼ਵਰ ਦੀ ਨਜ਼ਰ ਵਿਚ ਉਨ੍ਹਾਂ ਨੂੰ

ਜ਼ਿਆਦਾ ਦਿਨਾਂ ਤੱਕ ਉਨ੍ਹਾਂ ਦੀ ਸੁਤੰਤਰਤਾ ਸੰਤੁਸ਼ਟ ਨਹੀਂ ਕਰ ਸਕਦੀ।

—ਲੈਨਿਨ

ਜੋ ਲੋਕ ਆਜ਼ਾਦੀ ਦੇ ਆਰਾਮ ਨੂੰ ਜ਼ਿਆਦਾ ਪਸੰਦ ਕਰਦੇ ਹਨ, ਸੁਤੰਤਰਤਾ ਦੇ ਸੁਖ ਦਾ ਮੁੱਲ ਜ਼ਿਆਦਾ ਮੰਨਦੇ ਹਨ, ਉਹ ਨਾ ਆਰਾਮ ਹੀ ਪਾਉਂਦੇ ਹਨ ਅਤੇ ਨਾ ਆਜ਼ਾਦ ਹੀ ਰਹਿ ਸਕਦੇ ਹਨ।

—ਦਾਦਾ ਧਰਮਅਧਿਕਾਰੀ

ਸੁਤੰਤਰਤਾ ਕਿੰਨੀ ਮੋਹਕ ਕਲਪਨਾ ਹੈ। ਵਿਅਕਤੀ ਸਭ ਕੁਝ ਦੀ ਬਾਜ਼ੀ ਲਗਾ ਕੇ ਵੀ ਉਸਨੂੰ ਸਾਕਾਰ ਕਰਨ ਦੇ ਲਈ ਆਤੁਰ ਹੋ ਉੱਠਦਾ ਹੈ।

—ਅਗਿਆਤ

ਜੋ ਆਪਣੇ ਮੂੰਹ ਅਤੇ ਜੀਭ ਉਤੇ ਸੰਜਮ ਰੱਖਦਾ ਹੈ, ਉਹ ਆਪਣੀ ਆਤਮਾ ਨੂੰ ਸੰਤਾਪਾਂ ਤੋਂ ਬਚਾਉਂਦਾ ਹੈ।

—ਬਾਈਬਲ

ਜੋ ਆਪਣੀ ਸ਼ਕਤੀ ਉਤੇ ਸੰਜਮ ਰੱਖਦਾ ਹੈ, ਉਹ ਜ਼ਿਆਦਾ ਦਿਨਾਂ ਤੱਕ ਜ਼ਿੰਦਾ ਰਹਿ ਸਕਦਾ ਹੈ।

—ਮਹਾਤਮਾ ਗਾਂਧੀ

ਸੰਜਮ ਮਨੁੱਖ ਦੇ ਜੀਵਨ ਵਿਚ ਨਵੀਂ ਰੌਸ਼ਨੀ ਪੈਦਾ ਕਰ ਦਿੰਦਾ ਹੈ।

—ਰੂਸੋ

ਜਦੋਂ ਮੇਰੇ ਬੱਚੇ ਵੱਡੇ ਹੋਣ, ਤਾਂ ਉਨ੍ਹਾਂ ਨੂੰ ਸਮਝਾ ਦੇਣਾ ਕਿ ਮੈਨੂੰ ਦੇਸ਼ ਨਾਲ ਕਿੰਨਾ ਪ੍ਰੇਮ ਸੀ।

—ਮੈਨੋਟੀ

ਭੁੱਖੇ ਪੇਟ ਕੋਈ ਵੀ ਦੇਸ਼ ਭਗਤ ਨਹੀਂ ਹੋ ਸਕਦਾ।

—ਡਬਲਯੂ. ਸੀ. ਬਰੰਨ

ਮੈਨੂੰ ਦੁਖ ਹੈ ਕਿ ਮੈਂ ਕੇਵਲ ਇਕ ਹੀ ਵਾਰ ਜੀਵਨ ਦੇਸ਼ ਨੂੰ ਅਰਪਿਤ ਕਰ ਸਕਦਾ ਹਾਂ।

—ਨਾਥਨ ਹੇਲ

ਜਿਸਦੇ ਕੋਲ ਸਿਹਤ ਹੈ, ਉਸਦੇ ਕੋਲ ਆਸ਼ਾ ਹੈ ਅਤੇ ਜਿਸਦੇ ਕੋਲ ਆਸ਼ਾ ਹੈ, ਉਸਦੇ ਕੋਲ ਸਭ ਕੁਝ ਹੈ।

—ਅਰਬੀ ਲੋਕੋਕਤੀ

ਕਦੇ ਦੂਸਰਿਆਂ ਨੂੰ ਨਾ ਕਹੋ ਕਿ ਬੀਮਾਰ ਹਾਂ, ਨਾ ਕਦੇ ਬੀਮਾਰ ਹੀ ਬਣੋ। ਬੀਮਾਰੀ ਇਕ ਅਜਿਹੀ ਚੀਜ਼ ਹੈ, ਜਿਸਨੂੰ ਪਨਪਦੇ ਹੀ ਰੋਕਣ ਦਾ ਯਤਨ ਕਰਨਾ ਚਾਹੀਦਾ ਹੈ।

—ਵੂਲਵਰ ਲਿਟਨ

ਸਭ ਤੋਂ ਮਹਾਨ ਸੰਪੱਤੀ ਹੈ—ਸੁੰਦਰ ਸਿਹਤ।

—ਈਮਰਸਨ

ਕਵੀ ਹੋਣ ਦੇ ਬਾਅਦ ਦੂਸਰੀ ਮਹਾਨਤਾ ਹੈ—ਕਾਵਿ ਨੂੰ ਸਮਝਣਾ।

—ਲਾਂਗਫੇਲੋ

ਕਵੀ ਦਾ ਸਭ ਤੋਂ ਵੱਡਾ ਗੁਣ ਨਵੀਆਂ-ਨਵੀਆਂ ਗੱਲਾਂ ਨੂੰ ਸੁਝਣਾ ਹੈ। ਕਵੀ ਦਾ ਕੰਮ ਹੈ ਕਿ ਉਹ ਕੁਦਰਤ ਦੇ ਵਿਕਾਸ ਨੂੰ ਖ਼ੂਬ ਧਿਆਨ ਨਾਲ ਦੇਖੇ।

—ਮਹਾਵੀਰ ਪ੍ਰਸਾਦ ਦਿਵੇਦੀ

ਕਵੀ ਕਵਿਤਾ ਕਰਦਾ ਹੈ, ਪ੍ਰੰਤੂ ਉਸਦਾ ਸੁਆਦ-ਰਸ ਵਿਦਵਾਨ ਹੀ ਜਾਣਦੇ ਹਨ। ਕੁਮਾਰੀ ਦੇ ਹੁਸਨ ਨੂੰ ਪਤੀ ਹੀ ਜਾਣਦਾ ਹੈ, ਪਿਤਾ ਨਹੀਂ।

—ਅਗਿਆਤ

ਧੂੰਆਂ ਅਸਮਾਨ ਨੂੰ ਸ਼ੇਖੀ ਮਾਰਦਾ ਹੈ ਰਾਖ ਪ੍ਰਿਥਵੀ ਨੂੰ ਕਿ ਉਹ ਅਤੇ ਰਾਖ ਅਗਨੀ ਵੰਸ਼ ਦੇ ਹਨ।

—ਰਵਿੰਦਰ

ਗਲਤੀਆਂ ਦੀ ਸਭ ਤੋਂ ਵੱਡੀ ਦਵਾ ਹੈ—ਉਨ੍ਹਾਂ ਨੂੰ ਯਾਦ 'ਚੋਂ ਭੁਲਾ ਦੇਣਾ।

—ਸਾਈਰਸ

ਭੁੱਲ ਕਰਨਾ ਮਨੁੱਖ ਦਾ ਸੁਭਾਅ ਹੈ, ਕੀਤੀ ਹੋਈ ਭੁੱਲ ਨੂੰ ਸਵੀਕਾਰ ਕਰ ਲੈਣਾ ਅਤੇ ਵੈਸੀ ਭੁੱਲ ਫੇਰ ਨਾ ਕਰਨ ਦਾ ਯਤਨ ਕਰਨਾ ਵੀਰ ਅਤੇ ਸੂਰਮੇ ਹੋਣ ਦਾ ਪ੍ਰਤੀਕ ਹੈ।

—ਮਹਾਤਮਾ ਗਾਂਧੀ

ਸਭ ਜਾਣਦੇ ਹਨ ਅਤੇ ਮੈਂ ਵੀ ਜਾਣਦਾ ਹਾਂ ਕਿ ਯੂਰਪ ਦਾ ਕੁਸ਼ਲ ਜਨਰਲ ਹਾਂ, ਫੇਰ ਵੀ ਕੋਈ ਦਿਨ ਨਹੀਂ ਜਾਂਦਾ, ਜਦ ਕਿ ਮੇਰੇ ਕੋਲੋਂ ਘੱਟ ਤੋਂ ਘੱਟ ਦਸ ਗਲਤੀਆਂ ਨਾ ਹੁੰਦੀਆਂ ਹੋਣ।

—ਨੈਪੋਲੀਅਨ

ਪੁਰਸ਼ਾਂ ਦੀਆਂ ਤਰੁਟੀਆਂ ਵਿਚ ਉਨ੍ਹਾਂ ਦੀ ਸਵਾਰਥ ਪ੍ਰਥਾ ਸ਼ਾਮਲ ਰਹਿੰਦੀ ਹੈ, ਨਾਰੀਆਂ ਦੀਆਂ ਤਰੁਟੀਆਂ ਦੇ ਮੂਲ ਵਿਚ ਉਨ੍ਹਾਂ ਦੀ ਦੁਰਬਲਤਾ।

—ਮੈਡਮ ਦ ਸਟੀਲ

ਆਪਣੀਆਂ ਤਰੁਟੀਆਂ ਦੇ ਵਿਸ਼ੇ ਵਿਚ ਅਸੀਂ ਹਮੇਸ਼ਾ ਖੁਦ ਨੂੰ ਧੋਖਾ ਦਿੰਦੇ ਰਹਿੰਦੇ ਹਾਂ ਅਤੇ ਅੰਤ ਵਿਚ ਉਨ੍ਹਾਂ ਨੂੰ ਹੀ ਆਪਣਾ ਸਦਗੁਣ ਸਮਝਣ ਲਗਦੇ ਹਾਂ।

—ਹੈਨ

ਜਿਸਨੇ ਕਦੇ ਦੁਖ ਨਹੀਂ ਦੇਖਿਆ, ਉਹ ਸਭ ਤੋਂ ਵੱਡਾ ਦੁਖਿਆਰਾ ਹੈ।

—ਅਗਿਆਤ

ਵਿਅਸਤ ਵਿਅਕਤੀ ਦੇ ਕੋਲ ਹੰਝੂ ਵਹਾਉਣ ਦੇ ਲਈ ਸਮਾਂ ਨਹੀਂ ਹੁੰਦਾ।

—ਬਾਇਰਨ

ਜੇਕਰ ਭੋਜਨ ਮਿਲਦਾ ਰਹੇ, ਤਾਂ ਸਾਰੇ ਦੁਖ ਸਹੇ ਜਾ ਸਕਦੇ ਹਨ।

—ਸਰਵੇਂਟਿਸ

ਜੇਕਰ ਸਾਰੇ ਦੁਰਭਾਗ ਇਕ ਹੀ ਸਥਾਨ ਤੇ, ਇਕ ਢੇਰ ਵਿਚ ਰੱਖ ਦਿੱਤੇ ਜਾਣ ਅਤੇ ਸਭ ਨੂੰ ਉਨ੍ਹਾਂ ਵਿਚੋਂ ਬਰਾਬਰ ਹਿੱਸਾ ਲੈਣਾ ਪਵੇ, ਤਾਂ ਸਾਡੇ ਵਿਚੋਂ ਜ਼ਿਆਦਾਤਰ ਆਪਣੇ ਹੀ ਭਾਗ ਤੋਂ ਸੰਤੁਸ਼ਟ ਹੋ ਕੇ ਵਿਦਾ ਹੋ ਜਾਣਗੇ।

—ਸੁਕਰਾਤ

ਦੁਰਭਾਗ ਹਮੇਸ਼ਾ ਉਸੇ ਦੁਆਰ ਰਾਹੀਂ ਆਉਂਦੇ ਹਨ, ਜੋ ਅਸੀਂ ਖੁਦ ਉਨ੍ਹਾਂ ਦੇ ਲਈ ਖੁਲ੍ਹਾ ਛੱਡ ਦਿੰਦੇ ਹਾਂ।

—ਚੇਕ ਲਕੋਕਤੀ

ਛੋਟੇ ਦਿਮਾਗ ਦੁਰਭਾਗ ਦੁਆਰਾ ਖੋਖਲੇ ਅਤੇ ਕਮਜ਼ੋਰ ਹੋ ਜਾਂਦੇ ਹਨ, ਪ੍ਰੰਤੂ ਵਿਸ਼ਾਲ ਦਿਮਾਗ ਦੁਰਭਾਗਾਂ ਤੋਂ ਵੀ ਉਪਰ ਉਠ ਜਾਂਦੇ ਹਨ।

—ਵਾਸ਼ਿੰਗਟਨ ਇਰਵਿੰਗ

ਧਰਮ ਅਸਲ ਵਿਚ ਇਕ ਹੀ ਲਕਸ਼ ਦੀ ਤਰਫ ਲੈ ਜਾਣ ਵਾਲੇ ਵਖ-ਵਖ ਮਾਰਗ ਹਨ, ਜਦੋਂ ਅਸੀਂ ਇਕ ਹੀ ਲਕਸ਼ ਉੱਤੇ ਪਹੁੰਚਣਾ ਚਾਹੁੰਦੇ ਹਾਂ, ਤਾਂ ਕਿਸੇ ਵੀ ਮਾਰਗ ਰਾਹੀਂ ਜਾਣ ਵਿਚ ਕੀ ਅੰਤਰ ਪੈਂਦਾ ਹੈ।

—ਮਹਾਤਮਾ ਗਾਂਧੀ

ਹਰੇਕ ਧਰਮ ਓਨਾ ਹੀ ਸੱਚ ਹੈ, ਜਿੰਨੇ ਕਿ ਦੂਸਰੇ ਧਰਮ।

—ਬਰਟਨ

ਜੇਕਰ ਮਨੁੱਖ ਧਰਮ ਦੀ ਹਾਜ਼ਰੀ ਵਿਚ ਇੰਨੇ ਦੁਸ਼ਟ ਹਨ, ਤਾਂ ਧਰਮ ਦੀ ਗੈਰਹਾਜ਼ਰੀ ਵਿਚ ਉਨ੍ਹਾਂ ਦੀ ਕੀ ਦਸ਼ਾ ਹੁੰਦੀ ਹੈ।

—ਫਰੈਂਕਲਿਨ

ਧਰਮ ਤਾਂ ਜਨਤਾ ਦੇ ਲਈ ਨੀਂਦ ਲਿਆਉਣ ਵਾਲੀ ਰਸਾਇਣ ਹੈ।

—ਕਾਰਲ ਮਾਰਕਸ

ਧਰਮ ਈਸ਼ਵਰ ਅਤੇ ਮਨੁੱਖ ਦੇ ਪ੍ਰਤੀ ਪ੍ਰੇਮ ਤੋਂ ਵੱਧ ਕੁਝ ਵੀ ਨਹੀਂ ਹੈ।

—ਵਿਲੀਅਮ ਪੇਨ

ਸੰਪੂਰਨ ਸੰਸਾਰ ਮੇਰਾ ਦੇਸ਼ ਹੈ, ਸੰਪੂਰਨ ਮਾਨਵਤਾ ਮੇਰਾ ਬੰਧੂ ਹੈ ਅਤੇ ਭਲਾਈ ਕਰਨਾ ਹੀ ਮੇਰਾ ਧਰਮ ਹੈ।

—ਥਾਮਸ ਪੇਨ

ਜੋ ਧਰਮ, ਜੋ ਨੀਤੀ ਅਤੇ ਜੋ ਕਾਨੂੰਨ ਅੰਨ ਉੱਤੇ ਭੁੱਖਿਆਂ ਦਾ ਅਧਿਕਾਰ ਦੱਸਣ ਦੇ ਬਦਲੇ ਉਸਦਾ ਅਧਿਕਾਰ ਦੱਸਦਾ ਹੈ, ਜਿਸਦਾ ਪੇਟ ਠਸਾ-ਠਸ ਭਰਿਆ ਹੋਵੇ, ਉਹ ਧਰਮ, ਧਰਮ ਨਹੀਂ ਹੈ, ਉਹ ਨੀਤੀ, ਨੀਤੀ ਨਹੀਂ ਹੈ, ਉਹ ਕਾਨੂੰਨ, ਕਾਨੂੰਨ ਨਹੀਂ ਹੈ।

—ਦਾਦਾ ਧਰਮਾਂਧਿਕਾਰੀ

ਆਦਮੀ ਧਰਮ ਦੇ ਲਈ ਝਗੜੇਗਾ, ਉਸਦੇ ਲਈ ਲਿਖੇਗਾ, ਉਸਦੇ ਲਈ ਸਭ ਕੁਝ ਕਰੇਗਾ, ਪਰ ਉਸਦੇ ਲਈ ਜੀਵੇਗਾ ਨਹੀਂ।

—ਜਵਾਹਰ ਲਾਲ ਨਹਿਰੂ

ਆਪਣਾ ਉੱਲੂ ਸਿੱਧਾ ਕਰਨ ਦੇ ਲਈ ਸ਼ੈਤਾਨ ਵੀ ਧਰਮ ਦੇ ਹਵਾਲੇ ਦੇ ਸਕਦਾ ਹੈ।

—ਸ਼ੇਕਸਪੀਅਰ

ਵਾਸਤਵਿਕ ਧਰਮ ਇਹ ਹੈ ਕਿ ਜਿਨ੍ਹਾਂ ਗੱਲਾਂ ਨੂੰ ਮਨੁੱਖ ਆਪਣੇ ਲਈ ਅੱਛਾ ਨਹੀਂ ਸਮਝਦੇ, ਦੂਸਰਿਆਂ ਦੇ ਨਾਲ ਵੀ ਉਹੋ ਜਿਹੀਆਂ ਗੱਲਾਂ ਬਿਲਕੁਲ ਨਾ ਕਰਨ।

—ਮਹਾਂਭਾਰਤ

ਨਿਮਰਤਾ ਸਰਬਉੱਤਮ ਗੁਣ ਹੈ, ਜੋ ਕੰਮ ਇਸਤਰੀ ਦੀ ਸੁੰਦਰਤਾ ਕਰਕੇ ਦਿਖਾ ਸਕਦੀ ਹੈ, ਉਹੀ ਨਿਮਰਤਾ ਕਰ ਸਕਦੀ ਹੈ। ਉਸਦਾ ਪ੍ਰਭਾਵ ਫੌਰਨ ਹੀ ਦੂਸਰਿਆਂ ਉਤੇ ਪੈਂਦਾ ਹੈ।

—ਅਗਿਆਤ

ਨਿਮਰਤਾ, ਪ੍ਰੇਮਪੂਰਨ ਵਿਹਾਰ ਅਤੇ ਸਹਿਣਸ਼ੀਲਤਾ ਨਾਲ ਮਨੁੱਖ ਤਾਂ ਕੀ, ਦੇਵਤੇ ਵੀ ਤੁਹਾਡੇ ਵਸ ਵਿਚ ਹੋ ਜਾਂਦੇ ਹਨ।

—ਤਿਲਕ

ਮੁਸ਼ਕਿਲਾਂ ਅਤੇ ਹਾਨੀਆਂ ਨੂੰ ਸਹਿਣ ਕਰਨ ਦੇ ਬਾਅਦ ਮਨੁੱਖ ਵਿਨੀਤ ਅਤੇ ਬੁੱਧੀਮਾਨ ਹੋ ਜਾਂਦਾ ਹੈ।

—ਫ੍ਰੈਂਕਲਿਨ

ਨੈਤਿਕਤਾ ਇਕ ਵੇਸ਼ਕੀਮਤੀ ਅਤੇ ਵਿਅਕਤੀਗਤ ਵਿਲਾਸਿਤਾ ਹੈ।

—ਬੀ. ਐਡਮਸ

ਸਿਰਫ ਪ੍ਰੀਵਰਤਨ ਨੂੰ ਛੱਡ ਕੇ ਬਾਕੀ ਸਾਰੀਆਂ ਵਸਤੂਆਂ ਪ੍ਰੀਵਰਤਨਸ਼ੀਲ ਹਨ।

—ਜੈਂਗਵਿਲ

ਪ੍ਰਿਥਵੀ ਪ੍ਰੀਵਰਤਨਸ਼ੀਲ ਹੈ; ਪ੍ਰੰਤੂ ਆਤਮਾ ਅਤੇ ਪ੍ਰਮਾਤਮਾ ਅਚਲ-ਅਵਿਚਲ ਹਨ।

—ਬ੍ਰਾਊਨਿੰਗ

ਸਾਰੀਆਂ ਵਸਤੂਆਂ ਨਵੀਨ ਅਤੇ ਵਚਿਤਰ ਰੂਪਾਂ ਵਿਚ ਤਬਦੀਲ ਹੁੰਦੀਆਂ ਰਹਿੰਦੀਆਂ ਹਨ।

—ਲਾਂਗਫੇਲੋ

ਆਪਣੇ ਪਾਪਾਂ ਉੱਤੇ ਪਰਦਾ ਪਾਉਣਾ ਭਵਿੱਖ ਉਤੇ ਪਰਦਾ ਪਾਉਣਾ ਹੈ।

—ਅਗਿਆਤ

ਜੋ ਪਾਪ ਵਿਚ ਫਸ ਜਾਂਦਾ ਹੈ, ਮਾਨਵ ਹੈ; ਜੋ ਉਸ ਉਤੇ ਦੁਖ ਪ੍ਰਗਟ ਕਰਦਾ ਹੈ, ਦੇਵਤਾ ਹੈ; ਜੋ ਉਸ ਤੇ ਘੁਮੰਡ ਕਰਦਾ ਹੈ, ਦਾਨਵ ਹੈ।

—ਥਾਮਸ ਫੁਲਰ

ਦਰਿੱਦਰਤਾ ਅਤੇ ਐਸ਼ੋਇਸ਼ਰਤ ਤੁਲਨਾਤਮਕ ਪਾਪ ਹਨ।

—ਵਿਕਟਰ ਹਿਊਗੋ

ਬੁਰਾਈ ਦਾ ਸੰਪਰਕ ਸਾਡੀਆਂ ਚੰਗੀਆਂ ਆਦਤਾਂ ਨੂੰ ਵੀ ਦੂਸ਼ਿਤ ਕਰ ਦਿੰਦਾ ਹੈ।

—ਬਾਈਬਲ.

ਭੈਅ ਹਮੇਸ਼ਾ ਅਗਿਆਨਤਾ ਤੋਂ ਉਤਪੰਨ ਹੁੰਦਾ ਹੈ।

—ਈਮਰਸਨ

ਕਮਜ਼ੋਰ ਸਰੀਰ ਦਿਮਾਗ ਨੂੰ ਵੀ ਕਮਜ਼ੋਰ ਕਰ ਦਿੰਦਾ ਹੈ।

—ਰੂਸੋ

ਮੂਰਖ ਨੂੰ ਆਪਣੇ ਨਾਲੋਂ ਵੀ ਜ਼ਿਆਦਾ ਮੂਰਖ ਵਿਅਕਤੀ ਪ੍ਰਸ਼ੰਸਾ ਦੇ ਲਈ ਮਿਲ ਜਾਂਦਾ ਹੈ।

—ਬਵਾਇਲੀ

ਇਕ ਸਿੱਖਿਅਤ ਮੂਰਖ ਇਕ ਅਗਿਆਨੀ ਨਾਲੋਂ ਕਿਤੇ ਜ਼ਿਆਦਾ ਮੂਰਖ ਹੁੰਦਾ ਹੈ।

—ਮੋਲਿਅਰ

ਮੌਨ ਰਹਿਣ ਤੇ ਮੂਰਖ ਵੀ ਵਿਦਵਾਨਾਂ ਦੀ ਸ਼੍ਰੇਣੀ ਵਿਚ ਆ ਜਾਂਦਾ ਹੈ।

—ਲਕੋਕਤੀ

ਮੌਨ ਸਰਬਉਤਮ ਭਾਸ਼ਣ ਹੈ, ਜੇਕਰ ਬੋਲਣਾ ਹੈ, ਤਾਂ ਘੱਟ ਤੋਂ ਘੱਟ ਬੋਲੋ। ਇਕ ਸ਼ਬਦ ਨਾਲ ਕੰਮ ਚੱਲੇ, ਤਾਂ ਦੋ ਨਹੀਂ।

—ਮਹਾਤਮਾ ਗਾਂਧੀ

ਮੌਨ ਅਤੇ ਇਕਾਂਤ ਆਤਮਾ ਦੇ ਸਰਬਉੱਤਮ ਮਿੱਤਰ ਹਨ।

—ਲਾਂਗਫੇਲੋ

ਬਰਤਨ ਉਦੋਂ ਹੀ ਸਭ ਤੋਂ ਜ਼ਿਆਦਾ ਆਵਾਜ਼ ਪੈਦਾ ਕਰਦੇ ਹਨ, ਜਦੋਂ ਉਹ ਖਾਲੀ ਹੁੰਦੇ ਹਨ।

—ਜਾਨ ਜਵੇਲ

ਸਿਰਫ਼ ਮੌਨ ਧਾਰਨ ਕਰੀ ਰੱਖੋ ਅਤੇ ਲੋਕ ਤੁਹਾਨੂੰ ਦਾਰਸ਼ਨਿਕ ਸਮਝਣ ਲੱਗਣਗੇ।

—ਲੈਟਿਨ ਲਕੋਕਤੀ

ਜੋ ਆਪਣੀ ਜੀਭ ਉਤੇ ਕੰਟਰੋਲ ਰਖਦਾ ਹੈ, ਉਹ ਜੀਵਨ-ਭਰ ਨਿਯੰਤਰਣ ਰਖਦਾ ਹੈ, ਪ੍ਰੰਤੂ ਜਿਸਦਾ ਜੀਭ ਉੱਤੇ ਵਸ ਨਹੀਂ, ਉਹ ਨਾਸ਼ ਨੂੰ ਪ੍ਰਾਪਤ ਹੁੰਦਾ ਹੈ।

—ਬਾਈਬਲ

ਜਿਥੇ ਨਦੀ ਗਹਿਰੀ ਹੁੰਦੀ ਹੈ, ਉਥੇ ਜਲ-ਪ੍ਰਵਾਹ ਅਤਿਅੰਤ ਸ਼ਾਂਤ ਅਤੇ ਗੰਭੀਰ ਹੁੰਦਾ ਹੈ।

—ਸ਼ੇਕਸਪੀਅਰ

ਮੈਨੂੰ ਕਦੇ ਇਸਦਾ ਅਫਸੋਸ ਨਹੀਂ ਹੋਇਆ ਕਿ ਮੈਂ ਮੌਨ ਕਿਉਂ ਰਿਹਾ, ਪ੍ਰੰਤੂ ਇਸਦਾ ਅਫਸੋਸ ਅਨੇਕ ਵਾਰ ਹੋਇਆ ਕਿ ਮੈਂ ਬੋਲ ਕਿਉਂ ਪਿਆ।

—ਸਾਈਰਸ

ਯੁੱਧ ਵਿਨਾਸ਼ ਵਿੱਦਿਆ ਦਾ ਨਾਮ ਹੈ।

—ਜਾਨ ਐਸ. ਸੀ. ਏਬਟ

ਸੰਸਾਰ ਵਿਚ ਅੱਜ ਤੱਕ ਅੱਛਾ ਯੁੱਧ ਅਤੇ ਬੁਰੀ ਸ਼ਾਂਤੀ ਕਦੇ ਨਹੀਂ ਹੋਈ।

—ਫ੍ਰੈਂਕਲਿਨ

ਯੁੱਧ ਮਨੁੱਖਤਾ ਦੇ ਲਈ ਸਭ ਤੋਂ ਭਿਆਨਕ ਮਹਾਂਮਾਰੀ ਹੈ, ਇਹ ਧਰਮ ਨੂੰ ਮਿਟਾ ਦਿੰਦਾ ਹੈ, ਰਾਸ਼ਟਰਾਂ ਦਾ ਵਿਨਾਸ਼ ਕਰ ਦਿੰਦਾ ਹੈ ਅਤੇ ਪਰਿਵਾਰਾਂ ਨੂੰ ਤਬਾਹ ਕਰ ਦਿੰਦਾ ਹੈ।

—ਮਾਰਟਨ ਲੂਥਰ

ਸੰਸਾਰ ਇਕ ਸੁੰਦਰ ਪੁਸਤਕ ਦੇ ਵਾਂਗ ਸਿੱਖਿਆਪੂਰਨ ਹੈ, ਪ੍ਰੰਤੂ ਉਸਦੇ ਲਈ ਇਸਦਾ ਭੋਰਾ ਭਰ ਵੀ ਉਪਯੋਗ ਨਹੀਂ, ਜੋ ਇਸਨੂੰ ਪੜ੍ਹ ਨਹੀਂ ਸਕਦਾ।

—ਗੋਲਡੋਨੀ

ਜਿਸ ਪ੍ਰਕਾਰ ਅਸੀਂ ਈਰਖਾ ਅਤੇ ਕੁਟਿਲਤਾ ਦੇ ਦੁਆਰਾ ਸੰਸਾਰ ਨੂੰ ਨਰਕ ਬਣਾ ਸਕਦੇ ਹਾਂ, ਵੈਸੇ ਹੀ ਪ੍ਰੇਮ ਦੇ ਦੁਆਰਾ ਇਸਨੂੰ ਸਵਰਗ ਵੀ ਬਣਾਇਆ ਜਾ ਸਕਦਾ ਹੈ।

—ਅਗਿਆਤ

ਸੰਸਾਰ ਪਾਣੀ ਦਾ ਬੁਲਬੁਲਾ ਹੈ।

—ਬੇਕਨ

ਇਸ ਸੰਸਾਰ ਵਿਚ ਰਾਸ਼ਟਰ ਉਸੇ ਪ੍ਰਕਾਰ ਹੈ, ਜਿਸ ਪ੍ਰਕਾਰ ਬਾਲਟੀ ਵਿਚ ਇਕ ਬੂੰਦ।

—ਬਾਈਬਲ

ਸਾਰਾ ਸੰਸਾਰ ਸੰਤੁਸ਼ਟ ਹੈ ਅਤੇ ਸਾਰਾ ਅਸੰਤੁਸ਼ਟ। ਹਰੇਕ ਪ੍ਰਾਣੀ ਨੂੰ ਇਸ ਖਿਚੜੀ ਦਾ ਹਿੱਸਾ ਮਿਲਿਆ ਹੈ। ਕਿਤੇ ਦਾਲ ਜ਼ਿਆਦਾ, ਕਿਤੇ ਭਾਤ ਜ਼ਿਆਦਾ।

—ਸਦਗੁਰੂਸ਼ਰਣ ਅਵਸਥਾ

ਸਿਰਫ ਮੂਰਖ ਅਤੇ ਮ੍ਰਿਤਕ—ਇਹ ਦੋ ਹੀ ਆਪਣੇ ਵਿਚਾਰਾਂ ਨੂੰ ਕਦੇ ਨਹੀਂ ਬਦਲਦੇ।

—ਲਾਬੇਲ

ਜੀਵਨ ਵਿਚ ਅੱਧੀਆਂ ਗਲਤੀਆਂ ਤਾਂ ਸਿਰਫ ਇਸ ਲਈ ਹੁੰਦੀਆਂ ਹਨ ਕਿ ਜਿੱਥੇ ਸਾਨੂੰ ਵਿਚਾਰ ਤੋਂ ਕੰਮ ਲੈਣਾ ਚਾਹੀਦਾ ਹੈ, ਉਥੇ ਅਸੀਂ ਭਾਵੁਕ ਹੋ ਜਾਂਦੇ ਹਾਂ ਅਤੇ ਜਿਥੇ ਸਾਨੂੰ ਭਾਵੁਕਤਾ ਦੀ ਜ਼ਰੂਰਤ ਹੈ, ਉਥੇ ਵਿਚਾਰਾਂ ਨੂੰ ਅਪਣਾਉਂਦੇ ਹਾਂ।

—ਜਾਨ ਕਾਰਲਿਸ

ਵਿਚਾਰ ਫੁੱਲਾਂ ਦੇ ਸਮਾਨ ਹਨ ਅਤੇ ਸੋਚਣਾ ਉਨ੍ਹਾਂ ਨੂੰ ਸੁੰਦਰ ਮਾਲਾ ਵਿਚ ਪਰੋਣ ਦੇ ਸਮਾਨ ਹੈ।

—ਸਵੇਟ ਸੀਨ

ਗਲਤੀ ਤਾਂ ਹਰੇਕ ਵਿਅਕਤੀ ਕਰਦਾ ਹੈ, ਪਰੰਤੂ ਉਸ ਉੱਤੇ ਦ੍ਰਿੜ੍ਹ ਕੇਵਲ ਮੂਰਖ ਹੀ ਹੁੰਦੇ ਹਨ।

—ਸਿਸੇਰੋ

ਬਿਨਾ ਚਿੰਤਨ ਦਾ ਅਧਿਐਨ ਤਾਂ ਮਿਹਨਤ ਦਾ ਵਿਅਰਥ ਜਾਣਾ ਹੈ।

—ਕਨਫਿਊਸ਼ਿਅਸ

ਮਹਾਨ ਵਿਚਾਰ ਜਦੋਂ ਕਰਮ ਵਿਚ ਤਬਦੀਲ ਹੋ ਜਾਂਦੇ ਹਨ, ਤਾਂ ਮਹਾਨ ਕਾਰਜ ਬਣ ਜਾਂਦੇ ਹਨ।

—ਹੈਜਲਿਟ

ਜੋ ਆਹਾਰ ਦਿਮਾਗ ਨੂੰ ਮਿਲਦਾ ਹੈ, ਉਸ ਦੇ ਅਧਾਰ 'ਤੇ ਉਹ ਵਿਕਸਤ ਹੁੰਦਾ ਹੈ।

—ਜੇ. ਜੀ. ਹਾਲੈਂਡ

ਸੰਸਾਰ ਵਿਚ ਨਾ ਕੁਝ ਭਲਾ ਹੈ ਨਾ ਬੁਰਾ, ਸਿਰਫ ਸਾਡੇ ਵਿਚਾਰ ਹੀ ਉਸਨੂੰ ਭਲਾ-ਬੁਰਾ ਬਣਾ ਦਿੰਦੇ ਹਨ।

—ਸ਼ੇਕਸਪੀਅਰ

ਪੜ੍ਹਨ ਨਾਲੋਂ ਸਸਤਾ ਕੋਈ ਮਨੋਰੰਜਨ ਨਹੀਂ, ਨਾ ਕੋਈ ਖੁਸ਼ੀ ਓਨੀ ਸਥਾਈ।

—ਲੇਡੀ ਮੌਂਟੈਂਰਯੁ

ਅੱਜ ਪੜ੍ਹਨਾ ਸਭ ਜਾਣਦੇ ਹਨ, ਪਰ ਕੀ ਪੜ੍ਹਨਾ ਚਾਹੀਦਾ ਹੈ, ਇਹ ਕੋਈ ਨਹੀਂ ਜਾਣਦਾ।

—ਬਰਨਾਰਡ ਸ਼ਾਅ

ਪ੍ਰੇਮੀ ਇਕ ਦੂਸਰੇ ਤੋਂ ਕਿਉਂ ਨਹੀਂ ਬੋਰ ਹੁੰਦੇ, ਇਸਦਾ ਕਾਰਣ ਹੈ ਕਿ ਉਹ ਸਦਾ ਆਪਣੇ ਵਿਸ਼ੇ ਵਿਚ ਹੀ ਗੱਲਬਾਤ ਕਰਦੇ ਹਨ।

—ਲੌ ਰੋਸ਼ ਫੂਕੋ

ਲੂੰਬੜੀ ਆਪਣੀ ਖੱਲ ਬਦਲਦੀ ਹੈ, ਆਦਤਾਂ ਨਹੀਂ।

—ਸੇਟੋਨਿਯਸ

ਅਲੋਚਨਾ ਦਰਖਤ ਦੀ ਟਹਿਣੀ ਤੋਂ ਅਕਸਰ ਫੁੱਲ ਅਤੇ ਕੀੜੇ ਦੋਨਾਂ ਨੂੰ ਹੀ ਅਲਗ ਕਰ ਦਿੰਦੀ ਹੈ।

—ਰਿਸ਼ਟਰ

ਆਲੋਚਕ ਅਕਸਰ ਉਹ ਹੀ ਵਿਅਕਤੀ ਬਣਦੇ ਹਨ, ਜੋ ਕਲਾ ਅਤੇ ਸਾਹਿਤ ਦੇ ਖੇਤਰ ਵਿਚ ਅਸਫਲ ਰਹਿੰਦੇ ਹਨ।

—ਡਿਜਰਾਇਲੀ

ਜਿਸ ਪ੍ਰਕਾਰ ਇਕ ਨਿਰਾਸ਼ ਚੋਰ ਚੋਰਾਂ ਨੂੰ ਪ੍ਰਕੜਨ ਵਾਲਾ ਬਣ ਜਾਂਦਾ ਹੈ, ਉਸੇ ਪ੍ਰਕਾਰ ਨਿਰਾਸ਼ ਹੋ ਕੇ ਲੇਖਕ ਆਲੋਚਕ ਬਣ ਜਾਂਦੇ ਹਨ।

—ਸ਼ੈਲੀ

ਨਰ-ਸੰਹਾਰ ਨੇ ਕਦੇ ਸੰਸਾਰ ਦੇ ਇਤਿਹਾਸ ਨੂੰ ਨਹੀਂ ਬਦਲਿਆ ਹੈ।

—ਡਿਜਰਾਇਲੀ

ਵਾਸਤਵ ਵਿਚ ਇਤਿਹਾਸ ਮਾਨਵਤਾ ਦੇ ਅਪਰਾਧਾਂ, ਮੂਰਖਤਾਵਾਂ ਅਤੇ ਦੁਰਭਾਗਾਂ

ਦੇ ਲੇਖੇ ਨਾਲੋਂ ਜ਼ਿਆਦਾ ਕੁਝ ਨਹੀਂ ਹੈ।

—ਗਿਬਨ

ਈਮਾਨਦਾਰੀ ਸਰਵਸ੍ਰੇਸ਼ਠ ਨੀਤੀ ਹੈ।

—ਸਰਵੇਂਟਿਸ

ਈਮਾਨਦਾਰ ਮਨੁੱਖ ਈਸ਼ਵਰ ਦੀ ਸਰਬਉਤਮ ਕ੍ਰਿਤੀ ਹੈ।

—ਪੋਪ

ਜੋ ਇਹ ਕਹਿੰਦਾ ਹੈ ਕਿ 'ਈਮਾਨਦਾਰ ਵਿਅਕਤੀ' ਨਾਮ ਦੀ ਕੋਈ ਵਸਤੂ ਹੈ ਹੀ ਨਹੀਂ, ਉਹ ਖ਼ੁਦ ਧੂਰਤ ਹੈ।

—ਬਰਕਲੇ

ਮੈਂ ਸਸਕਾਰਾਂ ਵਿਚ ਵਿਸ਼ਵਾਸ ਨਹੀਂ ਕਰਦਾ, ਸੁਭਾਵਿਕ ਉੱਨਤੀ ਦਾ ਵਿਸ਼ਵਾਸੀ ਹਾਂ।

—ਵਿਵੇਕਾਨੰਦ

ਹਰੇਕ ਨੂੰ ਆਪਣੀ ਉੱਨਤੀ ਵਿਚ ਸੰਤੁਸ਼ਟ ਰਹਿਣਾ ਚਾਹੀਦਾ ਹੈ, ਪ੍ਰੰਤੂ ਸਭ ਦੀ ਉੱਨਤੀ ਵਿਚ ਹੀ ਆਪਣੀ ਉੱਨਤੀ ਸਮਝਣੀ ਚਾਹੀਦੀ ਹੈ।

—ਰਿਸ਼ੀ ਦਿਆਨੰਦ

ਜੇ ਤੁਸੀਂ ਮੈਨੂੰ ਉਠਾਉਣਾ ਚਾਹੁੰਦੇ ਹੋ, ਤਾਂ ਤੁਹਾਡਾ ਉਚੇ ਸਤਰ ਉਤੇ ਹੋਣਾ ਜ਼ਰੂਰੀ ਹੈ।

—ਈਮਰਸਨ

ਸੰਸਾਰ ਦਾ ਸੰਚਾਲਨ ਕਰਨ ਦੇ ਲਈ ਮੈਂ ਬੰਨ੍ਹਿਆ ਹੋਇਆ ਨਹੀਂ ਹਾਂ, ਲੇਕਿਨ ਈਸ਼ਵਰ ਨੇ ਮੇਰੇ ਲਈ ਜੋ ਕੰਮ ਬਣਾਇਆ ਹੈ, ਉਸਨੂੰ ਆਪਣੀ ਸਾਰੀ ਸ਼ਕਤੀ ਲਗਾ ਕੇ ਪੂਰਾ ਕਰਨ ਦੇ ਲਈ ਮੈਂ ਬੰਨ੍ਹਿਆ ਹੋਇਆ ਹਾਂ।

—ਜੀਨ ਏਂਜਿਲੋ

ਜੋ ਵਿਅਕਤੀ ਜੀਵਨ ਵਿਚ ਇਕ ਚੀਜ਼ ਖੋਜਦਾ ਹੈ, ਉਹ ਆਸ ਕਰ ਸਕਦਾ ਹੈ ਕਿ ਜੀਵਨ ਸਮਾਪਤ ਹੋਣ ਤੋਂ ਪਹਿਲਾਂ ਉਹ ਉਸਨੂੰ ਪ੍ਰਾਪਤ ਹੋ ਜਾਵੇਗੀ।

—ਥੋਏਨਮੇਰੇਡਿਥ

ਜੇ ਜੀਵਨ ਵਿਚ ਬੁੱਧੀਮਾਨੀ ਦੀ ਕੋਈ ਗੱਲ ਹੈ, ਤਾਂ ਉਹ ਇਕਾਗਰਤਾ ਹੈ ਅਤੇ ਜੇ ਕੋਈ ਖਰਾਬ ਗੱਲ ਹੈ, ਤਾਂ ਉਹ ਹੈ ਆਪਣੀਆਂ ਸ਼ਕਤੀਆਂ ਨੂੰ ਬਿਖੇਰ ਦੇਣਾ। ਬਹੁਚਿੱਤਤਾ ਕੈਸੀ ਵੀ ਹੋਵੇ, ਇਸ ਨਾਲ ਕੀ।

—ਈਮਰਸਨ

ਦੌੜਨਾ ਵਿਅਥ ਹੈ, ਮੁੱਖ ਗੱਲ ਤਾਂ ਸਮੇਂ ਉੱਤੇ ਨਿਕਲਣਾ ਹੈ।

—ਲਾ ਫਾਂਤੇ

ਇਕਾਗਰਤਾ ਨਾਲ ਹੀ ਵਿਜਯ ਪ੍ਰਾਪਤ ਹੁੰਦੀ ਹੈ।

—ਚਾਰਲਸ ਬਕਸਟਨ

ਸਭ ਤੋਂ ਮਹਾਨ ਕਲਾਕਾਰ ਉਹ ਹੈ, ਜੋ ਆਪਣੇ ਜੀਵਨ ਨੂੰ ਹੀ ਕਲਾ ਦਾ ਵਿਸ਼ਾ ਬਣਾਵੇ।

—ਥੋਰੋ

ਕਲਾ ਅਤਿ ਸੂਖਮ ਅਤੇ ਕੋਮਲ ਹੈ, ਇਸ ਲਈ ਆਪਣੀ ਗਤੀ ਦੇ ਨਾਲ ਉਹ ਦਿਮਾਗ ਨੂੰ ਵੀ ਕੋਮਲ ਅਤੇ ਸੂਖਮ ਬਣਾ ਦਿੰਦੀ ਹੈ।

—ਅਰਵਿੰਦ

ਹਮੇਸ਼ਾ ਅੱਗੇ ਵਧਦੇ ਰਹਿਣ ਅਤੇ ਵਿਸ਼ਵਾਸ ਕਰਨ ਨਾਲ ਕਠਿਨਾਈ ਦੂਰ ਹੋ ਜਾਂਦੀ ਹੈ ਅਤੇ ਦਿਖਾਈ ਦੇਣ ਵਾਲੀ ਅਸੰਭਾਵਨਾ ਨਸ਼ਟ ਹੋ ਜਾਂਦੀ ਹੈ।

—ਈਮਰਸਨ

ਜਿਸ ਪ੍ਰਕਾਰ ਮਿਹਨਤ ਸਰੀਰ ਨੂੰ ਸ਼ਕਤੀ ਪ੍ਰਦਾਨ ਕਰਦੀ ਹੈ, ਉਸੇ ਪ੍ਰਕਾਰ ਕਠਿਨਾਈਆਂ ਮਨੁੱਖ ਨੂੰ ਸ਼ਕਤੀ-ਸੰਪੰਨ ਬਣਾਉਂਦੀਆ ਹਨ।

—ਸੇਨੇਕਾ

ਕਠਿਨਾਈਆਂ ਵਿਚ ਹੀ ਸਿਧਾਂਤਾਂ ਦੀ ਪ੍ਰੀਖਿਆ ਹੁੰਦੀ ਹੈ। ਬਿਨਾਂ ਬਿਪਤਾਵਾਂ ਵਿਚ ਪਏ ਮਨੁੱਖ ਨਹੀਂ ਜਾਣ ਸਕਦਾ ਕਿ ਉਹ ਈਮਾਨਦਾਰ ਹੈ ਜਾਂ ਨਹੀਂ।

—ਫੀਲਡਿੰਗ

ਕਾਨੂੰਨ ਤਾਂ ਜਿਵੇਂ ਮਕੜੀ ਦੇ ਜਾਲੇ ਹਨ। ਛੋਟੇ-ਛੋਟੇ ਜੀਵ ਉਨ੍ਹਾਂ ਵਿਚ ਫਸ ਕੇ ਪ੍ਰਾਣ ਖੋ ਬੈਠਦੇ ਹਨ, ਜਦਕਿ ਵੱਡੇ ਜੀਵ ਤਾਂ ਉਨ੍ਹਾਂ ਨੂੰ ਵੀ ਫਾੜ ਸੁਟਦੇ ਹਨ।

—ਲਕੋਕਤੀ

ਛੋਟੇ-ਛੋਟੇ ਕਾਨੂੰਨ ਵੱਡੇ ਅਪਰਾਧਾਂ ਨੂੰ ਜਨਮ ਦਿੰਦੇ ਹਨ।

—ਊੜਦਾ

ਕਾਨੂੰਨ ਗਰੀਬਾਂ ਉੱਤੇ ਸ਼ਾਸਨ ਕਰਦਾ ਹੈ ਅਤੇ ਧਨੀ ਕਾਨੂੰਨ ਉੱਤੇ ਸ਼ਾਸਨ ਕਰਦੇ ਹਨ।

—ਓਲਿਵਰ ਗੋਲਡਸਮਿਥ

ਕਾਨੂੰਨ ਇਕ ਅਜਿਹੇ ਟੋਏ ਦੇ ਸਮਾਨ ਹੈ, ਜਿਸਦੀ ਕੋਈ ਥਾਹ ਨਹੀਂ।

—ਅਰਬੁਥਨਾਟ

ਅਤਿਅੰਤ ਸ਼ਿਸ਼ਟ ਕਾਨੂੰਨਾਂ ਦਾ ਪਾਲਣ ਅਕਸਰ ਘੱਟ ਹੀ ਹੁੰਦਾ ਹੈ, ਜਦਕਿ ਅਤਿਅੰਤ ਕਠੋਰ ਨਿਯਮਾਂ ਦਾ ਉਲੰਘਣ ਬਹੁਤ ਘੱਟ ਹੁੰਦਾ ਹੈ।

—ਫ੍ਰੈਂਕਲਿਨ

ਕਾਨੂੰਨ ਕਦੇ-ਕਦੇ ਨੀਂਦ ਵਿਚ ਚਲੇ ਜਾਂਦੇ ਹਨ, ਮਰਦੇ ਨਹੀਂ।

—ਲਕੋਕਤੀ

ਜਿੱਥੇ ਨਿਯਮਾਂ ਦੇ ਉਲਟ ਆਚਰਣ ਹੁੰਦਾ ਹੈ, ਉਥੇ ਹੀ ਕਰੂਰਤਾ ਦੀ ਸ਼ੁਰੂਆਤ ਹੁੰਦੀ ਹੈ।

—ਵਿਲੀਅਮ ਪਿਟ

ਸੰਸਾਰ ਵਿਚ ਕੋਈ ਵਿਅਕਤੀ ਅਜਿਹਾ ਨਹੀਂ ਹੈ; ਜੋ ਆਪਣੇ ਜੀਵਨ ਦੇ ਸਾਰੇ ਵਿਚਾਰਾਂ ਅਤੇ ਕਰਮਾਂ ਦਾ ਕਾਨੂੰਨ ਦੇ ਆਧਾਰ 'ਤੇ ਮੁਲਾਂਕਣ ਕਰੇ ਅਤੇ ਉਸਨੂੰ ਘੱਟੋ ਘੱਟ ਦਸ ਵਾਰ ਫਾਂਸੀ ਤੇ ਨਾ ਚੜ੍ਹਨਾ ਪਵੇ।

—ਮਾਨਟੇਨ

ਜਿਸ ਸਮੇਂ ਕਰੋਧ ਉਤਪੰਨ ਹੋਣ ਵਾਲਾ ਹੋਵੇ, ਉਸ ਸਮੇਂ ਉਸਦੇ ਨਤੀਜਿਆਂ ਉੱਤੇ ਵਿਚਾਰ ਕਰੋ।

—ਕਨਫਿਊਸ਼ਿਅਸ

ਕਰੋਧਿਤ ਹੋਣ ਦਾ ਅਰਥ ਹੈ—ਦੂਸਰਿਆਂ ਦੀਆਂ ਗਲਤੀਆਂ ਦਾ ਬਦਲਾ ਖੁਦ ਤੋਂ ਲੈਣਾ।

—ਪੋਪ

ਸੰਪੂਰਨ ਸੰਸਾਰ ਨੂੰ ਏਕਤਾ ਦੇ ਸੂਤਰ ਵਿਚ ਬੰਨ੍ਹਣ ਦੀਆਂ ਯੋਜਨਾਵਾਂ ਬਨਾਉਣਾ ਸੌਖਾ ਹੈ, ਪ੍ਰੰਤੂ ਆਪਣੇ ਹਿਰਦੇ ਵਿਚ ਰਹਿਣ ਵਾਲੇ ਕਰੋਧ ਉੱਤੇ ਜਿੱਤ ਪਾਉਣਾ ਅਤਿਅੰਤ ਮੁਸ਼ਕਿਲ ਹੈ।

—ਅਚਾਰੀਆ ਵਿਨੋਬਾ

ਜਿਸ ਪਲ ਕਰੋਧ ਦਿਮਾਗ਼ ਉਤੇ ਆਪਣਾ ਸ਼ਾਸਨ ਜਮਾ ਲੈਂਦਾ ਹੈ, ਉਸੇ ਪਲ ਵਿਚਾਰ ਸ਼ਕਤੀ ਜ਼ੀਰੋ ਹੋ ਜਾਂਦੀ ਹੈ।

—ਐਮ. ਹੇਨਰੀ

ਜੋ ਮਨੁੱਖ ਆਪਣੇ ਕਰੋਧ ਨੂੰ ਆਪਣੇ ਹੀ ਉਪਰ ਝੇਲ ਲੈਂਦਾ ਹੈ, ਉਹੀ ਦੂਸਰਿਆਂ ਦੇ ਕਰੋਧ ਤੋਂ ਬਚ ਸਕਦਾ ਹੈ। ਉਹੀ ਆਪਣੇ ਜੀਵਨ ਨੂੰ ਸੁਖੀ ਬਣਾ ਸਕਦਾ ਹੈ।

—ਸੁਕਰਾਤ

ਕਰੋਧ ਮਨੁੱਖ ਨੂੰ ਪਸ਼ੂ ਬਣਾ ਦਿੰਦਾ ਹੈ ਅਤੇ ਉਸ ਪਸ਼ੂਤਵ ਵਿਹਾਰ ਕਰਨ ਲਗਦਾ ਹੈ, ਖੁਦ ਨੂੰ ਦੂਸਰਿਆਂ ਦੀ ਨਜ਼ਰ ਵਿਚ ਪਤਿਤ ਬਣਾ ਲੈਂਦਾ ਹੈ।

—ਕੇ. ਬੀ. ਨਾਰਾਇਣ

ਕਰੋਧਿਤ ਵਿਅਕਤੀ ਦਾ ਮੂੰਹ ਤਾਂ ਖੁੱਲ੍ਹਾ ਰਹਿੰਦਾ ਹੈ, ਪ੍ਰੰਤੂ ਅੱਖਾਂ ਬੰਦ ਰਹਿੰਦੀਆਂ ਹਨ।

—ਕੈਟੋ

ਕਰੋਧ ਇਕ ਮੌਕੇ ਦਾ ਪਾਗਲਪਣ ਹੈ। ਇਸਨੂੰ ਵਸ ਵਿਚ ਕਰੋ, ਨਹੀਂ ਤਾਂ ਉਹ ਤੁਹਾਨੂੰ ਵਸ ਵਿਚ ਕਰ ਲਵੇਗਾ।

—ਹੋਰੇਸ

ਕਰੋਧ ਦਿਮਾਗ ਦੇ ਦੀਪ ਨੂੰ ਬੁਝਾ ਦਿੰਦਾ ਹੈ। ਇਸ ਲਈ ਕਿਸੇ ਮਹੱਤਵਪੂਰਨ ਪ੍ਰੀਖਿਆ ਵਿਚ ਸਾਨੂੰ ਹਮੇਸ਼ਾ ਸ਼ਾਂਤ ਅਤੇ ਸਥਿਰ ਰਹਿਣਾ ਚਾਹੀਦਾ ਹੈ।

—ਇੰਗਰਸੋਲ

ਕਰੋਧ ਮੂਰਖਤਾ ਤੋਂ ਸ਼ੁਰੂ ਹੁੰਦਾ ਹੈ ਅਤੇ ਪਛਤਾਵੇ ਉੱਤੇ ਖਤਮ ਹੁੰਦਾ ਹੈ।

—ਪ੍ਰਿਥਾਗੋਰਸ

ਕਰੋਧ ਸਮਝਦਾਰੀ ਨੂੰ ਘਰ ਤੋਂ ਬਾਹਰ ਕੱਢ ਦਿੰਦਾ ਹੈ ਅਤੇ ਦਰਵਾਜ਼ੇ ਦੀ ਚਿਟਕਣੀ ਲਗਾ ਦਿੰਦਾ ਹੈ।

—ਪਲੂਟਾਰਕ

ਹਰੇਕ ਮਨੁੱਖ ਦੇ ਚਰਿੱਤਰ ਦੇ ਤਿੰਨ ਰੂਪ ਹੁੰਦੇ ਹਨ—ਇਕ ਤਾਂ ਜਿਹਾ ਕਿ ਉਹ ਖੁਦ ਨੂੰ ਸਮਝਦਾ ਹੈ, ਦੂਸਰਾ, ਜੈਸਾ ਕਿ ਦੂਜੇ ਵਿਅਕਤੀ ਉਸਨੂੰ ਸਮਝਦੇ ਹਨ ਅਤੇ ਤੀਸਰਾ, ਜੈਸਾ ਕਿ ਅਸਲੀਅਤ ਵਿਚ ਉਹ ਹੁੰਦਾ ਹੈ।

—ਅਲਫਾਂਸੀ ਕਰ

ਚਰਿੱਤਰ ਦੇ ਲਈ ਓਨੀ ਘਾਤਕ ਕੋਈ ਚੀਜ਼ ਨਹੀਂ, ਜਿੰਨੀ ਅਧੂਰੇ ਕੰਮ।

—ਡਾ. ਲਾ. ਜਾਰਜ

ਚਰਿੱਤਰ ਇਕ ਕੋਰੇ ਕਾਗਜ਼ ਦੇ ਸਮਾਨ ਹੈ। ਇਕ ਵਾਰ ਕਲੰਕਿਤ ਹੋਣ ਤੇ ਇਸਦਾ ਪਹਿਲਾਂ ਦੀ ਤਰ੍ਹਾਂ ਉਜਵਲ ਹੋਣਾ ਮੁਸ਼ਕਿਲ ਹੁੰਦਾ ਹੈ।

—ਜੇ. ਹਾਵੇਜ਼

ਚਰਿੱਤਰ ਇਕ ਸ਼ਕਤੀ ਹੈ, ਪ੍ਰਭਾਵ ਹੈ, ਉਹ ਮਿੱਤਰ ਉਤਪੰਨ ਕਰਦਾ ਹੈ, ਸਹਾਇਤਾ ਅਤੇ ਸੁਰੱਖਿਆ ਪ੍ਰਾਪਤ ਕਰਦਾ ਹੈ, ਅਤੇ ਧਨ ਅਤੇ ਸੁਖ ਦਾ ਨਿਸਚਿਤ ਮਾਰਗ ਖੋਲ੍ਹ ਦਿੰਦਾ ਹੈ।

—ਜੇ. ਹਾਵੇਜ਼

ਸਮਾਜ ਦੀ ਅਪੂਰਨਤਾ ਦੇ ਵਿਸ਼ੇ ਵਿਚ ਨਹੀਂ, ਆਪਣੀ ਅਪੂਰਨਤਾ ਦੇ ਵਿਸ਼ੇ ਵਿਚ ਵਿਚਾਰ ਕਰਨ ਵਾਲਾ ਵਿਅਕਤੀ ਇਕ ਦਿਨ ਸਮਾਜ ਦੀ ਅਪੂਰਨਤਾ ਦੂਰ ਕਰਨ ਦੀ ਸਮਰੱਥਾ ਪ੍ਰਾਪਤ ਕਰ ਸਕਦਾ ਹੈ।

—ਧੂਮਕੇਤੂ

ਅਸੀਂ ਇਸ ਤਰ੍ਹਾਂ ਦਾ ਜੀਵਨ ਬਤੀਤ ਕਰੀਏ ਕਿ ਸਾਡੇ ਮਰਨ ਤੇ ਸਾਨੂੰ ਦਫਨਾਉਣ ਵਾਲੇ ਵੀ ਦੋ ਬੂੰਦ ਹੰਝੂ ਵਹਾ ਦੇਣ।

—ਪੇਟਰਾਕ

ਇਸ ਗੱਲ ਦਾ ਕੋਈ ਮਹੱਤਵ ਨਹੀਂ ਕਿ ਮਨੁੱਖ ਮਰਦਾ ਕਿਸ ਪ੍ਰਕਾਰ ਹੈ, ਬਲਕਿ ਮਹੱਤਵ ਦੀ ਗੱਲ ਤਾਂ ਇਹ ਹੈ ਕਿ ਉਹ ਜੀਵਿਤ ਕਿਸ ਪ੍ਰਕਾਰ ਰਹਿੰਦਾ ਹੈ।

—ਹਜ਼ਰਤ ਅਲੀ

ਜੀਵਨ ਇਕ ਗਤੀਸ਼ੀਲ ਛਾਇਆ ਮਾਤਰ ਹੈ।

—ਸ਼ੇਕਸਪੀਅਰ

ਪੁਰਸ਼ ਜੀਵਨ ਨੂੰ ਜਲਦੀ ਪਛਾਣਦੇ ਹਨ, ਨਾਰੀਆਂ ਦੇਰ ਨਾਲ।

—ਆਸਕਰ ਵਾਈਲਡ

ਸਵੈਅਭਿਮਾਨ, ਆਤਮਗਿਆਨ ਅਤੇ ਆਤਮਸੰਜਮ—ਇਹ ਤਿੰਨੋ ਹੀ ਜੀਵਨ

ਨੂੰ ਅਲੌਕਿਕ ਸ਼ਕਤੀ ਦੀ ਤਰਫ਼ ਲੈ ਜਾਂਦੇ ਹਨ।

—ਟੇਨੀਸਨ

ਜੀਵਨ ਨਿਮਰਤਾ ਦਾ ਮਹਾਨ ਪਾਠ ਹੈ।

—ਬੇਰੀ

ਉਹ ਇਸ ਲਈ ਜ਼ਿੰਦਾ ਹਨ ਕਿ ਖਾ ਸਕਣ, ਪ੍ਰੰਤੂ ਉਹ (ਸੁਕਰਾਤ) ਇਸ ਲਈ ਖਾਂਦਾ ਹੈ ਕਿ ਉਹ ਜ਼ਿੰਦਾ ਰਹਿ ਸਕੇ।

—ਏਥੀਨਿਅਸ

ਜੋ ਦਾਨ ਆਪਣੀ ਕੀਰਤੀ ਗਾਥਾ ਨੂੰ ਉਤਾਵਲਾ ਹੋ ਉਠਦਾ ਹੈ, ਉਹ ਦਾਨ ਨਹੀਂ ਰਹਿ ਜਾਂਦਾ, ਬਲਕਿ ਹੰਕਾਰ ਅਤੇ ਆਡੰਬਰ ਮਾਤਰ ਰਹਿ ਜਾਂਦਾ ਹੈ।

—ਹੁੱਟਨ

ਉਹ ਹੰਕਾਰ ਸੀ, ਜਿਸਨੇ ਦੇਵਤਿਆਂ ਨੂੰ ਦੈਂਤਾਂ ਵਿਚ ਬਦਲ ਦਿੱਤਾ। ਇਹ ਦੀਨਤਾ ਹੀ ਹੈ, ਜੋ ਮਨੁੱਖਾਂ ਨੂੰ ਦੇਵਤਿਆਂ ਤੁੱਲ ਬਣਾ ਦਿੰਦੀ ਹੈ।

—ਗੌਤਮ ਬੁੱਧ

ਖੁਦ ਨੂੰ ਭੇਡ ਬਣਾ ਲਵੋਗੇ, ਤਾਂ ਭੇੜੀਏ ਆ ਕੇ ਤੁਹਾਨੂੰ ਖਾ ਜਾਣਗੇ।

—ਜਰਮਨ ਲਕੋਕਤੀ

ਦੁਰਬਲ ਅਤੇ ਅਗਿਆਨੀ ਲੋਕ ਹੀ ਹਮੇਸ਼ਾ ਸਭ ਤੋਂ ਵੱਧ ਨੁਕਤਾਚੀਨੀ ਕਰਦੇ ਹਨ।

—ਸਵਾਮੀ ਰਾਮਤੀਰਥ

ਦ੍ਰਿੜ੍ਹ ਪ੍ਰਤਿੱਗਿਆ ਵਾਲਾ ਮਨੁੱਖ ਸੰਸਾਰ ਨੂੰ ਆਂਪਣੀ ਇੱਛਾ ਦੇ ਅਨੁਸਾਰ ਝੁਕਾ ਲੈਂਦਾ ਹੈ।

—ਗੇਟੇ

ਦਵੇਸ਼ ਅਤੇ ਕਪਟ ਨੂੰ ਤਿਆਗ ਦਿਓ। ਸੰਗਠਿਤ ਹੋ ਕੇ ਦੂਸਰਿਆਂ ਦੀ ਸੇਵਾ ਕਰਨਾ ਸਿੱਖੋ, ਇਹੀ ਸਾਡੇ ਦੇਸ਼ ਦੀ ਪਹਿਲੀ ਜ਼ਰੂਰਤ ਹੈ।

—ਸਵਾਮੀ ਵਿਵੇਕਾਨੰਦ

ਦੋਸ਼ ਪਰਾਏ ਦੇਖ ਕਰ ਚਲੇ ਹੰਸਤ ਹੰਸਤ।
ਆਪਣ ਯਾਦ ਨਾ ਆਈ ਜਿਨਕਾ ਆਦ ਨਾ ਅੰਤ।

—ਕਬੀਰ

ਬੁਰਾ ਜੋ ਦੇਖਨ ਮੈਂ ਚਲਾ, ਬੁਰਾ ਨਾ ਮਿਲਿਆ ਕੋਇ।
ਜੋ ਦਿਲ ਖੋਜੂੰ ਆਪਨਾ, ਮੁਝ ਸਾ ਬੁਰਾ ਨਾ ਕੋਇ॥

—ਕਬੀਰ

ਦੋਸ਼ ਨਾਲ ਅਸੀਂ ਸਭ ਭਰੇ ਹੋਏ ਹਾਂ, ਪਰ ਦੋਸ਼-ਮੁਕਤ ਹੋਣ ਦਾ ਯਤਨ ਕਰਨਾ ਸਾਡਾ ਸਭ ਦਾ ਕਰਤੱਵ ਹੈ।

—ਮਹਾਤਮਾ ਗਾਂਧੀ

ਜੇ ਕਿਸੇ ਲੜਕੀ ਦੇ ਦੋਸ਼ ਜਾਣਨੇ ਹੋਣ, ਤਾਂ ਉਸਦੀ ਪ੍ਰਸੰਸਾ ਉਸਦੀ ਸਹੇਲੀ ਦੇ ਸਾਹਮਣੇ ਕਰੋ।

—ਫਰੈਂਕਲਿਨ

ਤੂੰ ਦੂਸਰਿਆਂ ਦੀ ਅੱਖ ਦਾ ਤਿਣਕਾ ਕਿਉਂ ਦੇਖਦਾ ਹੈਂ, ਆਪਣੀ ਅੱਖ ਦਾ ਸ਼ਤੀਰ ਤਾਂ ਕੱਢ।

—ਬਾਈਬਲ

ਦੋਸਤ ਪਾਉਣ ਦਾ ਇਕ ਹੀ ਰਾਹ ਹੈ, ਕਿਸੇ ਦਾ ਦੋਸਤ ਬਣ ਜਾਣਾ।

—ਈਮਰਸਨ

ਸੱਚੇ ਦੋਸਤ ਉਹ ਹਨ, ਜਿਨ੍ਹਾਂ ਦੇ ਸਰੀਰ ਦੋ, ਪਰ ਆਤਮਾ ਇਕ ਹੁੰਦੀ ਹੈ।

—ਅਰਸਤੂ

ਦੋਸਤੀ ਖੁਸ਼ੀ ਨੂੰ ਦੂਣਾ ਕਰਕੇ ਅਤੇ ਦੁਖ ਨੂੰ ਵੰਡ ਕੇ ਖੁਸ਼ੀ ਨੂੰ ਵਧਾਉਂਦੀ ਹੈ ਅਤੇ ਮੁਸੀਬਤ ਘੱਟ ਕਰਦੀ ਹੈ।

—ਐਡੀਸਨ

ਜਦੋਂ ਪਰਜਾ ਸਿਧਾਂਤ ਦੇ ਲਈ ਵਿਦਰੋਹ ਕਰਦੀ ਹੈ, ਉਦੋਂ ਰਾਜਾ ਆਪਣੀ ਨੀਤੀ ਤੋਂ ਅੱਤਿਆਚਾਰੀ ਹੋ ਜਾਂਦਾ ਹੈ।

—ਬਰਕ

ਅੱਤਿਆਚਾਰੀ ਦੇ ਪ੍ਰਤੀ ਵਿਦਰੋਹ ਕਰਨਾ ਈਸ਼ਵਰਯਤਾ ਦਾ ਪਾਲਣ ਕਰਨਾ ਹੈ।

—ਫ੍ਰੈਂਕਲਿਨ

ਸੰਸਾਰ ਵਿਚ ਅੱਧੇ ਤੋਂ ਜ਼ਿਆਦਾ ਲੋਕ ਦਾਂ ਇਸ ਲਈ ਅਸਫਲ ਹੋ ਜਾਂਦੇ ਹਨ ਕਿ ਵਕਤ ਉਤੇ ਉਨ੍ਹਾਂ ਵਿਚ ਸਾਹਸ ਦਾ ਸੰਚਾਰ ਨਹੀਂ ਹੋ ਪਾਉਂਦਾ ਅਤੇ ਉਹ ਭੈਅਭੀਤ ਹੋ ਉਠਦੇ ਹਨ।

—ਸਵਾਮੀ ਵਿਵੇਕਾਨੰਦ

ਜਦੋਂ ਸਰੀਰ ਨਸ਼ਵਰ ਹੈ ਅਤੇ ਆਤਮਾ ਅਮਰ ਹੈ, ਤਾਂ ਫੇਰ ਭੈਅ ਕਿਸ ਦਾ ਅਤੇ ਕਿਸ ਲਈ ?

—ਮਹਾਤਮਾ ਗਾਂਧੀ

ਭਗਵਾਨ ਅਜਿਹੇ ਲੋਕਾਂ ਨੂੰ ਭੈਅ ਰਹਿਤ ਕਰ ਦਿੰਦਾ ਹੈ, ਜੋ ਉਸ ਵਿਚ ਵਿਸ਼ਵਾਸ ਰਖਦੇ ਹਨ।

—ਜੈਨ ਸੰਤ

ਸੰਸਾਰ ਵਿਚ ਸਭ ਤੋਂ ਵੱਡਾ ਅਧਿਕਾਰ ਸੇਵਾ ਅਤੇ ਤਿਆਗ ਤੋਂ ਪ੍ਰਾਪਤ ਹੁੰਦਾ ਹੈ।

—ਪ੍ਰੇਮ ਚੰਦ

ਈਸ਼ਵਰ ਦੁਆਰਾ ਨਿਰਮਿਤ ਹਵਾ-ਪਾਣੀ ਦੀ ਤਰ੍ਹਾਂ ਸਭ ਚੀਜ਼ਾਂ ਉਤੇ ਸਭ ਦਾ ਬਰਾਬਰ ਅਧਿਕਾਰ ਹੋਣਾ ਚਾਹੀਦਾ ਹੈ।

—ਮਹਾਤਮਾ ਗਾਂਧੀ

ਅਧਰਮੀ ਰਾਜੇ ਦਾ ਅੰਨ ਖਾਣ ਵਾਲੇ ਵਿਦਵਾਨਾਂ ਦੀ ਵੀ ਬੁੱਧੀ ਮਾਰੀ ਜਾਂਦੀ ਹੈ।

—ਮਹਾਂਭਾਰਤ

ਅਨਿਆਇ ਸਹਿ ਕੇ ਬੈਠ ਜਾਣਾ, ਇਹ ਮਹਾਂ ਦੁਸ਼ਕਰਮ ਹੈ।
ਨਿਆਅਰਥ ਆਪਣੇ ਬੰਧੂ ਨੂੰ ਵੀ ਦੰਡ ਦੇਣਾ ਧਰਮ ਹੈ॥

—ਮੈਥਿਲੀਸ਼ਰਣ ਗੁਪੰਤ

ਮਨੁੱਖ ਦਾ ਅਨੁਭਵ ਹੀ ਉਸਦੇ ਰਸਤੇ ਦਾ ਪ੍ਰਕਾਸ਼ ਹੁੰਦਾ ਹੈ।

—ਪੈਟ੍ਰਿਕ ਹੈਨਰੀ

ਬੁੱਧੀਮਾਨ ਆਦਮੀ ਧੋਖੇ ਅਤੇ ਅਪਮਾਨ ਦੀ ਗੱਲ ਦੂਸਰਿਆਂ ਤੇ ਪ੍ਰਗਟ ਨਹੀਂ ਕਰਦਾ।

—ਹਿਤੋਪਦੇਸ਼

ਕਮਜ਼ੋਰ ਮਨੁੱਖ ਅਪਮਾਨ ਦੇ ਕਾਰਨ ਖੁਦ ਨੂੰ ਨੀਚਾ ਸਮਝਣ ਲਗਦਾ ਹੈ ਅਤੇ ਉਸ ਸਮੇਂ ਉਹ ਦੁਖ ਨਾਲ ਭਰ ਉਠਦਾ ਹੈ।

—ਮਰਿਛਕਟਿਕ

ਜੇਕਰ ਗਲਤੀ ਨਾਲ ਕਿਸੇ ਦੀ ਕੋਈ ਚੀਜ਼ ਤੁਹਾਡੇ ਕੋਲ ਆ ਗਈ ਹੋਵੇ, ਤਾਂ ਤੁਰੰਤ ਉਸਦੀ ਚੀਜ਼ ਵਾਪਸ ਦੇ ਦੇਵੋ। ਉਸਨੂੰ ਆਪਣੀ ਬਨਾਉਣ ਦੀ ਭਾਵਨਾ ਕਦੇ ਨਹੀਂ ਹੋਣੀ ਚਾਹੀਦੀ।

—ਸੰਤ ਕਾਂਸੀਰਾਮ

ਅਪਰਾਧੀ ਮਨ ਸੰਦੇਹ ਦਾ ਅੱਡਾ ਹੈ।

—ਸ਼ੇਕਸਪੀਅਰ

ਅਪਰਾਧ ਮਨੁੱਖ ਦੇ ਮੂੰਹ ਉਤੇ ਲਿਖਿਆ ਰਹਿੰਦਾ ਹੈ।

—ਮਹਾਤਮਾ ਗਾਂਧੀ

ਅਪਰਾਧ ਦੀਆਂ ਸੈਂਕੜੇ ਜੀਭਾਂ ਹਨ, ਜੋ ਅਗਨੀ ਸ਼ਿਖਾ ਦੀ ਤਰ੍ਹਾਂ ਚੰਚਲ ਹੋ ਸਕਦੀਆਂ ਹਨ।

—ਰਾਜਕੁਮਾਰ ਵਰਮਾ

ਅਨੇਕ ਨੂੰ ਜੋ ਇਕ ਰਖਦੀ ਹੈ, ਭੇਦਾਂ ਵਿਚੋਂ ਅਭੇਦ ਲਭਦੀ ਹੈ, ਉਹੀ ਅਹਿੰਸਾ ਹੈ।

—ਵਿਨੋਬਾ ਭਾਵੇ

ਅਹਿੰਸਾ ਵਿਚ ਇੰਨੀ ਤਾਕਤ ਹੈ ਕਿ ਉਹ ਵਿਰੋਧੀਆਂ ਨੂੰ ਮਿੱਤਰ ਬਣਾ ਲੈਂਦੀ ਹੈ ਅਤੇ ਉਨ੍ਹਾਂ ਦਾ ਪ੍ਰੇਮ ਪ੍ਰਾਪਤ ਕਰ ਲੈਂਦੀ ਹੈ।

—ਮਹਾਤਮਾ ਗਾਂਧੀ

ਅੱਤਿਆਚਾਰ ਨੂੰ ਸਹਿਣਾ ਅਹਿੰਸਾ ਨਹੀਂ ਹੈ, ਬਲਕਿ ਕਾਇਰਤਾ ਹੈ ਅਤੇ ਹਿੰਸਾ ਨੂੰ ਹੱਲਾਸ਼ੇਰੀ ਦੇਣਾ ਹੈ।

—ਜੈਨ ਸੰਤ

ਅਹਿੰਸਾ ਨਿਰਬਲ ਅਤੇ ਡਰਪੋਕ ਦਾ ਨਹੀਂ, ਵੀਰ ਦਾ ਧਰਮ ਹੈ।

—ਮਹਾਤਮਾ ਗਾਂਧੀ

ਅਹਿੰਸਾ ਦਾ ਨਤੀਜਾ ਦੇਰ ਨਾਲ ਨਿਕਲਦਾ ਹੈ, ਹਿੰਸਾ ਦਾ ਜਲਦੀ ਨਿਕਲ ਆਉਂਦਾ ਹੈ।

—ਮਹਾਤਮਾ ਗਾਂਧੀ

ਸੁੰਦਰ ਆਚਰਣ, ਸੁੰਦਰ ਸਰੀਰ ਨਾਲੋਂ ਵਧੀਆ ਹੈ।

—ਈਮਰਸਨ

ਮਨੁੱਖ ਦਾ ਆਚਰਣ ਹੀ ਦੱਸਦਾ ਹੈ ਕਿ ਉਹ ਕੁਲੀਨ ਹੈ ਜਾਂ ਅਕੁਲੀਨ, ਸੂਰਬੀਰ ਹੈ ਜਾਂ ਡਰਪੋਕ, ਪਵਿੱਤਰ ਹੈ ਜਾਂ ਅਪਵਿੱਤਰ।

—ਬਾਲਮੀਕੀ ਰਾਮਾਇਣ

ਆਚਰਣ ਦਰਪਣ ਦੇ ਵਾਂਗ ਹੈ, ਜਿਸ ਵਿਚ ਹਰ ਮਨੁੱਖ ਆਪਣਾ ਪ੍ਰਤੀਬਿੰਬ ਦੇਖਦਾ ਹੈ।

—ਗੇਟੇ

ਨਾ ਤੁਹਾਡੀ ਦੌਲਤ ਤੁਹਾਨੂੰ ਅੱਲਾ ਦੇ ਨਜ਼ਦੀਕ ਲਿਆ ਸਕਦੀ ਹੈ ਅਤੇ ਨਾ ਤੁਹਾਡੇ ਬਾਲ-ਬੱਚੇ। ਅੱਲਾ ਦੇ ਨਜ਼ਦੀਕ ਉਹੀ ਜਾ ਸਕਦਾ ਹੈ, ਜੋ ਨੇਕ ਕੰਮ ਕਰੇ।

—ਕੁਰਾਨ ਸ਼ਰੀਫ

ਆਤਮ-ਸਨਮਾਨ ਖੋ ਕੇ ਜੀਵਿਤ ਰਹਿਣਾ ਮੌਤ ਤੋਂ ਵੀ ਬੁਰਾ ਹੈ।

—ਭਰਤਰਹਰਿ

ਜਿਸਨੂੰ ਆਪਣੇ ਗੌਰਵ ਦਾ ਮਾਣ ਰਹਿੰਦਾ ਹੈ, ਉਹ ਕਿਸੇ ਚੀਜ਼ ਨੂੰ ਮੁਫਤ ਪਾ ਜਾਣ ਦੀ ਬਨਿਸਬਤ ਉਸਨੂੰ ਆਪਣੇ ਪੌਰੁਸ਼ ਨਾਲ ਪ੍ਰਾਪਤ ਕਰਦਾ ਹੈ।

—ਸਵਾਮੀ ਰਾਮਤੀਰਥ

ਆਤਮ ਤਿਆਗ ਨਾਲ ਤੁਸੀਂ ਦੂਸਰਿਆਂ ਨੂੰ ਬਿਨਾਂ ਸੰਕੋਚ ਦੇ ਤਿਆਗ ਕਰਨ ਦੇ ਲਈ ਪ੍ਰੇਰਿਤ ਕਰਦੇ ਹੋ।

—ਜਾਰਜ ਬਰਨਾਡ ਸ਼ਾਅ

ਆਤਮ ਵਿਸ਼ਵਾਸੀ ਵਿਅਕਤੀ ਹੀ ਸਮੁੰਦਰ ਦੇ ਵਿਚਾਲੇ ਜਹਾਜ਼ ਦੇ ਨਸ਼ਟ ਹੋ ਜਾਣ ਤੇ ਵੀ ਤੈਰ ਕੇ ਉਸਨੂੰ ਪਾਰ ਕਰ ਲੈਂਦਾ ਹੈ।

—ਪੰਚਤੰਤਰ

ਇਹ ਆਤਮਵਿਸ਼ਵਾਸ ਰੱਖੋ ਕਿ ਤੁਸੀਂ ਪ੍ਰਿਥਵੀ ਦੇ ਸਭ ਤੋਂ ਜ਼ਰੂਰੀ ਮਨੁੱਖ ਹੋ।

—ਗੋਰਕੀ

ਸੁਖ, ਭੋਗ ਦੀ ਲਾਲਸਾ, ਆਤਮਸਨਮਾਨ ਦਾ ਸਰਬਨਾਸ਼ ਕਰ ਦਿੰਦੀ ਹੈ।

—ਪ੍ਰੇਮ ਚੰਦ

ਸੰਜਮ ਅਤੇ ਤਿਆਗ ਦੇ ਰਸਤੇ ਹੀ ਆਨੰਦ ਅਤੇ ਸ਼ਾਂਤੀ ਤੱਕ ਪਹੁੰਚਿਆ ਜਾ ਸਕਦਾ ਹੈ।

—ਆਈਨਸਟੀਨ

ਦੁਨੀਆਂ ਦੀਆਂ ਚੀਜ਼ਾਂ ਵਿਚ ਸੁਖ ਦੀ ਤਲਾਸ਼ ਫਜ਼ੂਲ ਹੈ। ਆਨੰਦ ਦਾ ਖ਼ਜ਼ਾਨਾ ਤਾਂ ਸਾਡੇ ਅੰਦਰ ਹੈ।

—ਸਵਾਮੀ ਰਾਮਤੀਰਥ

ਆਨੰਦ ਸਰਬਉੱਤਮ ਮਦਿਰਾ ਹੈ।

—ਈਲਿਅਟ

ਅਸੀਂ ਮਨ, ਵਚਨ ਅਤੇ ਕਾਇਆ ਇਕ ਕਰਕੇ ਜਿਸ ਆਦਰਸ਼ ਦੀ ਦ੍ਰਿਸ਼ਟੀ ਕੀਤੀ ਹੈ, ਉਹ ਅਵੱਸ਼ ਹੀ ਸਾਡੇ ਸਾਹਮਣੇ ਸੱਚ ਦੇ ਰੂਪ ਵਿਚ ਪ੍ਰਗਟ ਹੋਵੇਗਾ।

—ਸਵੇਟ ਮਾਰਡਨ

ਆਦਰਸ਼-ਵਿਹੀਨ ਮਨੁੱਖ ਮਲਾਹ ਰਹਿਤ ਜਹਾਜ਼-ਵਰਗਾ ਹੈ।

—ਮਹਾਤਮਾ ਗਾਂਧੀ

ਮਹਾਨ ਆਦਰਸ਼ ਮਹਾਨ ਦਿਮਾਗ ਦਾ ਨਿਰਮਾਣ ਕਰਦੇ ਹਨ।

—ਈਮਰਸਨ

ਹੰਝੂ ਦਰਦ ਦੀ ਮੌਨ ਭਾਸ਼ਾ ਹੈ।

—ਵਾਲਟੇਅਰ

ਸੱਤ ਸਾਗਰਾਂ ਦੇ ਜਲ ਦੀ ਬਨਿਸਬਤ ਮਾਨਵ ਦੀਆਂ ਅੱਖਾਂ 'ਚੋਂ ਕਿਤੇ ਜ਼ਿਆਦਾ ਹੰਝੂ ਵਹਿ ਚੁੱਕੇ ਹਨ।

—ਬੁੱਧ

ਜਿਸ ਤੋਂ ਇਕ ਅੱਖਰ ਵੀ ਸਿੱਖਿਆ ਹੋਵੇ, ਉਸਦਾ ਆਦਰ ਕਰੋ।

—ਸਵਾਮੀ ਦਿਆਨੰਦ

ਵੱਡਿਆਂ ਨੂੰ ਕਦੇ ਤੂੰ ਜਾਂ ਭਾਈ ਕਹਿ ਕੇ ਸੰਬੋਧਨ ਨਹੀਂ ਕਰਨਾ ਚਾਹੀਦਾ। ਤੁਸੀਂ ਕਹਿਣਾ ਚਾਹੀਦਾ ਹੈ ਅਤੇ ਆਪਣੇ ਲਈ 'ਅਸੀਂ' (ਹਮ) ਨਾ ਕਹਿ ਕੇ 'ਮੈਂ' ਦਾ ਪ੍ਰਯੋਗ ਕਰਨਾ ਚਾਹੀਦਾ ਹੈ।

—ਸੰਤ ਕਾਂਸੀਰਾਮ

ਆਪਣੇ ਵੱਡਿਆਂ ਦੇ ਖੜੇ ਰਹਿਣ ਤੇ ਖੁਦ ਬੈਠੇ ਨਾ ਰਹੋ।

—ਪੰਡਿਤਾ ਚੰਦਾਬਾਈ

ਜਦੋਂ ਕੋਈ ਆਪਣੇ ਤੋਂ ਵੱਡਾ ਪੁਕਾਰੇ ਤਾਂ 'ਕੀ', 'ਹਾਂ', ਨਹੀਂ ਕਹਿਣਾ ਚਾਹੀਦਾ। 'ਜੀ ਹਾਂ', 'ਜੀ' ਅਥਵਾ 'ਆਗਿਆ' ਕਹਿ ਕੇ ਪੁੱਛਣਾ ਚਾਹੀਦਾ ਹੈ।

—ਅਗਿਆਤ

ਆਸ਼ਾ ਅਮਰ ਹੈ, ਉਸਦੀ ਅਰਾਧਨਾ ਕਦੇ ਨਿਸਫਲ ਨਹੀਂ ਹੁੰਦੀ।

—ਮਹਾਤਮਾ ਗਾਂਧੀ

ਆਸ਼ਾ ਹੀ ਉਹ ਮਧੂ ਮੱਖੀ ਹੈ, ਜੋ ਬਿਨਾਂ ਫੁੱਲਾਂ ਤੋਂ ਸ਼ਹਿਦ ਬਣਾਉਂਦੀ ਹੈ।

—ਇੰਗਰਸੋਲ

ਆਸ਼ਾ ਉਤਸ਼ਾਹ ਦੀ ਜਨਨੀ ਹੈ। ਆਸ਼ਾ ਵਿਚ ਤੇਜ ਹੈ, ਬਲ ਹੈ, ਜੀਵਨ ਹੈ।

ਆਸ਼ਾ ਹੀ ਸੰਸਾਰ ਦੀ ਸੰਚਾਲਨ ਸ਼ਕਤੀ ਹੈ।

—ਪ੍ਰੇਮਚੰਦ

ਸਾਧੂ ਉਹ ਨਹੀਂ, ਜੋ ਖਾਣਾ ਛੱਡ, ਸੰਸਾਰ ਨੂੰ ਤਿਆਗ, ਦੂਸਰਿਆਂ ਦੇ ਪੈਸੇ ਉਪਰ ਜਿਊਂਦਾ ਹੈ। ਸੱਚਾ ਸਾਧੂ ਉਹ ਹੈ, ਜੋ ਆਪਣੀ ਉਮਰ ਨੂੰ ਮਨੁੱਖ ਅਤੇ ਪ੍ਰਾਣੀ ਮਾਤਰ ਦੀ ਭਲਾਈ ਦੇ ਲਈ ਲਗਾ ਦੇਵੇ।

—ਵਿਨੋਬਾ ਭਾਵੇ

ਨੇਕ ਬਣਨ ਵਿਚ ਸਾਰੀ ਉਮਰ ਲਗ ਜਾਂਦੀ ਹੈ। ਬਦਨਾਮ ਹੋਣ ਵਿਚ ਇਕ ਦਿਨ ਵੀ ਨਹੀਂ ਲਗਦਾ।

—ਅਗਿਆਤ

ਜਿਵੇਂ ਕੱਛੂ ਆਪਣੇ ਸਾਰੇ ਅੰਗਾਂ ਨੂੰ ਸਮੇਟ ਲੈਂਦਾ ਹੈ, ਉਸੇ ਪ੍ਰਕਾਰ ਜਦੋਂ ਮਨੁੱਖ ਆਪਣੀਆਂ ਇੰਦਰੀਆਂ ਨੂੰ ਵਿਸ਼ਿਆਂ 'ਚੋਂ ਖਿਚ ਲੈਂਦਾ ਹੈ, ਉਦੋਂ ਹੀ ਉਸਦੀ ਬੁੱਧੀ ਸਥਿਰ ਹੁੰਦੀ ਹੈ।

—ਮਹਾਂਭਾਰਤ

ਕਾਮ ਅਤੇ ਕਰੋਧ ਦਾ ਮੂਲ ਸਥਾਨ ਇੰਦਰੀਆਂ ਹਨ। ਇਨ੍ਹਾਂ ਹੀ ਇੰਦਰੀਆਂ ਤੋਂ ਕਰਮ ਪ੍ਰਵ੍ਰਿਤੀ ਪੈਦਾ ਹੁੰਦੀ ਹੈ। ਇਸ ਲਈ ਸਭ ਤੋਂ ਪਹਿਲਾਂ ਇਨ੍ਹਾਂ ਇੰਦਰੀਆਂ ਨੂੰ ਵਸ ਵਿਚ ਕਰਨਾ ਚਾਹੀਦਾ ਹੈ।

—ਗਿਆਨੇਸ਼ਵਰੀ

ਸਰੀਰਕ ਵਰਤ ਦੇ ਨਾਲ-ਨਾਲ ਜੇ ਮਨ ਦਾ ਵਰਤ ਨਾ ਹੋਵੇ, ਤਾਂ ਉਹ ਦੰਭਪੂਰਨ ਅਤੇ ਹਾਨੀਕਾਰਕ ਹੁੰਦਾ ਹੈ।

—ਮਹਾਤਮਾ ਗਾਂਧੀ

ਉਧਾਰ ਉਹ ਮਹਿਮਾਨ ਹੈ, ਜੋ ਇਕ ਵਾਰ ਆ ਕੇ ਜਾਣ ਦਾ ਨਾਮ ਨਹੀਂ ਲੈਂਦਾ।

—ਪ੍ਰੇਮਚੰਦ

ਨਾ ਉਧਾਰ ਦਿਓ, ਨਾ ਉਧਾਰ ਲਵੋ; ਕਿਉਂਕਿ ਉਧਾਰ ਦੇਣ ਨਾਲ ਅਕਸਰ ਪੈਸਾ ਅਤੇ ਮਿੱਤਰ ਦੋਨੋਂ ਹੀ ਖੋ ਜਾਂਦੇ ਹਨ ਅਤੇ ਉਧਾਰ ਲੈਣ ਨਾਲ ਸਾਰੀ ਕਿਫ਼ਾਇਤ ਕੁੰਠਿਤ ਹੋ ਜਾਂਦੀ ਹੈ।

—ਸ਼ੇਕਸਪੀਅਰ

ਵਿਰੋਧੀ ਗੱਲਾਂ ਵਿਚ ਏਕਤਾ ਕਰਾਉਣ ਤੋਂ ਵਧ ਕੇ ਔਖਾ ਕੰਮ ਹੋਰ ਨਹੀਂ ਹੈ।

—ਓਵੇਨ ਡਿਕਸਨ

ਜੇਕਰ ਚਿੜੀਆਂ ਏਕਾ ਕਰ ਲੈਣ, ਤਾਂ ਸ਼ੇਰ ਦੀ ਖੱਲ ਖਿੱਚ ਸਕਦੀਆਂ ਹਨ।

—ਸ਼ੇਖ ਸਾਅਦੀ

ਜਦੋਂ ਤਕ ਜੀਵਨ ਮਾਤਰ ਦੇ ਨਾਲ ਏਕਤਾ ਮਹਿਸੂਸ ਨਾ ਹੋਵੇ, ਉਦੋਂ ਤਕ ਪ੍ਰਾਰਥਨਾ, ਵਰਤ, ਜਪ, ਤਪ ਸਭ ਥੋਥੀਆਂ ਗੱਲਾਂ ਹਨ।

—ਮਹਾਤਮਾ ਗਾਂਧੀ

ਮੈਨੂੰ ਇਕਾਂਤ ਤੋਂ ਵਧ ਕੇ ਯੋਗ ਸਾਥੀ ਕਦੇ ਨਹੀਂ ਮਿਲਿਆ।

—ਥੋਰੋ

ਇਕਾਂਤ ਪ੍ਰਤਿਭਾ ਦੀ ਪਾਠਸ਼ਾਲਾ ਹੈ।

—ਗਿਬਨ

ਇਕਾਂਤ ਸਾਨੂੰ ਦਸਦਾ ਹੈ ਕਿ ਸਾਨੂੰ ਕੈਸਾ ਹੋਣਾ ਚਾਹੀਦਾ ਹੈ। ਸਮਾਜ ਸਾਨੂੰ ਦਸਦਾ ਹੈ ਕਿ ਅਸੀਂ ਕੀ ਹਾਂ।

—ਮਹਾਤਮਾ ਗਾਂਧੀ

ਖੁਦ ਨੂੰ ਹੀਣ ਮੰਨਣ ਵਾਲੇ ਨੂੰ ਉੱਤਮ ਪ੍ਰਕਾਰ ਦੇ ਐਸ਼ਵਰਯ ਪ੍ਰਾਪਤ ਨਹੀਂ ਹੁੰਦੇ।

—ਮਹਾਂਭਾਰਤ

ਨਿਮਰਤਾ ਦੇ ਸੰਜੋਗ ਨਾਲ ਐਸ਼ਵਰਯ ਦੀ ਸ਼ੋਭਾ ਵਧ ਜਾਂਦੀ ਹੈ।

—ਕਾਲੀਦਾਸ

ਜਿੱਥੇ ਨਾਰੀ ਦਾ ਮਾਣ-ਸਨਮਾਨ ਹੁੰਦਾ ਹੈ, ਉਥੇ ਦੇਵਤੇ ਨਿਵਾਸ ਕਰਦੇ ਹਨ।

—ਮਨੁਸਮ੍ਰਿਤੀ

ਔਰਤ ਜਾਂ ਤਾਂ ਪਿਆਰ ਕਰਦੀ ਹੈ ਜਾਂ ਘ੍ਰਿਣਾ। ਉਸਨੂੰ ਇਸਦੇ ਇਲਾਵਾ ਵਿਚਕਾਰ ਦਾ ਕੋਈ ਰਸਤਾ ਨਹੀਂ ਆਉਂਦਾ।

—ਸਾਈਕਮ

ਔਰਤ ਵਫ਼ਾ ਅਤੇ ਤਿਆਗ ਦੀ ਮੂਰਤੀ ਹੈ, ਜੋ ਆਪਣੀ ਮੇਜ਼ਬਾਨੀ ਨਾਲ ਖੁਦ ਨੂੰ ਬਿਲਕੁਲ ਮਿਟਾ ਕੇ ਪਤੀ ਦੀ ਆਤਮਾ ਦਾ ਅੰਗ ਬਣ ਜਾਂਦੀ ਹੈ।

—ਪ੍ਰੇਮਚੰਦ

ਸੁੰਦਰ ਔਰਤ ਰਤਨ ਹੈ, ਅੱਛੀ ਔਰਤ ਕੋਸ਼ ਹੈ।

—ਸ਼ੇਖ ਸਾਅਦੀ

ਔਰਤ ਜੇ ਖੁਦ ਆਤਮਤਿਆਗ ਅਤੇ ਪਵਿੱਤਰਤਾ ਦੀ ਮੂਰਤੀ ਨਹੀਂ, ਤਾਂ ਉਹ ਕੁਝ ਵੀ ਨਹੀਂ ਹੈ।

—ਮਹਾਤਮਾ ਗਾਂਧੀ

ਕੰਜੂਸ ਦੇ ਕੋਲ ਜਿਨਾ ਹੁੰਦਾ ਹੈ, ਓਨਾ ਹੀ ਉਹ ਉਸਦੇ ਕਈ ਤਰਸਦਾ ਹੈ ਜੋ ਉਸਦੇ ਕੋਲ ਨਹੀਂ ਹੁੰਦਾ।

—ਸਾਈਰਸ

(17) ਛੋਟੇ ਦਾਨੀ ਪੁਰਸ਼ ਦੀ ਵੀ ਇੱਜ਼ਤ ਕਰਨੀ ਚਾਹੀਦੀ ਹੈ, ਪ੍ਰੰਤੂ ਮਹਾਨ ਸੰਪੱਤੀ ਦੇ ਮਾਲਕ ਹੋਣ ਤੇ ਵੀ ਜੋ ਕੰਜੂਸ ਹੋਵੇ, ਉਸਦੀ ਨਹੀਂ।

—ਪੰਚਤੰਤਰ

ਮਨੁੱਖ ਵਿਚ ਦੂਸਰਿਆਂ ਦੇ ਪ੍ਰਹਾਰ ਤੋਂ ਬਚਣ ਦੇ ਲਈ ਕਠੋਰ ਅਤੇ ਕੁਟਿਲ ਹੋਣ ਦਾ ਗੁਣ ਵੀ ਹੋਣਾ ਚਾਹੀਦਾ ਹੈ।

—ਚਾਣਕਯ

ਕਿਸੇ ਵੀ ਤਲਵਾਰ ਦਾ ਫੱਟ ਇਨਾ ਤਿੱਖਾ ਨਹੀਂ ਹੁੰਦਾ, ਜਿੰਨਾ ਕਿ ਕਕਰਸ਼ ਜੀਭ ਦਾ।

—ਸਰ ਫਿਲਿਪ ਸਿਡਨੀ

ਰੁੱਖੀ, ਕਠੋਰ ਅਤੇ ਕੌੜੀ ਬਾਣੀ, ਸੁਣਨ ਵਾਲੇ ਦੀਆਂ ਹੱਡੀਆਂ ਅਤੇ ਹਿਰਦੇ ਨੂੰ ਜਲਾ ਸੁਟਦੀ ਹੈ।

—ਵਿਦੁਰ

ਜਦੋਂ ਤੱਕ ਸੰਭਵ ਹੋਵੇ, ਦੂਸਰਿਆਂ ਦੇ ਅੱਗੇ ਹੱਥ ਨਹੀਂ ਪਸਾਰਨਾ ਚਾਹੀਦਾ।

—ਲੋਕਮਾਨਯ ਤਿਲਕ

ਕਰਜ਼ ਲੈਣਾ ਵੀ ਭੀਖ ਮੰਗਣ ਦੀ ਬ੍ਰਿਤੀ ਨਾਲੋਂ ਜ਼ਿਆਦਾ ਚੰਗਾ ਨਹੀਂ ਹੈ।

—ਲੈਸਿੰਗ

ਸਿਰਫ਼ ਕਰਮਹੀਣ ਹੀ ਹੁੰਦੇ ਹਨ, ਜੋ ਕਿਸਮਤ ਨੂੰ ਕੋਸਦੇ ਹਨ ਅਤੇ ਜਿਨ੍ਹਾਂ ਦੇ ਕੋਲ ਸ਼ਿਕਾਇਤਾਂ ਦਾ ਢੇਰ ਹੁੰਦਾ ਹੈ।

—ਜਵਾਹਰ ਲਾਲ ਨਹਿਰੂ

ਤੁਹਾਨੂੰ (ਇਨਸਾਨ ਨੂੰ) ਕਰਮਹੀਣ ਜੀਵਨ ਬਤੀਤ ਕਰਦੇ ਦੇਖ ਮੈਨੂੰ ਅਪਾਰ ਦੁਖ ਮਹਿਸੂਸ ਹੁੰਦਾ ਹੈ।

—ਵਿਵੇਕਾਨੰਦ

ਇਸ ਸੰਸਾਰ ਵਿਚ ਸਭ ਪਦਾਰਥ ਮਿਲਦੇ ਹਨ, ਪ੍ਰੰਤੂ ਕਰਮਹੀਣ ਲੋਕ ਹੀ ਉਨ੍ਹਾਂ ਨੂੰ ਪ੍ਰਾਪਤ ਨਹੀਂ ਕਰ ਪਾਉਂਦੇ।

—ਗੋਸਵਾਮੀ ਤੁਲਸੀਦਾਸ

ਹਿਰਦੇ ਤੋਂ ਸਾਰੇ ਵਿਅਕਤੀ ਕਵੀ ਹੁੰਦੇ ਹਨ।

—ਈਮਰਸਨ

[illegible] ਮੰਤ ਦਾ ਕਾਰਣ ਹੁੰਦਾ ਹੈ।

—ਸ਼ੇਕਸਪੀਅਰ

ਕਵਿਤਾ ਭਾਵਨਾਵਾਂ ਵਿਚ ਰੰਗੀ ਹੋਈ ਬੁੱਧੀ ਹੈ।

—ਪ੍ਰੋ. ਵਿਗਾਸਨ

[illegible] ਦੀ ਪ੍ਰਾਪਤੀ ਨਾ ਹੋਵੇ, ਉਹ ਕਵਿਤਾ ਨਹੀਂ ਹੈ।

—ਜੋਬਰਟ

[illegible] ਪਹਿਨ ਕੇ ਸੱਚ ਹੋਰ ਵੀ ਚਮਕ ਉਠਦਾ ਹੈ।

—ਪੋਪ

[illegible] ਤਦ ਤਕ ਕਲਮ ਨਹੀਂ ਉਠਾਉਂਦਾ, ਜਦੋਂ ਤੱਕ ਉਸਦੀ [illegible] ਨਹੀਂ ਹੋ ਜਾਂਦੀ।

—ਸ਼ੇਕਸਪੀਅਰ

ਕਵਿਤਾ ਤਮਾਮ ਮਾਨਵੀ ਗਿਆਨ, ਵਿਚਾਰਾਂ, ਭਾਵਾਂ, ਅਹਿਸਾਸਾਂ ਅਤੇ ਭਾਸ਼ਾ ਦੀ ਖੁਸ਼ਬੂਦਾਰ ਕਲੀ ਹੈ।

—ਕਾਲਰਿਜ

ਕਾਮ ਨਾਲ ਜੋ ਮਨੁਖ ਪੀੜਤ ਹਨ, ਉਹ ਜੜ ਅਤੇ ਚੇਤਨ ਵਿਚ ਫਰਕ ਨਹੀਂ ਕਰਦੇ।

—ਕਾਲੀਦਾਸ

ਕਾਮਦੇਵ ਬੜਾ ਛਲੀਆ ਹੈ, ਜੋ ਉਸਦਾ ਵਿਸ਼ਵਾਸ ਕਰਦਾ ਹੈ, ਉਹ ਧੋਖਾ ਖਾ ਜਾਂਦਾ ਹੈ।

—ਗੇਟੇ

ਵਡੱਪਣ, ਪੰਡਤਗਿਰੀ, ਕੁਲੀਨਤਾ ਅਤੇ ਵਿਵੇਕ ਮਨੁੱਖ ਵਿੱਚ ਉਸੇ ਸਮੇਂ ਤੱਕ ਰਹਿੰਦੇ ਹਨ, ਜਦੋਂ ਤੱਕ ਸਰੀਰ ਵਿਚ ਕਾਮਵਾਸ਼ਨਾ ਪ੍ਰਜਵਲਿਤ ਨਹੀਂ ਹੁੰਦੀ।

—ਭਰਤਰਹਰਿ

ਕਾਮ, ਕਰੋਧ ਅਤੇ ਲੋਭ–ਤਿੰਨੋਂ ਅਤਿਅੰਤ ਤਾਕਤਵਰ ਦੁਸ਼ਟ ਹਨ। ਇਹ ਮੁਨੀਆਂ ਦੇ ਮਨ ਵਿਚ ਵੀ ਪਲ–ਭਰ ਵਿਚ ਪਾਪ ਪੈਦਾ ਕਰ ਦਿੰਦੇ ਹਨ।

—ਤੁਲਸੀਦਾਸ

ਸਰਬਉਤਮ ਕੀਰਤੀ ਪ੍ਰਤੀਦਵੰਦੀ ਦੁਆਰਾ ਕੀਤੀ ਗਈ ਪ੍ਰਸੰਸਾ ਹੈ।

—ਟਾਮਸ ਮੂਰ

ਅੱਗ ਨਾਲ ਜਲਦੇ ਹੋਏ ਇਕ ਹੀ ਸੁੱਕੇ ਦਰਖਤ ਨਾਲ ਸਾਰਾ ਜੰਗਲ ਜਿਸ ਪ੍ਰਕਾਰ ਜਲ ਕੇ ਭਸਮ ਹੋ ਜਾਂਦਾ ਹੈ, ਉਸੇ ਪ੍ਰਕਾਰ ਇਕ ਕਪੂਤ ਸਾਰੀ ਕੁਲ ਦੇ ਲਈ ਸੰਤਾਪ ਅਤੇ ਵਿਨਾਸ਼ ਦਾ ਕਾਰਣ ਹੁੰਦਾ ਹੈ।

—ਚਾਣਕਯ

ਜੋ ਬੇਡਰ ਹੋ ਕੇ ਪਿਤਾ ਦੇ ਵਚਨਾਂ ਦਾ ਨਿਰਾਦਰ ਕਰਦਾ ਹੈ ਅਤੇ ਬੁਰੇ ਲੋਕਾਂ ਦੇ ਨਾਲ ਰਹਿੰਦਾ ਹੈ, ਉਹ ਪੁੱਤਰ ਮੂਰਖ ਅਤੇ ਅਧਰਮੀ ਹੈ। ਉਸਦੇ ਜਨਮ ਲੈਣ ਨਾਲ ਕਿਸੇ ਨੂੰ ਸੁਖ ਨਹੀਂ ਮਿਲਦਾ।

—ਵਿਦੁਰ

ਕਾਲ ਸਾਰੇ ਪ੍ਰਾਣੀਆਂ ਦੇ ਸਿਰ ਉੱਤੇ ਹੈ, ਇਸ ਲਈ ਮਿਲਣ ਤੇ ਸਭ ਤੋਂ ਪਹਿਲਾਂ ਸੁਖ ਸਾਂਦ ਪੁਛਣੀ ਚਾਹੀਦੀ ਹੈ।

—ਕਾਲੀਦਾਸ

ਜੋ ਮੂਰਖ ਦੁਸ਼ਟਾਂ ਦਾ ਸਾਥ ਕਰਦਾ ਹੈ, ਉਹ ਆਪਣੇ ਹੱਥੀਂ ਆਪਣੇ ਪੈਰਾਂ ਉਤੇ ਕੁਹਾੜੀ ਮਾਰਦਾ ਹੈ।

—ਵ੍ਰਿੰਦ

ਪ੍ਰਮਾਤਮਾ ਨੇ ਜੋ ਕੁਝ ਤੁਹਾਨੂੰ ਦਿੱਤਾ ਹੈ, ਉਸਦੇ ਲਈ ਪ੍ਰਮਾਤਮਾ ਦੇ ਪ੍ਰਤੀ ਧੰਨਵਾਦ ਪ੍ਰਗਟ ਕਰੋ।

—ਬਾਲਮੀਕੀ ਰਾਮਾਇਣ

ਧਨਹੀਣ ਵਿਅਕਤੀ ਨੂੰ ਸਾਰੇ ਹੀ ਛੱਡ ਦਿੰਦੇ ਹਨ। ਮਿੱਤਰ, ਇਸਤਰੀ, ਨੌਕਰ, ਸਨੇਹੀ ਵੀ ਧਨਹੀਣ ਵਿਅਕਤੀ ਦਾ ਆਦਰ ਨਹੀਂ ਕਰਦੇ।

—ਚਾਣਕਯ

ਗਰੀਬੀ ਦੈਵੀ ਸਰਾਪ ਨਹੀਂ, ਮਨੁੱਖੀ ਸ੍ਰਿਸ਼ਟੀ ਹੈ।

—ਮਹਾਤਮਾ ਗਾਂਧੀ

ਜੋ ਗਰੀਬਾਂ ਉੱਤੇ ਦਿਆ ਕਰਦਾ ਹੈ, ਉਹ ਆਪਣੇ ਕੰਮਾ ਨਾਲ ਈਸ਼ਵਰ ਨੂੰ ਰਿਣੀ ਬਣਾਉਂਦਾ ਹੈ।

—ਬਾਈਬਲ

ਗਰੀਬ ਉਹ ਇਨਸਾਨ ਹੈ ਜੋ ਖੁਦ ਨੂੰ ਗਰੀਬ ਮੰਨਦਾ ਹੈ। ਗਰੀਬੀ ਖੁਦ ਨੂੰ ਗਰੀਬ ਸਮਝਣ ਵਿਚ ਹੈ।

—ਈਮਰਸਨ

ਕੋਈ ਵੀ ਵਿਅਕਤੀ ਜ਼ਿਆਦਾ ਵੱਡੀਆਂ-ਵੱਡੀਆਂ ਗਲਤੀਆਂ ਕੀਤੇ ਬਿਨਾਂ ਮਹਾਨ ਨਹੀਂ ਬਣਿਆ।

—ਗਲੈਡਸਟੋਨ

ਜੋ ਯਤਨ ਕਰਦਾ ਹੈ, ਉਸਤੋਂ ਭੁੱਲਾਂ ਵੀ ਹੁੰਦੀਆਂ ਹਨ।

—ਗੇਟੇ

ਗੀਤਾ ਵਿਸ਼ਵ ਧਰਮ ਦੀ ਇਕ ਪੁਸਤਕ ਹੈ। ਉਹ ਸਾਡੇ ਲਈ ਅਦਭੁਤ ਗੁਰੂ ਹੈ, ਮਾਤਾ ਰੂਪ ਹੈ।

—ਮਹਾਤਮਾ ਗਾਂਧੀ

ਗੀਤਾ ਜ਼ਬਾਨੀ ਜਮ੍ਹਾਂ-ਖਰਚ ਦਾ ਸ਼ਾਸਤਰ ਨਹੀਂ ਹੈ, ਬਲਕਿ ਆਚਰਣ ਸ਼ਾਸਤਰ ਹੈ।

—ਵਿਨੋਬਾ ਭਾਵੇ

ਗੀਤਾ ਸਾਡੇ ਧਰਮ-ਗ੍ਰੰਥਾਂ ਵਿਚ ਇਕ ਅਤਿਅੰਤ ਤੇਜਸਵੀ ਅਤੇ ਨਿਰਮਲ ਹੀਰਾ ਹੈ।

—ਤਿਲਕ

ਗੀਤਾ ਵਿਵੇਕ ਰੂਪੀ ਦਰਖ਼ਤਾਂ ਦਾ ਇਕ ਅਦਭੁਤ ਬਗੀਚਾ ਹੈ। ਇਹ ਸਭ ਸੁਖਾਂ ਦੀ ਨੀਂਹ ਹੈ। ਸਿਧਾਂਤ ਰਤਨਾਂ ਦਾ ਭੰਡਾਰ ਹੈ। ਨਵਰਸ ਰੂਪੀ ਅੰਮ੍ਰਿਤ ਨਾਲ ਭਰਿਆ ਹੋਇਆ ਸਮੁੰਦਰ ਹੈ। ਖੁਲ੍ਹਾ ਪਰਮਧਾਮ ਹੈ।

—ਸੰਤ ਗਿਆਨੇਸ਼ਵਰ

ਗੁਣਾਂ ਨਾਲ ਹੀ ਮਨੁੱਖ ਮਹਾਨ ਹੁੰਦਾ ਹੈ, ਉੱਚੇ ਆਸਣ ਉਤੇ ਬੈਠਣ ਨਾਲ ਨਹੀਂ। ਮਹਿਲ ਦੇ ਉੱਚੇ ਸ਼ਿਖਰ ਉੱਤੇ ਬੈਠਣ ਨਾਲ ਵੀ ਕਾਂ ਗਰੜ ਨਹੀਂ ਹੋ ਸਕਦਾ।

—ਚਾਣਕਯ

ਜੇਕਰ ਕਿਸੇ ਵਿਚ ਗੁਣ ਹੋਣਗੇ, ਤਾਂ ਉਹ ਆਪਣੇ ਆਪ ਸਾਹਮਣੇ ਆ ਜਾਣਗੇ।

ਕਸਤੂਰੀ ਨੂੰ ਆਪਣੀ ਮੌਜੂਦਗੀ ਕਸਮ ਖਾ ਕੇ ਨਹੀਂ ਸਾਬਤ ਕਰਨੀ ਪੈਂਦੀ।

—ਸ਼ੇਸਟਨ

ਹਜ਼ਾਰ ਗੁਣਾਂ ਦਾ ਸੰਗ੍ਰਹਿ ਕਰ ਲੈਣਾ ਆਸਾਨ ਹੈ, ਪਰ ਇਕ ਦੋਸ਼ ਨੂੰ ਦਰੁਸਤ ਕਰ ਲੈਣਾ ਮੁਸ਼ਕਿਲ।

—ਬਾਈਬਲ

ਇਕ ਗੁਣ ਸਾਰੇ ਦੋਸ਼ਾਂ ਨੂੰ ਢਕ ਦਿੰਦਾ ਹੈ।

—ਚਾਣਕਯ

ਚਾਪਲੂਸ ਇਸ ਲਈ ਤੁਹਾਡੀ ਚਾਪਲੂਸੀ ਕਰਦਾ ਹੈ; ਕਿਉਂਕਿ ਉਹ ਤੁਹਾਨੂੰ ਅਯੋਗ ਸਮਝਦਾ ਹੈ, ਲੇਕਿਨ ਤੁਸੀਂ ਉਸਦੇ ਮੂੰਹੋਂ ਆਪਣੀ ਪ੍ਰਸੰਸਾ ਸੁਣ ਕੇ ਫੁੱਲੇ ਨਹੀਂ ਸਮਾਉਂਦੇ।

—ਟਾਲਸਟਾਇ

ਚਾਪਲੂਸ ਮਿੱਤਰਾਂ ਤੋਂ ਡਰਦੇ ਰਹੋ।

—ਜਨਰਲ ਓਬਰਾਗੋਨ

ਸੰਜਮ ਅਤੇ ਮਿਹਨਤ ਮਨੁੱਖ ਦੇ ਦੋ ਸਰਬਉਤਮ ਡਾਕਟਰ ਹਨ। ਮਿਹਨਤ ਨਾਲ ਭੁੱਖ ਤੇਜ਼ ਹੁੰਦੀ ਹੈ ਅਤੇ ਸੰਜਮ ਅਤਿ ਭੋਗ ਤੋਂ ਰੋਕਦਾ ਹੈ।

—ਰੂਸੋ

ਮਨੁੱਖ ਝੂਠ ਬੋਲ ਕੇ ਜੀਵਨ ਦੀ ਕਾਫੀ ਸੰਪਦਾ ਖੋ ਦਿੰਦਾ ਹੈ।

—ਸ਼ਰਤਚੰਦਰ

ਝੂਠੇ ਦੀ ਗੱਲ ਦਾ ਕੋਈ ਮੁੱਲ ਨਹੀਂ ਹੁੰਦਾ।

—ਬਾਈਬਲ

ਸੰਸਾਰ ਵਿਚ ਸਭ ਤੋਂ ਵੱਡੇ ਅਧਿਕਾਰ ਸੇਵਾ ਅਤੇ ਤਿਆਗ ਨਾਲ ਮਿਲਦੇ ਹਨ।

—ਪ੍ਰੇਮਚੰਦ

ਜਿਸ ਵਿਚ ਤਿਆਗ ਭਾਵ ਨਹੀਂ ਹੈ, ਉਹ ਸੇਵਾ ਦਾ ਕੰਮ ਨਹੀਂ ਕਰ ਸਕਦਾ।

—ਮਹਾਤਮਾ ਗਾਂਧੀ

ਤਿਆਗ ਦੇ ਬਿਨਾ ਮਨੁੱਖ ਦਾ ਵਿਕਾਸ ਨਹੀਂ ਹੋ ਸਕਦਾ।

—ਗੀਤਾ ਪ੍ਰਵਚਨ

ਚਲਾਕ ਅਤੇ ਧੋਖੇਬਾਜ਼ ਆਦਮੀ ਨੂੰ ਸਭ ਤੋਂ ਜ਼ਿਆਦਾ ਪ੍ਰੇਸ਼ਾਨੀ ਸਿੱਧੇ ਅਤੇ ਸਰਲ ਵਿਹਾਰ ਵਿਚ ਹੀ ਹੁੰਦੀ ਹੈ।

—ਕੋਲਟਨ

ਸਾਨੂੰ ਕੋਈ ਧੋਖਾ ਨਹੀਂ ਦਿੰਦਾ। ਅਸੀਂ ਖੁਦ ਆਪਣੇ-ਆਪ ਨੂੰ ਧੋਖਾ ਦਿੰਦੇ ਹਾਂ।

—ਗੇਟੇ

ਦਗਾ ਕਿਸੇ ਨਾਲ ਨਾ ਕਰੋ। ਦਗਾ ਕਿਸੇ ਦਾ ਸਾਥੀ ਨਹੀਂ ਹੋ ਸਕਦਾ। ਦਗਾਬਾਜ਼

ਪੁਰਸ਼ ਦੇ ਸਭ ਵੈਰੀ ਹੋ ਜਾਂਦੇ ਹਨ।

—ਸ਼ੇਖ ਸਾਅਦੀ

ਤੁਸੀਂ ਕੁਝ ਵਿਅਕਤੀਆਂ ਨੂੰ ਹਮੇਸ਼ਾ ਮੂਰਖ ਬਣਾ ਸਕਦੇ ਹੋ ਅਤੇ ਸਾਰੇ ਵਿਅਕਤੀਆਂ ਨੂੰ ਕੁਝ ਸਮੇਂ ਦੇ ਲਈ ਮੂਰਖ ਬਣਾ ਸਕਦੇ ਹੋ, ਪ੍ਰੰਤੂ ਸਭ ਨੂੰ ਹਮੇਸ਼ਾ ਮੂਰਖ ਨਹੀਂ ਬਣਾ ਸਕਦੇ।

—ਲਿੰਕਨ

ਧੀਰਜ ਨਾਲ ਕਮਜ਼ੋਰ ਆਦਮੀ ਨੂੰ ਵੀ ਬਲ ਮਿਲਦਾ ਹੈ। ਬੇਸਬਰੀ ਨਾਲ ਸ਼ਕਤੀ ਬਰਬਾਦ ਹੁੰਦੀ ਹੈ।

—ਕੋਲਟਨ

ਚਿੱਤ ਦੀ ਚੰਚਲਤਾ ਨਾਲ ਕਾਰਜ ਸਿੱਧ ਨਾ ਕਦੇ ਹੋਇਆ, ਨਾ ਹੋ ਸਕਦਾ ਹੈ।

—ਸੁਕਰਾਤ

ਉਹ ਕਿੰਨੇ ਨਿਰਧਨ ਹਨ, ਜਿਨ੍ਹਾਂ ਦੇ ਕੋਲ ਧੀਰਜ ਨਹੀਂ ਹੈ। ਕੀ ਅੱਜ ਤੱਕ ਕੋਈ ਜ਼ਖਮ ਬਿਨਾ ਧੀਰਜ ਦੇ ਠੀਕ ਹੋਇਆ ਹੈ।

—ਸ਼ੇਕਸਪੀਅਰ

ਜਿਸ ਵਿਚ ਧੀਰਜ ਹੈ, ਉਹ ਸਾਰੀਆਂ ਇੱਛਿਤ ਵਸਤੂਆਂ ਪ੍ਰਾਪਤ ਕਰ ਸਕਦਾ ਹੈ।

—ਫ੍ਰੈਂਕਲਿਨ

ਧਨ ਦੇ ਨਸ਼ੇ ਵਿਚ ਮਤਵਾਲਾ ਮਨੁੱਖ ਗਿਰੇ ਬਿਨਾਂ ਹੋਸ਼ ਵਿਚ ਨਹੀਂ ਆਉਂਦਾ।

—ਭਰਤਰਹਰਿ

ਜਿਨ੍ਹਾਂ ਨੂੰ ਕੁਝ ਨਹੀਂ ਚਾਹੀਦਾ, ਉਹੀ ਸ਼ਹਿਨਸ਼ਾਹ।

—ਰਹੀਮ

ਜੋ ਮੰਗਦਾ ਨਹੀਂ, ਲੱਛਮੀ ਉਸਦੀ ਦਾਸੀ ਹੋ ਜਾਂਦੀ ਹੈ।

—ਸਵਾਮੀ ਰਾਮਤੀਰਥ

ਧਨ ਨਾਲ ਅੱਛੇ ਗੁਣ ਨਹੀਂ ਮਿਲਦੇ, ਧਨ ਅੱਛੇ ਗੁਣਾਂ ਨਾਲ ਮਿਲਦਾ ਹੈ।

—ਸੁਕਰਾਤ

ਧਨ ਮੂਰਖ ਵਿਅਕਤੀ ਦਾ ਪਰਦਾ ਹੈ, ਜੋ ਉਸਦੀਆਂ ਕਮੀਆਂ ਸੰਸਾਰ ਦੀਆਂ ਨਜ਼ਰਾਂ ਤੋਂ ਛਿਪਾਈਂ ਰਖਦਾ ਹੈ।

—ਵੈਂਥੇਮ

ਜਿਸ ਤਰ੍ਹਾਂ ਇਕ ਜਵਾਨ ਔਰਤ ਬੁੱਢੇ ਆਦਮੀ ਦਾ ਆਲਿੰਗਨ ਕਰਨਾ ਨਹੀਂ ਚਾਹੁੰਦੀ, ਉਸੇ ਤਰ੍ਹਾਂ ਲੱਛਮੀ ਵੀ ਆਲਸੀ, ਭਾਗਵਾਦੀ ਅਤੇ ਹੌਸਲਾਹੀਣ ਵਿਅਕਤੀ ਨੂੰ ਨਹੀਂ ਚਾਹੁੰਦੀ।

—ਅਗਿਆਤ

* ਆਦਮੀ ਜੋ ਕਮਾਉਂਦਾ ਹੈ, ਉਹ ਨਹੀਂ, ਜੋ ਬਚਾਉਂਦਾ ਹੈ, ਉਹ ਉਸਨੂੰ ਧਨੀ ਬਣਾਉਂਦਾ ਹੈ।

* ਪੜ੍ਹੀਆਂ ਹੋਈਆਂ ਨਹੀਂ, ਯਾਦ ਰੱਖੀਆਂ ਗੱਲਾਂ ਆਦਮੀ ਨੂੰ ਵਿਦਵਾਨ ਬਣਾਉਂਦੀਆਂ ਹਨ।

* ਕਥਨੀ ਨਹੀਂ, ਕਰਨੀ ਆਦਮੀ ਨੂੰ ਮਹੱਤਵ ਪ੍ਰਦਾਨ ਕਰਦੀ ਹੈ।

* ਇਸੇ ਤਰ੍ਹਾਂ ਖਾਇਆ ਹੋਇਆ ਨਹੀਂ, ਜਿੰਨਾ ਭੋਜਨ ਪਚਦਾ ਰਹੇ, ਉਹੀ ਮਨੁੱਖ ਨੂੰ ਤਾਕਤਵਰ ਬਣਾਉਂਦਾ ਹੈ।

—ਮਹਾਂਭਾਰਤ

(10) ਵਿੱਦਿਆ ਇਕ ਅਜਿਹੀ ਚੀਜ਼ ਹੈ, ਜੋ ਸੰਸਾਰ ਦੇ ਸੰਪੂਰਨ ਪਦਾਰਥਾਂ ਨਾਲੋਂ ਉੱਤਮ ਅਤੇ ਕੀਮਤੀ ਹੈ। ਇਸਦਾ ਕਦੇ ਨਾਸ ਨਹੀਂ ਹੁੰਦਾ ਅਤੇ ਦੂਸਰਿਆਂ ਨੂੰ ਦੇਣ ਨਾਲ ਇਹ ਘਟਦੀ ਨਹੀਂ, ਬਲਕਿ ਵਧਦੀ ਹੀ ਜਾਂਦੀ ਹੈ। ਇਹ ਸਰਬਉੱਤਮ ਧਨ ਹੈ। ਇਸਨੂੰ ਨਾ ਕੋਈ ਚੁਰਾ ਸਕਦਾ ਹੈ, ਨਾ ਵੰਡ ਸਕਦਾ ਹੈ ਅਤੇ ਇਹ ਧਨ ਹਮੇਸ਼ਾ ਨਾਲ ਰਹਿੰਦਾ ਹੈ।

—ਸੰਤ ਗਿਆਨੇਸ਼ਵਰ

ਕੋਮਲ ਸੁਭਾਅ ਮਨੁੱਖ ਦੀ ਭਾਰੀ ਪੂੰਜੀ ਹੈ।

—ਮੁਹੰਮਦ ਸਾਹਬ

ਆਪਣੇ ਖਰਚ ਨੂੰ ਆਮਦਨੀ ਤੋਂ ਹਮੇਸ਼ਾ ਘੱਟ ਰੱਖੋ। ਸੁਖੀ ਅਤੇ ਅਮੀਰ ਬਣਨ ਦਾ ਇਕ ਇਹੀ ਸਭ ਤੋਂ ਵਧੀਆ ਤਰੀਕਾ ਹੈ।

—ਗੇਟੇ

ਜਿਵੇਂ ਪਾਣੀ ਵਿਚ ਪੈਦਾ ਹੋ ਕੇ ਪਾਣੀ ਵਿਚ ਹੀ ਨਸ਼ਟ ਹੋਣ ਵਾਲੇ ਬੁਲਬੁਲਿਆਂ ਉੱਤੇ ਕਿਸੇ ਦਾ ਧਿਆਨ ਨਹੀਂ ਜਾਂਦਾ, ਉਸੇ ਪ੍ਰਕਾਰ ਧਨ ਤੋਂ ਹੀਣ ਦੁਖੀ ਵਿਅਕਤੀ ਸਾਹਮਣੇ ਹੁੰਦੇ ਹੋਏ ਵੀ ਲੋਕਾਂ ਦੀ ਦ੍ਰਿਸ਼ਟੀ ਵਿਚ ਨਹੀਂ ਆਉਂਦੇ।

—ਵਿਨੋਬਾ ਭਾਵੇ

ਈਸ਼ਵਰ ਨੇ ਤੁਹਾਨੂੰ ਚੇਹਰਾ ਦਿੱਤਾ ਹੈ ਅਤੇ ਤੁਸੀਂ ਖੁਦ ਦੂਸਰਾ ਬਣਾ ਲੈਂਦੇ ਹੋ।

—ਸ਼ੇਕਸਪੀਅਰ

ਚਿਹਰਿਆਂ ਵਿਚੋਂ ਸਭ ਤੋਂ ਭੱਦਾ ਚੇਹਰਾ ਮਨੁੱਖ ਦਾ ਹੀ ਹੈ।

—ਲੈਬਰੇਟਰ

ਜੋ ਮਨੁੱਖ ਕਿਸੇ ਵਿਸ਼ੇ ਵਿਚ ਆਪਣੀ ਪਤਨੀ ਦੀ ਰਾਇ ਲੈਣ ਵਿਚ ਆਪਣਾ ਅਪਮਾਨ ਸਮਝੇ, ਉਸਦੀ ਬੁੱਧੀ ਵਿਗੜੀ ਹੋਈ ਹੈ।

—ਬੋਰਡਮਨ

ਦੁੱਖ ਵਿਚ ਅਤੇ ਸੰਕਟ ਵਿਚ ਇਸਤਰੀ ਵਰਗਾ ਦੂਸਰਾ ਨਿਰਪੇਖ ਅਤੇ ਪ੍ਰੇਮਪੂਰਨ ਮਿੱਤਰ ਨਹੀਂ।

—ਯੂਰੋਪਿਯਡੀਜ਼

ਇਸਤਰੀਆਂ ਦੀ ਇੱਜ਼ਤ ਕਰੋ। ਉਹ ਸਾਡੇ ਜੀਵਨ ਨੂੰ ਫੁੱਲਾਂ ਦੀ ਤਰ੍ਹਾਂ ਸੁਗੰਧਿਤ ਬਣਾਉਂਦੀਆਂ ਹਨ।

—ਸ਼ਿਲਰੇ

ਇਸਤਰੀਆਂ ਨੂੰ ਮਾਣ ਅਸੀਂ ਦਿੰਦੇ ਹਾਂ, ਉਹ ਕੇਵਲ ਉਨ੍ਹਾਂ ਦੀ ਸੁੰਦਰਤਾ ਦੇ ਲਈ ਨਹੀਂ ਹੈ, ਬਲਕਿ ਸੁਭਾਵਿਕ ਗੁਣਾਂ ਦੇ ਲਈ ਉਨ੍ਹਾਂ ਦਾ ਗੌਰਵ ਕੀਤਾ ਜਾਂਦਾ ਹੈ।

—ਏਡੀਸਨ

ਕਾਵਿ ਅਤੇ ਪ੍ਰੇਮ ਦੋਵੇਂ ਨਾਰੀ—ਹਿਰਦੇ ਦੀ ਸੰਪੱਤੀ ਹਨ। ਪੁਰਸ਼ ਵਿਜਯ ਦਾ ਭੁੱਖਾ ਹੁੰਦਾ ਹੈ, ਨਾਰੀ ਸਮਰਪਣ ਦੀ। ਪੁਰਸ਼ ਲੁੱਟਣਾ ਚਾਹੁੰਦਾ ਹੈ, ਨਾਰੀ ਲੁਟ ਜਾਣਾ।

—ਮਹਾਂਦੇਵੀ ਵਰਮਾ

ਦੂਸਰਿਆਂ ਦੇ ਮਨ ਨੂੰ ਤਾੜ ਲੈਣਾ ਇਸਤਰੀ ਦੇ ਲਈ ਬੜੀ ਆਸਾਨ ਗੱਲ ਹੈ।

—ਬਾਈਰਨ

ਕਿਸੇ ਇਸਤਰੀ ਦੇ ਇਸਤਰੀਤਵ ਨੂੰ ਭੰਗ ਕਰਨ ਤੋਂ ਪਹਿਲਾਂ ਮਰ ਜਾਣਾ ਕਿਤੇ ਚੰਗਾ ਹੈ।

—ਮਹਾਤਮਾ ਗਾਂਧੀ

ਸੱਚੀ ਮਾਤਾ ਉਹੀ ਹੈ, ਜੋ ਕਿ ਪਰਾਏ ਬੱਚਿਆਂ ਨੂੰ ਵੀ ਸਨੇਹ ਨਾਲ ਅਪਣਾਉਂਦੀ ਹੈ।

—ਪੰਡਿਤਾ ਚੰਦਾ ਬਾਈ

ਨਿੱਤ ਦਰਵਾਜ਼ੇ ਤੇ ਬੈਠਣਾ, ਖਿੜਕੀਆਂ ਵਿਚੋਂ ਦੇਖਣਾ, ਬੁਰੀਆਂ ਗੱਲਾਂ ਕਰਨਾ ਅਤੇ ਬਿਨਾਂ ਕਾਰਨ ਹੱਸਣਾ ਉੱਤਮ ਕੁਲ ਦੀਆਂ ਇਸਤਰੀਆਂ ਦੇ ਲਈ ਦੋਸ਼ ਦੀਆਂ ਗੱਲਾਂ ਹਨ।

—ਅਗਿਆਤ

ਜਿਸ ਘਰ ਵਿਚ ਨਾਰੀ ਦਾ ਆਦਰ ਨਹੀਂ ਹੁੰਦਾ, ਉਥੋਂ ਲੱਛਮੀ, ਧਰਮ ਅਤੇ ਸੁਖ ਦਾ ਵਾਸ ਉਠ ਜਾਂਦਾ ਹੈ।

—ਚਾਣਕਯ

ਚੋਰੀ ਦਾ ਧਨ ਕੱਚੇ ਪਾਰੇ ਨੂੰ ਖਾਣ ਦੇ ਸਮਾਨ ਹੈ। ਜਿਵੇਂ ਕੱਚਾ ਪਾਰਾ ਸਰੀਰ 'ਚੋਂ ਫੁੱਟ ਨਿਕਲਦਾ ਹੈ, ਵੈਸੇ ਹੀ ਚੋਰੀ ਦਾ ਧਨ ਹੈ।

—ਮਹਾਤਮਾ ਗਾਂਧੀ

ਮਨ ਦੀ ਪ੍ਰਸੰਨਤਾ ਨਾਲ ਕੁੱਲ ਮਾਨਸਿਕ ਅਤੇ ਸਰੀਰਕ ਰੋਗ ਦੂਰ ਹੋ ਜਾਂਦੇ ਹਨ ਅਤੇ ਦੂਰ ਰਹਿੰਦੇ ਹਨ।

—ਸਮਰੱਥ ਗੁਰੂ ਰਾਮਦਾਸ

ਚਿੰਤਾ ਸ਼ਹਿਦ ਦੀ ਮੱਖੀ ਦੇ ਸਮਾਨ ਹੈ। ਇਸਨੂੰ ਜਿੰਨਾ ਹਟਾਓ, ਓਨਾ ਹੀ ਹੋਰ ਚਿਪਟਦੀ ਹੈ।

—ਸੁਦਰਸ਼ਨ

ਬਿਸਤਰ ਉਤੇ ਚਿੰਤਾਵਾਂ ਨੂੰ ਲੈ ਜਾਣਾ ਆਪਣੀ ਪਿੱਠ ਉੱਤੇ ਗੱਠੜ ਬੰਨ੍ਹ ਕੇ ਸੌਣਾ ਹੈ।

—ਹਾਲੀ ਬਰਟਨ

ਆਪਣੇ ਵਸਤਰ ਹਮੇਸ਼ਾ ਸਾਫ਼ ਸੁਥਰੇ ਰੱਖੋ। ਜੇ ਉਹ ਸਵੱਛ ਹਨ, ਪ੍ਰੰਤੂ ਬਹੁਮੁੱਲੇ ਅਤੇ ਉੱਤਮ ਨਹੀਂ, ਤਾਂ ਕੋਈ ਚਿੰਤਾ ਨਹੀਂ।

—ਡਾ. ਰਾਧਾ ਕ੍ਰਿਸ਼ਨਨ

ਤੁਹਾਡੇ ਮੂੰਹ ਉੱਤੇ ਕੋਈ ਦਾਗ ਹੈ, ਤਾਂ ਚਿੰਤਾ ਦੀ ਗੱਲ ਨਹੀਂ, ਪਰ ਜੇ ਤੁਹਾਡੇ ਦਿਲ ਵਿਚ ਦਾਗ ਹੈ, ਤਾਂ ਉਸਨੂੰ ਜਿੰਨੀ ਜਲਦੀ ਮਿਟਾ ਸਕੋ, ਉਹੀ ਅੱਛਾ ਹੈ।

—ਲਾਂਗਫੈਲੋ

A ਚਿੰਤਾ ਮਨੁੱਖ ਦੀਆਂ ਸ਼ਕਤੀਆਂ ਨੂੰ ਜ਼ੀਰੋ ਕਰ ਦਿੰਦੀ ਹੈ, ਇਸ ਲਈ ਉਸ ਤੋਂ ਛੁਟਕਾਰਾ ਪਾ ਲੈਣਾ ਪਹਿਲਾ ਕਰਤੱਵ ਹੈ।

—ਮਹਾਤਮਾ ਗਾਂਧੀ

ਦੂਸਰਿਆਂ ਦੀ ਕਮਾਈ ਉੱਤੇ ਜਿਊਣਾ ਇਨਸਾਨਾਂ ਦਾ ਕੰਮ ਨਹੀਂ ਹੈ।

—ਸੰਤ ਗਿਆਨੇਸ਼ਵਰ

ਜੋ ਆਦਮੀ ਕੇਵਲ ਉਮੀਦ ਉਤੇ ਜਿਊਂਦਾ ਹੈ, ਉਸਨੂੰ ਭੁੱਖੇ ਮਰਨਾ ਪੈਂਦਾ ਹੈ।

—ਚਾਣਕਯ

ਜੋ ਦੂਸਰਿਆਂ ਦੇ ਲਈ ਜੀਣਾ ਚਾਹੁੰਦਾ ਹੈ, ਉਸਨੂੰ ਕਦੇ ਨਿਰਾਸ਼ਾ ਨਹੀਂ ਮਿਲਦੀ।

—ਟਾਲਸਟਾਯ

ਸੌ ਵਰ੍ਹੇ ਜੀਣ ਦੇ ਲਈ ਚਾਰੇ ਪਾਸੇ ਜਵਾਨ ਅਤੇ ਹੱਸਮੁਖ ਮਿੱਤਰਾਂ ਦਾ ਟੋਲਾ ਰੱਖੋ।

—ਮਹਾਤਮਾ ਗਾਂਧੀ

ਮਨੁੱਖ ਦਾ ਝੂਠ ਬੋਲਣਾ ਬੁਜ਼ਦਿਲੀ (ਕਾਇਰਤਾ) ਦੀ ਨਿਸ਼ਾਨੀ ਹੈ।

—ਮਹਾਤਮਾ ਗਾਂਧੀ

ਕਸਮ ਖਾਣਾ ਬਹੁਤ ਬੁਰਾ ਹੈ। ਕਸਮ ਖਾਣ ਵਾਲਾ ਅਕਸਰ ਝੂਠਾ ਹੁੰਦਾ ਹੈ।

—ਸੰਤ ਗਿਆਨੇਸ਼ਵਰ

ਝੂਠਾ ਆਦਮੀ ਗੱਲ-ਗੱਲ ਤੇ ਕਹਿੰਦਾ ਹੈ ਕਿ 'ਮੈਂ ਸੱਚ ਕਹਿ ਰਿਹਾ ਹਾਂ' ਪਰ ਸੱਚੇ ਆਦਮੀ ਆਪਣੀ ਸਚਾਈ ਦੇ ਬਾਰੇ 'ਚ ਮੂੰਹ ਨਹੀਂ ਖੋਲ੍ਹਦੇ।

—ਲੋਕ ਮਾਨਯ ਤਿਲਕ

ਜੋ ਮੇਰਾ ਧਨ ਚੁਰਾਉਂਦਾ ਹੈ, ਉਹ ਮੇਰੀ ਸਭ ਤੋਂ ਤੁੱਛ ਵਸਤੂ ਲੈ ਜਾਂਦਾ ਹੈ।

—ਸ਼ੇਕਸਪੀਅਰ

ਚੋਰਾਂ ਨੂੰ ਚਾਂਦਨੀ ਰਾਤ ਅੱਛੀ ਨਹੀਂ ਲੱਗਦੀ।

—ਗੋਸਵਾਮੀ ਤੁਲਸੀਦਾਸ

ਚੋਰ ਸਿਰਫ ਦੰਡ ਤੋਂ ਹੀ ਨਹੀਂ ਬਚਣਾ ਚਾਹੁੰਦਾ, ਉਹ ਅਪਮਾਨ ਤੋਂ ਵੀ ਬਚਣਾ ਚਾਹੁੰਦਾ ਹੈ। ਉਹ ਦੰਡ ਤੋਂ ਓਨਾ ਨਹੀਂ ਡਰਦਾ, ਜਿੰਨਾ ਅਪਮਾਨ ਤੋਂ।

—ਪ੍ਰੇਮਚੰਦ

ਜਿਸ ਸੱਚ ਵਿਚ ਛਲ ਹੋਵੇ, ਉਹ ਸੱਚ ਨਹੀਂ।

—ਮਹਾਂਭਾਰਤ

ਸਪਸ਼ਟ ਕਹਿਣ ਵਾਲਾ ਛਲੀਆ ਨਹੀਂ ਹੁੰਦਾ।

—ਚਾਣਕਯ

ਇਸ ਜਗਤ ਦੀ ਤੁਲਨਾ ਇਕ ਕੌੜੇ ਬ੍ਰਿਛ ਦੇ ਨਾਲ ਕੀਤੀ ਜਾ ਸਕਦੀ ਹੈ, ਜਿਸ ਉੱਤੇ ਅੰਮ੍ਰਿਤ ਸਮਾਨ ਦੋ ਫਲ ਉਗਦੇ ਹਨ, ਮਧੁਰ ਵਚਨ ਅਤੇ ਸੱਜਣਾਂ ਦੀ ਸੰਗਤ।

—ਚਾਣਕਯ

ਸਾਰੇ ਸੰਭਾਵਿਤ ਸੰਸਾਰਾਂ ਵਿਚ ਇਹ ਜਗਤ ਸਰਬਉੱਤਮ ਹੈ ਅਤੇ ਇਸ ਵਿਚ ਹਰੇਕ ਵਸਤੂ ਅੱਛਾਈ ਦੇ ਲਈ ਹੈ।

—ਵਾਲਟੇਅਰ

ਜਿਸ ਆਦਮੀ ਦੀ ਤਿਆਗ ਦੀ ਭਾਵਨਾ ਆਪਣੀ ਜਾਤੀ ਤੋਂ ਅੱਗੇ ਨਹੀਂ ਵਧਦੀ, ਉਹ ਖ਼ੁਦ ਸਵਾਰਥੀ ਹੈ ਅਤੇ ਆਪਣੀ ਜਾਤੀ ਨੂੰ ਵੀ ਸਵਾਰਥੀ ਬਣਾਉਂਦਾ ਹੈ।

—ਮਹਾਤਮਾ ਗਾਂਧੀ

ਜਦੋਂ ਤੱਕ ਔਰਤ ਨੂੰ ਰਸੋਈ ਦੀ ਗੁਲਾਮੀ ਤੋਂ ਆਜ਼ਾਦ ਨਹੀਂ ਕੀਤਾ ਜਾਂਦਾ ਉਦੋਂ ਤੱਕ ਉਸਦੀ ਆਜ਼ਾਦੀ ਅਧੂਰੀ ਹੈ।

—ਲੈਨਿਨ

ਅਗਿਆਨੀਆਂ ਦੀ ਸਮੱਸਿਆ ਇਹ ਹੁੰਦੀ ਹੈ ਕਿ ਉਹ ਆਪਣੀ ਅਗਿਆਨਤਾ ਕਾਰਣ ਅਗਿਆਨੀ ਹੁੰਦੇ ਹਨ।

—ਏ. ਬੀ. ਐਲਕਾਟ

ਜਿਵੇਂ ਫੁੱਲਾਂ ਵਿਚ ਖੁਸ਼ਬੂ, ਤਿਲਾਂ ਵਿਚ ਤੇਲ, ਲੱਕੜੀ 'ਚ ਅੱਗ, ਦੁੱਧ 'ਚ ਘਿਓ, ਗੰਨੇ 'ਚ ਮਿਠਾਸ ਹੁੰਦੀ ਹੈ ਇਸੇ ਤਰ੍ਹਾਂ ਹਰ ਪ੍ਰਾਣੀ ਦੇ ਸਰੀਰ ਵਿਚ ਆਤਮਾ ਦਾ ਨਿਵਾਸ ਹੈ।

—ਚਾਣਕਯ

ਵਾਰਿਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ,
ਭਾਵੇਂ ਕੱਟੀਏ ਪੋਰੀਆਂ ਪੋਰੀਆਂ ਜੀ।

—ਵਾਰਿਸ ਸ਼ਾਹ

ਆਦਤ ਸੁਭਾਅ ਦਾ ਹੀ ਦੂਸਰਾ ਰੂਪ ਬਣ ਜਾਂਦੀ ਹੈ।

—ਸਿਸਰੋ

ਨਿੰਦਕ ਅਤੇ ਜ਼ਹਿਰੀਲੇ ਸੱਪ ਦੋਵਾਂ ਦੀਆਂ ਦੋ ਦੋ ਜੀਭਾਂ ਹੁੰਦੀਆਂ ਹਨ।

—ਇਕ ਕਹਾਵਤ

ਜਿੱਥੇ ਪਿਆਰ ਰਾਜ ਕਰਦਾ ਹੈ, ਉਥੇ ਕਾਨੂੰਨਾਂ ਦੀ ਕੋਈ ਜ਼ਰੂਰਤ ਨਹੀਂ ਹੁੰਦੀ।

—ਐਨੀਬੇਸੈਂਟ

ਪਿਆਰ ਅੰਨ੍ਹਾ ਹੁੰਦਾ ਹੈ ਅਤੇ ਪ੍ਰੇਮੀ ਆਪਣੇ ਦੁਆਰਾ ਕੀਤੀਆਂ ਜਾਣ ਵਾਲੀਆਂ ਖੂਬਸੂਰਤ ਗਲਤੀਆਂ ਨੂੰ ਵੇਖ ਨਹੀਂ ਸਕਦੇ।

—ਸ਼ੇਕਸਪੀਅਰ

ਪਿਆਰ ਇਕ ਅਜਿਹੀ ਬੀਮਾਰੀ ਹੈ ਜਿਸਦਾ ਕੋਈ ਇਲਾਜ ਨਹੀਂ ਹੈ।

—ਜਾਹਨ ਡਰਾਈਡਨ

ਸੱਚਾ ਪਿਆਰ ਹਮੇਸ਼ਾ ਮਨੁੱਖੀ ਸ਼ਖ਼ਸੀਅਤ ਦਾ ਵਿਕਾਸ ਕਰਦਾ ਹੈ, ਇਸਨੂੰ ਬੌਣਾ ਨਹੀਂ ਬਣਾਉਂਦਾ।

—ਲਾਲਾ ਹਰਦਿਆਲ

ਪਿਆਰ ਕਰਨਾ ਅਤੇ ਅਸਫਲ ਹੋ ਜਾਣਾ, ਕਦੀ ਵੀ ਪਿਆਰ ਨਾ ਕਰਨ ਨਾਲੋਂ ਬੇਹਤਰ ਹੈ।

—ਐਲਫਰੈਡ ਟੈਨੀਸਨ

ਜਦੋਂ ਪ੍ਰੇਮੀ ਮਿਲਦੇ ਹਨ ਜਾਂ ਇਸ਼ਾਰੇ ਕਰਦੇ ਹਨ, ਉਹਨਾਂ ਦੇ ਖਿਆਲ ਵਿਚ ਉਸ ਵੇਲੇ ਸਾਰੀ ਦੁਨੀਆਂ ਅੰਨ੍ਹੀ ਹੁੰਦੀ ਹੈ।

—ਜਸਵੰਤ ਸਿੰਘ ਕੰਵਲ

ਪਿਆਰ ਦੀ ਤਾਸੀਰ ਇਕ ਫੁੱਲ ਵਰਗੀ ਹੈ ਜਿਹੜਾ ਨਾ ਬੋਲਣ ਤੇ ਵੀ ਆਪਣੀ ਸੁਗੰਧੀ ਅੰਦਰ ਘੁੱਟ ਕੇ ਨਹੀਂ ਰੱਖ ਸਕਦਾ।

—ਜਸਵੰਤ ਸਿੰਘ ਕੰਵਲ

ਪਾਪੀ ਸਮਝਦੇ ਹਨ ਕਿ ਸਾਨੂੰ ਪਾਪ ਕਰਦੇ ਹੋਏ ਕੋਈ ਨਹੀਂ ਵੇਖਦਾ ਪਰ ਉਹਨਾਂ ਨੂੰ ਦੇਵਤੇ ਵੇਖਦੇ ਹਨ ਅਤੇ ਉਹਨਾਂ ਦੀ ਆਤਮਾ ਵੇਖਦੀ ਹੈ।

—ਮਨੂ

ਚੰਗੀਆਂ ਕਿਤਾਬਾਂ ਕੋਲ ਹੋਣ ਨਾਲ ਸਾਨੂੰ ਆਪਣੇ ਭਲੇ ਮਿੱਤਰ ਦੇ ਨਾਲ ਨਾ ਰਹਿਣ ਦੀ ਕਮੀ ਮਹਿਸੂਸ ਨਹੀਂ ਹੁੰਦੀ।

—ਮਹਾਤਮਾ ਗਾਂਧੀ

ਇਕ ਚੰਗੀ ਪੁਸਤਕ ਇਕ ਮਹਾਨ ਆਤਮਾ ਦੀ ਜਿੰਦ ਜਾਨ ਹੁੰਦੀ ਹੈ।

—ਮਿਲਟਨ

ਇਕ ਚੰਗੀ ਪੁਸਤਕ ਨੂੰ ਖਤਮ ਕਰਨਾ ਇਕ ਚੰਗੇ ਮਨੁੱਖ ਨੂੰ ਖਤਮ ਕਰਨ ਦੇ ਤੁੱਲ ਹੈ।

—ਮਿਲਟਨ

ਮੈਂ ਨਰਕ ਵਿਚ ਵੀ ਉੱਤਮ ਪੁਸਤਕਾਂ ਦਾ ਸਵਾਗਤ ਕਰਾਂਗਾ ਕਿਉਂਕਿ ਇਹਨਾਂ ਵਿਚ ਸ਼ਕਤੀ ਹੈ ਕਿ ਜਿਥੇ ਇਹ ਹੋਣਗੀਆਂ ਉੱਥੇ ਆਪਣੇ ਆਪ ਹੀ ਸਵਰਗ ਬਣ ਜਾਵੇਗਾ।

—ਬਾਲ ਗੰਗਾਧਰ ਤਿਲਕ

ਸ਼ਰਾਫ਼ਤ ਇਨਸਾਨ ਦੀ ਤਬੀਅਤ ਵਿਚ ਹੁੰਦੀ ਹੈ ਉਸਦੀ ਵਿਰਾਸਤ ਵਿਚ ਨਹੀਂ।

—ਅੰਮ੍ਰਿਤਾ ਪ੍ਰੀਤਮ

ਜੋ ਇੰਤਜ਼ਾਰ ਵਿਚ ਸੁਆਦ ਹੈ ਉਹ ਦੀਦਾਰ ਵਿਚ ਨਹੀਂ।

—ਇਕ ਕਹਾਵਤ

ਮਰਨ ਤੋਂ ਪਹਿਲਾਂ ਨਾ ਮਾਰੋ
ਫਿਲਹਾਲ ਹਵਾਵਾਂ ਰੁਮਕਦੀਆਂ,
ਜਦੋਂ ਝੱਖੜ ਝੁੱਲੂ, ਵੇਖਾਂਗੇ।

—ਸਤਿੰਦਰ ਸਰਤਾਜ

ਆਪਣੀ ਸ਼ਕਤੀ ਵਿਚ ਵਿਸ਼ਵਾਸ ਰੱਖਣਾ ਹੀ ਸ਼ਕਤੀਵਾਨ ਹੋਣਾ ਹੈ।

—ਸਵਾਮੀ ਦਿਆਨੰਦ ਸਰਸਵਤੀ

ਭਾਰਤ ਪਿੰਡਾਂ ਵਿਚ ਰਹਿੰਦਾ ਹੈ।

—ਮਹਾਤਮਾ ਗਾਂਧੀ

ਰੱਬ ਨੇ ਪਿੰਡ ਅਤੇ ਮਨੁੱਖ ਨੇ ਸ਼ਹਿਰ ਬਣਾਏ ਹਨ।

—ਵਿਲੀਅਮ ਕਾਪਰ

ਪਹਿਲਾਂ ਮਨੁੱਖ ਸ਼ਰਾਬ ਨੂੰ ਪੀਂਦਾ ਹੈ, ਫੇਰ ਸ਼ਰਾਬ ਸ਼ਰਾਬ ਨੂੰ ਪੀਂਦੀ ਹੈ, ਫੇਰ ਸ਼ਰਾਬ ਮਨੁੱਖ ਨੂੰ ਪੀ ਜਾਂਦੀ ਹੈ।

—ਇਕ ਜਾਪਾਨੀ ਕਹਾਵਤ

ਦੇਸ਼ ਭਗਤੀ ਕਿਸੇ ਬਦਮਸ਼ ਦੀ ਆਖਰੀ ਸ਼ਰਨਗਾਹ ਹੁੰਦੀ ਹੈ।

—ਡਾ. ਜਾਹਨਸਨ

ਇਕ ਦੇਸ਼ ਭਗਤ ਦਾ ਖ਼ੂਨ ਸੁਤੰਤਰਤਾ ਦੇ ਰੁੱਖ ਦਾ ਬੀਜ ਹੁੰਦਾ ਹੈ।

—ਥਾਮਸ ਕੈਂਪਬੇਲ

ਨਿਰਮਾਣਤਾ ਕਦੇ ਨਾ ਛੱਡੋ:
ਹਾਲੇ ਘੜਾ ਅਕਲ ਦਾ ਊਣਾ ਏ
ਜਦੋਂ ਭਰ ਕੇ ਡੁੱਲ੍ਹੂ, ਦੇਖਾਂਗੇ।

—ਸਤਿੰਦਰ ਸਰਤਾਜ

ਪੜ੍ਹ ਪੜ੍ਹ ਕਿਤਾਬਾਂ ਢੇਰ ਕੁੜੇ
ਮੇਰਾ ਵਧਦਾ ਜਾਏ ਹਨੇਰ ਕੁੜੇ।

—ਅਗਿਆਤ

ਕੀੜਾ ਸੋਚਦਾ ਹੈ ਕਿ ਇਹ ਕਿੰਨੀ ਮੂਰਖਤਾ ਹੈ ਕਿ ਮਨੁੱਖ ਆਪਣੀਆਂ ਕਿਤਾਬਾਂ ਖੁਦ ਨਹੀਂ ਖਾਂਦਾ।

—ਰਬਿੰਦਰ ਨਾਥ ਟੈਗੋਰ

ਇਕ ਚੰਗਾ ਅਖਬਾਰ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਇਕ ਕੌਮ ਆਪਣੇ ਨਾਲ ਗੱਲਾਂ ਕਰ ਰਹੀ ਹੋਵੇ।

—ਆਰਥਰ ਮਿਲਰ

ਇਕ ਹਜ਼ਾਰ ਸੰਗੀਨਾਂ ਤੋਂ ਓਨਾ ਨਹੀਂ ਡਰਨਾ ਚਾਹੀਦਾ ਜਿਨਾ ਚਾਰ ਵਿਰੋਧੀ ਅਖਬਾਰਾਂ ਤੋਂ।

—ਨੈਪੋਲੀਅਨ

ਜ਼ਿੰਦਗੀ ਇਕ ਬੇਵਕੂਫ ਦੁਆਰਾ ਸੁਣਾਈ ਗਈ ਕਹਾਣੀ ਹੈ ਜੋ ਸ਼ੋਰ ਸ਼ਰਾਬੇ ਨਾਲ ਭਰਪੂਰ ਹੈ ਅਤੇ ਜਿਸਦੇ ਕੋਈ ਅਰਥ ਨਹੀਂ ਹਨ।

—ਸ਼ੇਕਸਪੀਅਰ

ਜੀਵਨ ਦੇ ਮੈਦਾਨੇ ਜੰਗ ਵਿਚ ਮੂਕ ਪਸ਼ੂਆਂ ਵਾਂਗ ਨਾ ਵਿਚਰੋ, ਸਗੋਂ ਸੰਘਰਸ਼ ਦੇ ਨਾਇਕ ਬਣੋ।

—ਲਾਂਗਫੇਲੋ

ਜੀਵਨ ਰੂਪੀ ਕੱਪੜਾ ਦੁੱਖਾਂ ਅਤੇ ਸੁੱਖਾਂ ਦਾ ਬੁਣਿਆ ਹੋਇਆ ਹੈ।

—ਵਿਲੀਅਮ ਬਲੇਕ

ਜ਼ਿੰਦਗੀ ਇਕ ਖ਼ਾਬ ਨਹੀਂ,
ਸਗੋਂ ਜ਼ਿੰਦਗੀ ਇਕ ਫ਼ਰਜ਼ ਹੈ।

—ਸ਼ਿਵ ਕੁਮਾਰ ਬਟਾਲਵੀ

ਸ਼ੂਕਦੇ ਦਰਿਆ ਵਾਂਗ ਜ਼ਿੰਦਗੀ ਦਾ ਵਹਿਣ ਨਿਰੰਤਰ ਹੈ ਜੋ ਸਾਰੀਆਂ ਰੁਕਾਵਟਾਂ ਪਾਰ ਕਰ ਕੇ ਅੰਤ ਵਿਸ਼ਾਲ ਸਾਗਰ ਵਿਚ ਲੀਨ ਹੋ ਜਾਂਦਾ ਹੈ।

—ਅਗਿਆਤ

ਆਲਸ ਵਿਚ ਜੀਵਨ ਬਤੀਤ ਕਰਨਾ ਆਤਮ ਹੱਤਿਆ ਦੇ ਸਮਾਨ ਹੈ।

—ਸੁਕਰਾਤ

ਆਲਸ ਉਹ ਰੋਗ ਹੈ ਜਿਸਦਾ ਰੋਗੀ ਕਦੇ ਨਹੀਂ ਸੰਭਲਦਾ।

—ਪ੍ਰੇਮਚੰਦ

ਆਲਸ ਜਿਉਂਦੇ ਮਨੁੱਖ ਨੂੰ ਦਫਨਾ ਦਿੰਦਾ ਹੈ।

—ਜੈਰੇਮੀ ਟੇਲਰ

ਵਿਦਿਆਰਥੀ ਨੂੰ ਕੀ ਪੜ੍ਹਾਉਣਾ ਹੈ ਅਤੇ ਕਿਸ ਤਰ੍ਹਾਂ ਪੜ੍ਹਾਉਣਾ ਹੈ ਇਸ ਦੀ ਚੋਣ ਕਰਨ ਦੀ ਅਧਿਆਪਕ ਨੂੰ ਵਿਆਪਕ ਸੁਤੰਤਰਤਾ ਹੋਣੀ ਚਾਹੀਦੀ ਹੈ।

—ਅਲਬਰਟ ਆਈਨਸਟੀਨ

ਜੋ ਕਰ ਸਕਦਾ ਹੈ, ਉਹ ਕਰਦਾ ਹੈ, ਜੋ ਨਹੀਂ ਕਰ ਸਕਦਾ ਉਹ ਉਪਦੇਸ਼ ਦਿੰਦਾ ਹੈ।

—ਬਰਨਾਰਡ ਸ਼ਾਅ

ਜੇਕਰ ਉਮੀਦਾਂ ਧੋਖੇਬਾਜ਼ ਹੋ ਸਕਦੀਆਂ ਹਨ ਤਾਂ ਡਰ ਵੀ ਝੂਠੇ ਨਿਕਲ ਸਕਦੇ ਹਨ।

—ਏ. ਐਚ. ਕਲੱਫ਼

ਦੁਨੀਆਂ ਵਿਚ ਕੇਵਲ ਦੋ ਹੀ ਪਰਿਵਾਰ ਹਨ; ਇਕ ਉਹ ਜਿਨ੍ਹਾਂ ਕੋਲ ਸਭ ਕੁਝ ਹੈ ਅਤੇ ਇਕ ਉਹ ਜਿਨ੍ਹਾਂ ਕੋਲ ਕੁਝ ਵੀ ਨਹੀਂ।

—ਕਾਰਵੈਨਟੀਜ਼

ਜੇ ਕੋਈ ਮੈਨੂੰ ਅਪਮਾਨ ਨਾਲ ਅੰਮ੍ਰਿਤ ਪਿਆਵੇ ਤਾਂ ਉਸ ਨਾਲੋਂ ਚੰਗਾ ਹੈ ਕਿ ਉਹ ਆਦਰ ਨਾਲ ਮੈਨੂੰ ਜ਼ਹਿਰ ਪਿਲਾ ਦੇਵੇ।

—ਰਹੀਮ

ਦੱਬੇ ਹੋਏ ਮੁਰਦੇ ਨਾ ਪੁੱਟੋ।

—ਇਕ ਕਹਾਵਤ

ਪਿਸਤੌਲ ਅਤੇ ਬੰਬ ਇਨਕਲਾਬ ਨਹੀਂ ਲਿਆਉਂਦੇ। ਇਨਕਲਾਬ ਦੀ ਤਲਵਾਰ ਵਿਚਾਰਾਂ ਦੀ ਸਾਣ੍ਹ ਤੇ ਤੇਜ਼ ਹੁੰਦੀ ਹੈ।

—ਸ਼ਹੀਦ ਭਗਤ ਸਿੰਘ

ਜੇਕਰ ਮਨੁੱਖੀ ਸਮਾਜ ਇਨਸਾਫ ਤੇ ਆਧਾਰਿਤ ਨਾ ਹੋਵੇ ਤਾਂ ਇਹ ਕੇਵਲ ਇਕ ਜਾਨਵਰਾਂ ਦੇ ਝੁੰਡ ਦੇ ਸਮਾਨ ਹੈ।

—ਲਾਲਾ ਹਰਦਿਆਲ

ਇਨਸਾਫ ਹੋਣਾ ਚਾਹੀਦਾ ਹੈ ਭਾਵੇਂ ਅਸਮਾਨ ਕਿਉਂ ਨਾ ਡਿੱਗਦਾ ਹੋਵੇ।

—ਲਾਰਡ ਮੈਨਸਫੀਲਡ

ਧਨ ਦਾ ਤਿਆਗ ਕਰਨਾ ਸੌਖਾ ਹੈ। ਔਰਤ ਦੇ ਪਿਆਰ ਦਾ ਤਿਆਗ ਵੀ ਕੀਤਾ ਜਾ ਸਕਦਾ ਹੈ ਪਰ ਈਰਖਾ ਅਤੇ ਸਾੜੇ ਨੂੰ ਤਿਆਗਣਾ ਬਹੁਤ ਮੁਸ਼ਕਿਲ ਹੈ।

—ਕਬੀਰ

ਪਿਆਰ ਭਾਵੇਂ ਅੰਨ੍ਹਾ ਹੁੰਦਾ ਹੈ ਪਰ ਸਾੜੇ ਅਤੇ ਈਰਖਾ ਦੀਆਂ ਅੱਖਾਂ ਸਦਾ ਖੁਲ੍ਹੀਆਂ ਰਹਿੰਦੀਆਂ ਹਨ।

—ਨਰਿੰਦਰ ਸਿੰਘ ਕਪੂਰ

ਅਸੀਂ ਗੋਡਿਆਂ ਭਾਰ ਹੋ ਕੇ ਜਿਉਣ ਨਾਲੋਂ ਆਪਣੇ ਪੈਰਾਂ ਤੇ ਖੜ੍ਹ ਕੇ ਮਰਨਾ ਪਸੰਦ ਕਰਾਂਗੇ।

—ਫਰੈਂਕਲਿਨ ਡੀ. ਰੂਜ਼ਵੈਲਟ

ਸੁਤੰਤਰਤਾ ਦਾ ਰੁੱਖ ਕੇਵਲ ਤਦ ਹੀ ਵਧਦਾ ਫੁਲਦਾ ਹੈ ਜਦ ਇਸਨੂੰ ਜ਼ਾਲਮ ਦੇ ਖੂਨ ਨਾਲ ਸਿੰਜਿਆ ਜਾਵੇ।

—ਬਰਟਨਡ ਬਾਰੀਰੇ

ਗੁਲਾਮ ਨੂੰ ਗੁਲਾਮੀ ਦਾ ਅਹਿਸਾਸ ਕਰਵਾ ਦੇਵੋ, ਉਹ ਖੁਦ ਗੁਲਾਮੀ ਦੇ ਖਿਲਾਫ਼ ਬਗਾਵਤ ਕਰ ਦੇਵੇਗਾ।

—ਡਾ. ਬੀ. ਆਰ. ਅੰਬੇਦਕਰ

ਤੁਹਾਨੂੰ ਆਪਣੀ ਗੁਲਾਮੀ ਖ਼ੁਦ ਖਤਮ ਕਰਨੀ ਪਵੇਗੀ, ਇਸਨੂੰ ਖਤਮ ਕਰਨ ਲਈ ਕਿਸੇ ਰੱਬ ਜਾਂ ਦੇਵ ਪੁਰਸ਼ ਤੇ ਨਿਰਭਰ ਕਰਨਾ ਵਿਅਰਥ ਹੈ।

—ਡਾ. ਬੀ. ਆਰ. ਅੰਬੇਦਕਰ

ਮਨੁੱਖ ਦੀ ਦਸ਼ਾ ਉਸ ਘੜੀ ਵਰਗੀ ਹੈ ਜੋ ਠੀਕ ਤਰ੍ਹਾਂ ਨਾਲ ਰੱਖੀ ਜਾਵੇ ਤਾਂ ਸੌ ਸਾਲ ਤੱਕ ਕੰਮ ਦੇ ਸਕਦੀ ਹੈ ਅਤੇ ਲਾਪਰਵਾਹੀ ਨਾਲ ਵਰਤੀ ਜਾਵੇ ਤਾਂ ਜਲਦੀ ਵਿਗੜ ਜਾਂਦੀ ਹੈ।

—ਸਵੇਟ ਮਾਰਡਨ

ਥੋੜ੍ਹੀ ਮਾਇਆ, ਤੰਦਰੁਸਤ ਕਾਇਆ, ਹਮਖ਼ਿਆਲ ਪੁੱਤਰ ਅਤੇ ਨਾਰੀ, ਪਰਉਪਕਾਰੀ ਮਨ ਸੁਖੀ ਜੀਵਨ ਦਾ ਰਾਜ਼ ਹਨ।

—ਅਗਿਆਤ

ਚੰਗੀ ਮਾਣ-ਪ੍ਰਤਿਸ਼ਠਾ ਦਾ ਲੁਤਫ਼ ਉਠਾਉਣਾ ਸਰਵਜਨਕ ਤੌਰ ਤੇ ਜੇ ਪ੍ਰਾਪਤੀ ਹੈ ਤਾਂ ਨਿਜੀ ਜੀਵਨ ਲਈ ਅਪ੍ਰਾਪਤੀ ਵੀ ਹੈ।

—ਜੋਸ਼ ਬਿਲਿੰਗਸ

ਸਿਆਣੇ ਦੀ ਬੁੱਧੀ ਅਤੇ ਯੁੱਗਾਂ ਦਾ ਅਨੁਭਵ ਇਕ ਪਰਉਕਤੀ ਵਾਕ ਵਿਚ ਸੁਰੱਖਿਅਤ ਹੁੰਦਾ ਹੈ।

—ਡਿਜ਼ਰਾਈਲੀ

ਕੋਈ ਆਦਮੀ ਹੀ ਅਜਿਹਾ ਹੈ ਜਿਹੜਾ ਆਪਣੇ ਆਪ ਉੱਤੇ ਕਾਬੂ ਰਖ ਸਕਦਾ ਹੈ।

—ਪਾਈਥਾਗੋਰਸ

ਸਿੰਜਾਈਕਰਤਾ ਪਾਣੀ ਨੂੰ ਜਿੱਥੇ ਚਾਹੁਣ, ਲੈ ਜਾਂਦੇ ਹਨ, ਲੁਹਾਰ ਤੀਰ ਨੂੰ ਆਪਣੀ ਇੱਛਾ ਅਨੁਸਾਰ ਢਾਲਦੇ ਹਨ, ਤਰਖਾਣ ਆਪਣੀ ਮਰਜ਼ੀ ਅਨੁਸਾਰ ਲੱਕੜੀ ਨੂੰ ਮੋੜਦੇ ਹਨ, ਬੁੱਧੀਮਾਨ ਆਪਣੇ ਆਪ ਉੱਤੇ ਨਿਯੰਤਰਣ ਕਰਦੇ ਹਨ।

—ਦ ਧਰਮਪੇਡ

ਸਮੁੱਚੇ ਭਵਿੱਖ ਦੀ ਰੂਪ ਰੇਖਾ ਸਿਰਜਣੀ ਸਾਡੀ ਸਮੱਸਿਆ ਨਹੀਂ, ਪ੍ਰੰਤੂ ਇਸਦੇ ਨਿੱਕੇ ਜਿਹੇ ਹਿੱਸੇ ਦੀ ਈਮਾਨਦਾਰੀ ਨਾਲ ਨਿਰਧਾਰਤ ਨਿਯਮਾਂ ਅਨੁਸਾਰ ਰੂਪਰੇਖਾ ਤਿਆਰ ਕਰਨੀ ਜ਼ਰੂਰੀ ਹੈ।

—ਕਾਰਲਾਈਲ

ਜਿਹੜਾ ਵਿਅਕਤੀ ਹੌਸਲੇ ਅਤੇ ਉਤਸ਼ਾਹ ਨਾਲ ਮੰਦਭਾਗੇ ਸਮੇਂ ਨੂੰ ਜਰ ਲੈਣ ਦੀ ਜੁਗਤ ਤੋਂ ਜਾਣੂੰ ਹੈ, ਉਸਦੀ ਸੰਸਾਰ ਵਿਚ ਜਿੰਨੀ ਪ੍ਰਸੰਸਾ ਕੀਤੀ ਜਾਵੇ, ਘੱਟ ਹੈ।

—ਸੈਨੇਕਾ

ਜ਼ਿੰਦਗੀ ਵਿਚ ਸਫਲਤਾ ਪ੍ਰਾਪਤ ਕਰਨ ਲਈ ਤੁਹਾਨੂੰ ਜੂਆ ਖੇਡਣ ਦੀ ਲਤ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਜੂਆ ਲਾਲਚ ਦਾ ਪੁੱਤਰ, ਦੁਰਵਿਹਾਰ ਦਾ ਭਾਈ ਅਤੇ ਸਾਰੀਆਂ ਬੁਰਾਈਆਂ ਦਾ ਬਾਪ ਹੈ।

—ਵਾਸ਼ਿੰਗਟਨ

ਕੁਝ ਪੁਸਤਕਾਂ ਜਿਨ੍ਹਾਂ ਦਾ ਅਧਿਐਨ ਚੰਗੀ ਤਰ੍ਹਾਂ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਡੂੰਘਾਈ ਨਾਲ ਘੋਖਿਆ ਜਾਂਦਾ ਹੈ, ਸੈਂਕੜੇ ਤੋਂ ਵੱਧ ਨੂੰ ਸਿੱਖਿਆ ਦਿੰਦੀਆਂ ਹਨ, ਪਰ ਸਾਧਾਰਣ ਵਿਦਿਆਰਥੀ ਤਾਂ ਉਨ੍ਹਾਂ ਦੀ ਵਰਤੋਂ ਇੰਜ ਕਰਦੇ ਹਨ ਜਿਵੇਂ ਗਰਾਰੇ ਕਰਕੇ ਪਾਣੀ ਮੂੰਹ ਤੋਂ ਬਾਹਰ ਸੁਟ ਦਿੱਤਾ ਜਾਂਦਾ ਹੈ।

—ਐਫ. ਔਬਰੇ

ਜਿੰਨੇ ਕਿਸੇ ਵਿਅਕਤੀ ਕੋਲ ਵਿਚਾਰ ਵਧੇਰੇ ਹੋਣਗੇ, ਉਨ੍ਹਾਂ ਦੀ ਅਭਿਵਿਅਕਤੀ

ਲਈ ਘੱਟ ਤੋਂ ਘੱਟ ਸ਼ਬਦਾਂ ਦੀ ਵਰਤੋਂ ਕਰਦਾ ਹੈ। ਬੁੱਧੀਮਾਨ ਵਿਅਕਤੀ ਸਮਾਂ ਨਸ਼ਟ ਕਰਨ ਲਈ ਗੱਲਾਂ ਨਹੀਂ ਕਰਦਾ, ਬਲਕਿ ਉਹ ਤਾਂ ਸਮਾਂ ਬਚਾਉਣ ਲਈ ਵਾਰਤਾਲਾਪ ਕਰਦਾ ਹੈ।

—ਅੰਕਲ ਈਸਰ

ਸੱਤ ਖ਼ਤਰੇ ਅਜਿਹੇ ਹੁੰਦੇ ਹਨ, ਜਿਨ੍ਹਾਂ ਵੱਲੋਂ ਸਾਨੂੰ ਚੌਕਸੀ ਰੱਖਣੀ ਚਾਹੀਦੀ ਹੈ:

1. ਅਸੂਲਾਂ ਤੋਂ ਬਿਨਾਂ ਰਾਜਨੀਤੀ
2. ਕੰਮ ਕਾਰ ਤੋਂ ਬਿਨਾਂ ਦੌਲਤ
3. ਅੰਤਹਕਰਣ ਤੋਂ ਬਿਨਾਂ ਅਨੰਦ
4. ਚਰਿੱਤਰ ਤੋਂ ਬਿਨਾਂ ਗਿਆਨ
5. ਨੈਤਿਕਤਾ ਤੋਂ ਬਿਨਾਂ ਵਣਜ-ਵਪਾਰ
6. ਦਿਆਲਤਾ ਤੋਂ ਬਿਨਾਂ ਵਿਗਿਆਨ
7. ਕੁਰਬਾਨੀ ਤੋਂ ਬਿਨਾਂ ਪੂਜਾ

—ਮਹਾਤਮਾ ਗਾਂਧੀ

* ਸ਼ੁਭਇੱਛਾਵਾਂ ਅਤੇ ਅਸੀਸਾਂ ਵਿਚ ਸਭ ਤੋਂ ਵਧੀਆ ਚੰਗੀ ਸੁਪਤਨੀ ਦਾ ਹੋਣਾ ਹੁੰਦਾ ਹੈ। ਅਤੇ ਜੇ ਪਤਨੀ ਭੈੜੀ ਹੋਵੇ ਤਾਂ ਇਹ ਮਨੁੱਖੀ ਜੀਵਨ ਦੀ ਸਭ ਤੋਂ ਵੱਡੀ ਫਟਕਾਰ ਹੁੰਦੀ ਹੈ।

* ਚੰਗੀ ਪਤਨੀ ਬੁਰੇ ਦਿਨਾਂ ਵਿਚ ਦੋਸਤ, ਪਤੀ ਦੀ ਚੰਗੀ ਸਿਹਤ ਦੀ ਰਖਵਾਲੀ, ਬੀਮਾਰੀ ਸਮੇਂ ਉਸਦੀ ਦਿਆਲੂ ਸੇਵਿਕਾ, ਮੁਸੀਬਤ ਵਿਚ ਇਕ ਵਫ਼ਾਦਾਰ ਸਲਾਹਕਾਰ, ਬਿਪਤਾ ਸਮੇਂ ਸੁਖਦੇਹ, ਘਰੇਲੂ ਪ੍ਰਬੰਧਕੀ ਮਾਮਲਿਆਂ ਵਿਚ ਸੂਝਵਾਨ ਮੈਨੇਜਰ ਬਣਦੀ ਹੈ।

—ਐਲ. ਐਮ. ਸਟਰੈਚ

ਇਬਰਾਹੀਮ ਲਿੰਕਨ ਦੇ ਕਥਨ:

1. ਤੁਸੀਂ ਸੰਜਮ ਦੀ ਕਟੌਤੀ ਕਰ ਕੇ ਖੁਸ਼ਹਾਲੀ ਨਹੀਂ ਲਿਆ ਸਕਦੇ।

2. ਵੱਡੇ ਆਦਮੀਆਂ ਦੇ ਟੁਕੜੇ ਕਰਕੇ ਤੁਸੀਂ ਛੋਟੇ ਆਦਮੀਆਂ ਦੀ ਸਹਾਇਤਾ ਨਹੀਂ ਕਰ ਸਕਦੇ।

3. ਤੁਸੀਂ ਬਲਵਾਨ ਵਿਅਕਤੀਆਂ ਨੂੰ ਸਤਹੀਣ ਕਰਕੇ ਕਮਜ਼ੋਰਾਂ ਨੂੰ ਬਲਵਾਨ ਨਹੀਂ ਬਣਾ ਸਕਦੇ।

4. ਤੁਸੀਂ ਮਜ਼ਦੂਰੀ ਦੇਣ ਵਾਲਿਆਂ ਨੂੰ ਨੀਵਾਂ ਵਿਖਾ ਕੇ ਮਜ਼ਦੂਰਾਂ ਨੂੰ ਉੱਚਾ ਨਹੀਂ ਉਠਾ ਸਕਦੇ।

5. ਤੁਸੀਂ ਅਮੀਰਾਂ ਦੀ ਤਬਾਹੀ ਕਰਕੇ ਗਰੀਬਾਂ ਦੀ ਸਹਾਇਤਾ ਨਹੀਂ ਕਰ ਸਕਦੇ।

6. ਤੁਸੀਂ ਆਪਣੇ ਸਾਧਨਾਂ ਤੋਂ ਵੱਧ ਖਰਚ ਕਰ ਕੇ ਆਪਣੇ ਆਪ ਨੂੰ ਮੁਸੀਬਤਾਂ ਤੋਂ ਨਹੀਂ ਬਚਾ ਸਕਦੇ।

7. ਨਫ਼ਰਤ, ਗਲਾਨੀ ਪੈਦਾ ਕਰਕੇ ਤੁਸੀਂ ਮਾਨਵੀ ਭਾਈਚਾਰੇ ਵਿਚ ਵਾਧਾ ਨਹੀਂ ਕਰ ਸਕਦੇ।

8. ਉਧਾਰ ਲਏ ਧਨ ਨਾਲ ਤੁਸੀਂ ਆਪਣੀ ਸੁਰੱਖਿਆ ਨਹੀਂ ਕਰ ਸਕਦੇ।

9. ਤੁਸੀਂ ਆਪਣੇ ਚਰਿੱਤਰ ਅਤੇ ਉਤਸ਼ਾਹ ਦਾ ਕਿਸੇ ਦੂਸਰੇ ਦੇ ਨੇਤਰਤਵ ਅਤੇ ਸੁਤੰਤਰਤਾ ਨੂੰ ਚੁਰਾ ਕੇ ਨਿਰਮਾਣ ਨਹੀਂ ਕਰ ਸਕਦੇ।

10. ਤੁਸੀਂ ਕਿਸੇ ਆਦਮੀ ਦੀ ਸਥਾਈ ਸਹਾਇਤਾ ਉਸ ਲਈ ਕੁਝ ਕਰ ਕੇ ਨਹੀਂ ਕਰ ਸਕਦੇ। ਉਹ ਆਪਣੇ ਲਈ ਜੋ ਕਰ ਸਕਦਾ ਹੈ, ਆਪਣੀ ਸਹਾਇਤਾ ਨਾਲ ਹੀ ਕਰ ਸਕਦਾ ਹੈ।

—ਇਬਰਾਹੀਮ ਲਿੰਕਨ

ਕਿਸਮਤ ਉਸ ਲਈ ਫੰਦਾ ਬਣ ਜਾਂਦੀ ਹੈ, ਜਿਹੜਾ ਉਸਦੀ ਪਰਵਾਹ ਨਹੀਂ ਕਰਦਾ।

—ਸੁਆਮੀ ਰਾਮ ਤੀਰਥ

* ਜੇਕਰ ਤੁਸੀਂ ਇਕ ਸਾਲੀ ਵਿਵਸਥਾ ਕਰਨੀ ਚਾਹੁੰਦੇ ਹੋ ਤਾਂ ਅਨਾਜ ਉਗਾਓ।
* ਜੇਕਰ ਤੁਸੀਂ 30 ਸਾਲੀ ਯੋਜਨਾ ਬਨਾਉਣੀ ਚਾਹੁੰਦੇ ਹੋ ਤਾਂ ਦਰਖਤ ਲਗਾਓ।
* ਪ੍ਰੰਤੂ ਜੇ ਤੁਸੀਂ ਸੌ ਸਾਲਾ ਵਿਵਸਥਾ ਕਰਨੀ ਹੈ ਤਾਂ ਆਦਮੀਆਂ ਦੀ ਉਸਾਰੀ ਕਰੋ।

—ਇਕ ਚੀਨੀ ਕਹਾਵਤ

ਆਦਮੀ ਹੀ ਇਕ ਅਜਿਹਾ ਜਾਨਵਰ ਹੈ ਜਿਹੜਾ ਖਾਂਦਾ ਹੈ, ਜਦੋਂ ਉਸਨੂੰ ਭੁੱਖ ਨਹੀਂ ਹੁੰਦੀ। ਉਹ ਪੀਂਦਾ ਹੈ ਜਦੋਂ ਕਿ ਉਸਨੂੰ ਪਿਆਸ ਨਹੀਂ ਹੁੰਦੀ ਅਤੇ ਸਾਰੇ ਮੌਸਮਾਂ ਵਿਚ ਉਹ ਸੈਕਸ ਕਰਦਾ ਹੈ।

—ਵਾਲਟਰ ਸਕਾਟ

ਆਪਣੇ ਟੋਪ ਵਲ ਫੁਰਤੀ ਨਾਲ ਆਪਣਾ ਹੱਥ ਵਧਾਓ ਪ੍ਰੰਤੂ ਆਪਣੇ ਪਰਸ ਵੱਲ ਹੌਲੀ-ਹੌਲੀ।

—ਇਕ ਡੈਨਿਸ਼ ਕਹਾਵਤ

ਜਦੋਂ ਵਿਅਕਤੀ ਪਾਕਦਾਮਨ ਹੁੰਦੇ ਹਨ ਤਾਂ ਕਾਨੂੰਨ ਵਰਤੋਂ ਵਿਚ ਨਹੀਂ ਆਉਂਦੇ ਪਰੰਤੂ ਜਦੋਂ ਵਿਅਕਤੀ ਬਦਚਲਨ ਹੁੰਦੇ ਹਨ ਤਾਂ ਕਾਇਦੇ ਕਾਨੂੰਨ ਟੁੱਟੇ-ਭੱਜੇ ਹੋ ਜਾਂਦੇ ਹਨ।

—ਬੈਂਜਾਮਿਨ ਡਿਜ਼ਰੇਲੀ

ਖ਼ਿਮਾ-ਅਮਲ ਅਤੇ ਸੁਤੰਤਰਤਾ ਦੀ ਕੁੰਜੀ ਹੈ।

—ਹੰਨਾਹ ਅਰੇਂਡ

ਜਿਹੜੇ ਅਧਿਆਪਕ ਬੱਚਿਆਂ ਨੂੰ ਸਿੱਖਿਆ ਦਿੰਦੇ ਹਨ, ਉਨ੍ਹਾਂ ਦਾ ਬੱਚਿਆਂ ਦੇ ਮਾਪਿਆਂ ਤੋਂ ਵੀ ਵੱਧ ਸਤਿਕਾਰ ਕਰਨਾ ਚਾਹੀਦਾ ਹੈ। ਮਾਪੇ ਤਾਂ ਬੱਚਿਆਂ ਨੂੰ ਸਿਰਫ ਜਨਮ ਦਿੰਦੇ ਹਨ ਜਦ ਕਿ ਅਧਿਆਪਕ ਬੱਚਿਆਂ ਨੂੰ ਜੀਵਨ-ਜਾਂਚ ਸਿਖਾਉਂਦੇ ਹਨ।

—ਅਰਸਤੂ

ਇਸਤੋਂ ਪਹਿਲਾਂ ਕਿ ਅਸੀਂ ਆਪਣੇ ਬੱਚਿਆਂ ਨੂੰ ਇਹ ਕਹੀਏ ਕਿ ਈਮਾਨਦਾਰੀ ਵਧੀਆ ਨੀਤੀ ਹੈ, ਸਾਨੂੰ ਦੁਨੀਆ ਨੂੰ ਈਮਾਨਦਾਰ ਬਨਾਉਣਾ ਚਾਹੀਦਾ ਹੈ।

—ਬਰਨਾਰਡ ਸ਼ਾਅ

ਜੱਜ ਦਾ ਨੌਕਰ ਮਰ ਜਾਵੇ ਤਾਂ ਉਸਦੀ ਅੰਤਮ ਯਾਤਰਾ ਵਿਚ ਹਰ ਕੋਈ ਸ਼ਾਮਲ

ਹੁੰਦਾ ਹੈ। ਜੇ ਜੱਜ ਮਰ ਜਾਵੇ ਤਾਂ ਉਸਦੀ ਅੰਤਮ-ਯਾਤਰਾ ਵਿਚ ਕੋਈ ਵੀ ਸ਼ਾਮਲ ਨਹੀਂ ਹੁੰਦਾ।

—ਮਰਾਕੂ ਦੀ ਕਹਾਵਤ

ਕੇਵਲ ਖਿਆਲ ਕਰਨਾ ਇੰਜ ਹੈ ਜਿਵੇਂ ਕਿ ਕੋਈ ਫੁੱਲ ਇਕੱਠੇ ਕਰਦਾ ਹੈ ਪ੍ਰੰਤੂ ਸੋਚਣਾ ਵਿਚਾਰਨਾ ਇੰਜ ਹੈ ਜਿਵੇਂ ਕੋਈ ਫੁੱਲਾਂ ਦਾ ਗੁਲਦਸਤਾ ਬਣਾਉਂਦਾ ਹੈ।

—ਸਵੇਟ ਕਲੀਨ

ਜ਼ਿੰਦਗੀ ਦਾ ਸਮਾਂ ਬਹੁਤ ਘੱਟ ਹੈ, ਦੁਨੀਆਂ ਦੇ ਅਡੰਬਰ ਵੀ ਅਸਥਾਈ ਹਨ। ਪਰੰਤੂ ਸਿਰਫ ਉਹ ਹੀ ਹਮੇਸ਼ਾ ਜ਼ਿੰਦਾ ਰਹਿੰਦੇ ਹਨ ਜਿਹੜੇ ਦੂਜਿਆਂ ਲਈ ਜੀਵਨ ਗੁਜ਼ਾਰਦੇ ਹਨ। ਜਿਉਂਦਿਆਂ ਨਾਲੋਂ ਮੋਇਆਂ ਦੀ ਪੁਨਰ ਸਥਾਪਤੀ ਜ਼ਰੂਰੀ ਹੈ।

—ਸੁਆਮੀ ਵਿਵੇਕਾਨੰਦ

ਔਗੁਣ ਰਹਿਤ ਕੋਈ ਵਿਅਕਤੀ ਨਹੀਂ ਹੁੰਦਾ। ਜੋ ਰੱਬ ਦੇ ਬੰਦੇ ਸਮਝੇ ਜਾਂਦੇ ਹਨ, ਉਹ ਰੱਬ ਦੇ ਬੰਦੇ ਇਸ ਲਈ ਨਹੀਂ ਹੁੰਦੇ ਕਿ ਉਹ ਦੋਸ਼ ਰਹਿਤ ਹੁੰਦੇ ਹਨ, ਬਲਕਿ ਉਹ ਤਾਂ ਆਪਣੀਆਂ ਗਲਤੀਆਂ ਤੋਂ ਭਲੀਭਾਂਤੀ ਜਾਣੂੰ ਹੁੰਦੇ ਹਨ। ਉਹ ਆਪਣੀਆਂ ਗਲਤੀਆਂ ਵਿਰੁੱਧ ਲੜਦੇ ਹਨ, ਉਨ੍ਹਾਂ ਨੂੰ ਲੁਕੋਂਦੇ ਨਹੀਂ, ਉਨ੍ਹਾਂ ਵਿਚ ਸੁਧਾਰ ਕਰਨ ਲਈ ਖੁਦ ਹੀ ਤਤਪਰ ਰਹਿੰਦੇ ਹਨ।

—ਮਹਾਤਮਾ ਗਾਂਧੀ

ਜੇ ਮਨੁੱਖ ਜਾਤੀ ਪਦਾਰਥਕ ਖੁਸ਼ਹਾਲੀ ਨੂੰ ਲੰਮੇ ਸਮੇਂ ਲਈ ਸਥਾਈ ਬਨਾਉਣਾ ਚਾਹੁੰਦੀ ਹੈ ਤਾਂ ਉਸਨੂੰ ਇਕ ਦੂਜੇ ਨਾਲ ਅਨੰਦਮਈ ਅਤੇ ਮਿਲਵਰਤਣੀ ਢੰਗ ਨਾਲ ਵਿਹਾਰ ਕਰਨਾ ਚਾਹੀਦਾ ਹੈ। ਵਿਗਿਆਨ-ਉਨ੍ਹਾਂ ਲਈ ਉਹ ਕੁਝ ਹੀ ਕਰੇਗਾ, ਜੋ ਕੁਝ ਉਹ ਚਾਹੁੰਦੇ ਹਨ, ਇਸਤੋਂ ਵੀ ਵੱਧ ਜਿੰਨੀ ਉਨ੍ਹਾਂ ਨੇ ਕਲਪਨਾ ਕੀਤੀ ਹੈ।

—ਵਿੰਸਟਨ ਚਰਚਿਲ

ਸ਼ੈਤਾਨਾਂ ਵਿਚ ਅੰਤਰ ਘੱਟ ਹੈ, ਹਰ ਕੋਈ ਨਾਬਰ ਪੁੱਤਰ ਵਾਂਗ ਪਹਿਲ ਕਰਦਾ ਹੈ।

—ਇਕ ਚੀਨੀ ਕਹਾਵਤ

* ਇਕ ਡਾਕਟਰ ਦੀ ਭੁੱਲ ਕਬਰ ਵਿਚ ਦਫ਼ਨਾਈ ਜਾਂਦੀ ਹੈ।
* ਵਕੀਲ ਵਲੋਂ ਕੀਤੀ ਗਲਤੀ ਫਾਈਲਾਂ ਵਿਚ ਦਬ ਜਾਂਦੀ ਹੈ।
* ਇੱਕ ਇੰਜੀਨੀਅਰ ਦੀ ਭੁੱਲ ਇੱਟਾਂ ਵਿਚ ਚਿਣੀ ਜਾਂਦੀ ਹੈ।
* ਪ੍ਰੰਤੂ ਇਕ ਅਧਿਆਪਕ ਵਲੋਂ ਕੀਤੀ ਗ਼ਲਤੀ ਦਾ ਝਲਕਾਰਾ ਕੌਮ ਵਿਚੋਂ ਝਲਕਦਾ ਹੈ।

—ਸਵਾਮੀ ਵਿਵੇਕਾਨੰਦ

ਦ੍ਰਿੜ੍ਹ-ਸੰਕਲਪੀ ਵਿਅਕਤੀ ਘੱਟ ਬੋਲਦੇ ਹਨ ਪ੍ਰੰਤੂ ਉਹ ਆਪਣੇ ਵਿਹਾਰ ਤੇ ਆਚਰਣ ਵਿਚ ਸੰਜੀਦਾ ਹੁੰਦੇ ਹਨ।

—ਕਨਫਿਊਸ਼ੀਅਸ

ਜੀਵਨ ਨੂੰ ਅਨੰਦਮਈ ਬਣਾਉਣ ਦੀ ਥਾਂ ਸਾਡਾ ਮੁਖ ਉਦੇਸ਼ ਜੀਵਨ ਨੂੰ

ਬਾਰੁਜ਼ਗਾਰ ਬਨਾਉਣਾ ਹੋਣਾ ਚਾਹੀਦਾ ਹੈ।

—ਮੈਕਡਿਵਟ

ਨਿਸ਼ਚਿਤ ਉਮਰ ਤੋਂ ਪਿਛੋਂ ਗਿਆਨ ਪ੍ਰਾਪਤ ਕਰਨਾ ਵਧੇਰੇ ਰਚਨਾਤਮਕ ਕੰਮ ਕਾਰ ਤੋਂ ਮੂੰਹ ਮੋੜਦਾ ਹੈ। ਜਿਸ ਵਿਅਕਤੀ ਨੇ ਵਧੇਰੇ ਗਿਆਨ ਦੀ ਪ੍ਰਾਪਤੀ ਕੀਤੀ ਹੁੰਦੀ ਹੈ ਪਰ ਆਪਣੀ ਬੁੱਧੀ ਦੀ ਘੱਟ ਵਰਤੋਂ ਕਰਦਾ ਹੈ, ਉਹ ਸੋਚਣ ਵਿਚਾਰਨ ਦੀ ਸੁਸਤ ਪ੍ਰਕ੍ਰਿਆ ਦਾ ਸ਼ਿਕਾਰ ਹੋ ਜਾਂਦਾ ਹੈ।

—ਅਲਬਰਟ ਆਈਨਸਟੀਨ

ਖੁਸ਼ੀ ਜਾਂ ਗਮੀਂ ਸਮੇਂ, ਸੁਖ ਅਤੇ ਦੁਖ ਵਿਚ, ਸਫਲਤਾ ਜਾਂ ਅਸਫਲਤਾ ਦੇ ਮੌਕੇ ਤੇ, ਜਿੱਤ ਜਾਂ ਹਾਰ ਵੇਲੇ, ਧਰਮ, ਕਾਰੋਬਾਰ ਵਿਚ, ਜ਼ਿੰਦਗੀ ਦੇ ਹਰ ਮਾਮਲੇ ਵਿਚ, ਚਰਿੱਤਰ ਹੀ ਮੁਖ ਭੂਮਿਕਾ ਨਿਭਾਉਂਦਾ ਹੈ।

—ਅਗਿਆਤ

ਕਰੋਧ ਅਜਿਹੀ ਹਵਾ ਹੈ ਜਿਹੜੀ ਮਨ ਦੇ ਦੀਵੇ ਵਿਚੋਂ ਨਿਕਲ ਕੇ ਚਲਦੀ ਹੈ।

—ਰਾਬਰਟ ਇੰਜਰਸੋਲ

ਮਸ਼ਕਰੀ ਕਰਨ ਦੀ ਮੇਰੀ ਵਿਧੀ ਸੱਚ ਦਰਸਾਉਣਾ ਹੁੰਦਾ ਹੈ ਅਤੇ ਦੁਨੀਆਂ ਵਿਚ ਅਜਿਹੀ ਮਸ਼ਕਰੀ ਹੀ ਸਭ ਤੋਂ ਵਧੀਆ ਹੁੰਦੀ ਹੈ।

—ਬਰਨਾਰਡ ਸ਼ਾਅ

ਚਾਰ ਚੀਜ਼ਾਂ ਵਾਪਸ ਨਹੀਂ ਪਰਤਦੀਆਂ:

* ਮੂੰਹੋਂ ਨਿਕਲੇ ਸ਼ਬਦ
* ਕਮਾਨੋਂ ਨਿਕਲਿਆ ਤੀਰ
* ਗੁਜ਼ਰ ਚੁੱਕਾ ਸਮਾਂ
* ਖੁੰਝਿਆ ਮੌਕਾ

—ਅਗਿਆਤ

ਇਕ ਗੱਪੀ ਉਹ ਹੈ ਜਿਹੜਾ ਤੁਹਾਡੇ ਨਾਲ ਦੂਜਿਆਂ ਦੀਆਂ ਗੱਲਾਂ ਕਰਦਾ ਹੈ।

ਬਾਤੂਨੀ ਉਹ ਹੁੰਦਾ ਹੈ ਜਿਹੜਾ ਤੁਹਾਡੇ ਨਾਲ ਸਿਰਫ਼ ਆਪਣੀਆਂ ਹੀ ਗੱਲਾਂ ਕਰਦਾ ਹੈ।

ਅਤੇ ਪ੍ਰਤਿਭਾਸ਼ਾਲੀ ਵਾਰਤਾਲਾਪ ਉਹ ਹੁੰਦੀ ਹੈ ਜਿਹੜੀ ਤੁਹਾਡੇ ਨਾਲ ਕੇਵਲ ਤੁਹਾਡੇ ਸੰਬੰਧੀ ਕੀਤੀ ਜਾਂਦੀ ਹੈ।

—ਲੀਜੇ ਕਿਰਕ

ਮਹਾਨ ਵਿਚਾਰਾਂ ਵਾਲੇ ਮਹਾਨ ਵਿਅਕਤੀ ਅਦਨੇ ਲੋਕਾਂ ਦੇ ਅਦਨੇ ਵਿਚਾਰਾਂ ਦੁਆਰਾ ਹੀ ਨਿਸ਼ਾਨਾ ਬਣਾਏ ਜਾ ਸਕਦੇ ਹਨ।

—ਸੁਆਮੀ ਵਿਵੇਕਾਨੰਦ

ਸਚਮੁਚ ਅਸੀਂ ਮਿੱਟੀ ਦੇ ਕੀੜੇ ਬਣ ਚੁੱਕੇ ਹਾਂ ਜਿਹੜੇ ਹਰ ਇੱਕ ਦੇ ਪੈਰਾਂ ਹੇਠਾਂ

ਰੀਂਗ ਕੇ ਚਲਦੇ ਹਾਂ ਅਤੇ ਉਹ ਸਾਡੇ ਉਪਰ ਆਪਣੇ ਪੈਰ ਰੱਖਣ ਦੀ ਜੁਅਰਤ ਵੀ ਕਰਦੇ ਹਨ।

—ਸੁਆਮੀ ਵਿਵੇਕਾਨੰਦ

ਅਮੀਰ ਆਦਮੀ ਉਪਰ ਭਰੋਸਾ ਨਾ ਕਰੋ, ਉਹ ਤਾਂ ਜਿਉਂਦੇ ਨਾਲੋਂ ਬਹੁਤਾ ਮੁਰਦਾ ਹੁੰਦੇ ਹਨ।

—ਸੁਆਮੀ ਵਿਵੇਕਾਨੰਦ

ਜਿਹੜਾ ਆਪਣੇ ਗਿਆਨ ਵਿਚ ਵਾਧਾ ਨਹੀਂ ਕਰਦਾ, ਉਹ ਆਪਣੇ ਗਿਆਨ ਨੂੰ ਘਟਾਉਂਦਾ ਹੀ ਹੈ।

—ਦ ਤਾਲਮੁਡ

ਸਿਆਣੇ ਵਿਅਕਤੀ ਸੂਝਬੂਝ ਤੋਂ, ਸਧਾਰਣ ਵਿਅਕਤੀ ਤਜਰਬੇ ਤੋਂ, ਮੂਰਖ ਲੋੜ ਤੋਂ ਅਤੇ ਜ਼ਾਲਮ ਕੁਦਰਤੀ ਸੂਝ ਤੋਂ ਹੀ ਸਿੱਖਦੇ ਹਨ।

—ਸਿਸਰੋ

ਸਾਨੂੰ ਆਪਣੇ ਸਰੀਰਾਂ ਵਲੋਂ ਲਾਪਰਵਾਹੀ ਕਰਨ ਦਾ ਕੋਈ ਹੱਕ ਨਹੀਂ, ਕਿਉਂਕਿ ਅਸੀਂ ਆਪ ਇਨ੍ਹਾਂ ਦੀ ਸੰਰਚਨਾ ਨਹੀਂ ਕਰਦੇ।

—ਡਾ. ਆਰ. ਐਨ. ਟੈਗੋਰ

ਬਿਨਾਂ ਉਤਸ਼ਾਹ ਦੇ ਕੋਈ ਵੀ ਮਹਾਨ ਪ੍ਰਾਪਤੀ ਨਹੀਂ ਹੋ ਸਕਦੀ।

—ਐਮਰਸਨ

ਉਤਸ਼ਾਹ ਤੋਂ ਵਧਕੇ ਹੋਰ ਕੋਈ ਬਲ ਨਹੀਂ।

—ਬਾਲਮੀਕ

ਸਾਰੀਆਂ ਚਰਮਸੀਮਾਵਾਂ ਦੋਸ਼ਪੂਰਨ ਹੁੰਦੀਆਂ ਹਨ, ਗਲਤੀਆਂ ਦਾ ਉਲਟ ਸਚਾਈ ਨਹੀਂ ਹੁੰਦਾ, ਪਰ ਦੋਸ਼ ਫੇਰ ਵੀ ਬਣੇ ਰਹਿੰਦੇ ਹਨ। ਸੱਚ ਇਨ੍ਹਾਂ ਚਰਮਸੀਮਾਵਾਂ ਦੇ ਵਿਚਕਾਰ ਹੁੰਦਾ ਹੈ।

—ਸੈਸਿਲ

ਸੱਤਵਾਦੀ, ਰਿਸ਼ਟ-ਪੁਸ਼ਟ, ਤੰਦਰੁਸਤ ਮਨ ਅਜਿਹਾ ਮਨ ਹੁੰਦਾ ਹੈ ਜਿਹੜਾ ਮਹਾਨ ਅਤੇ ਸਧਾਰਣ ਵਸਤਾਂ ਇਕੋ ਸਮੇਂ ਗ੍ਰਹਿਣ ਕਰਦਾ ਹੈ।

—ਸੈਮੂਅਲ ਜਾਨਸਨ

17 ਇਕ ਸਿਆਣੇ ਬੁੱਧੀਮਾਨ ਵਿਅਕਤੀ ਨਾਲ ਮੇਜ਼ ਦੇ ਆਹਮਣੇ-ਸਾਹਮਣੇ ਕੀਤੀ ਸਧਾਰਣ ਵਾਰਤਾਲਾਪ-ਇਕ ਮਹੀਨੇ ਵਿਚ ਪੜ੍ਹੀਆਂ ਪੁਸਤਕਾਂ ਤੋਂ ਵੱਧ ਮੁੱਲਵਾਨ ਹੁੰਦੀ ਹੈ।

—ਇਕ ਚੀਨੀ ਕਹਾਵਤ

ਮਾਫ਼ ਕਰਨਾ ਚੰਗਾ ਹੈ ਅਤੇ ਭੁੱਲ ਜਾਣਾ ਉਸ ਤੋਂ ਵੀ ਚੰਗਾ ਹੈ।

—ਬਰਾਊਨਿੰਗ

ਸੁਸਤੀ ਦਰਿੱਦਰਤਾ ਦੀ ਕੁੰਜੀ ਹੈ, ਤੇ ਸਾਰੀਆਂ ਬੁਰਾਈਆਂ ਦਾ ਮੂਲ ਹੈ।

—ਸਪਰਜੀਅਨ

ਅਸੰਭਵ: ਇਹ ਜਿਉਂ ਦਾ ਤਿਉਂ ਸੁਭਾਗਸ਼ਾਲੀ ਸ਼ਬਦ ਨਹੀਂ ਹੈ, ਉਨ੍ਹਾਂ ਲਈ ਇਹ ਚੰਗਾ ਨਹੀਂ ਜਿਹੜੇ ਅਕਸਰ ਇਸਨੂੰ ਆਪਣੀ ਜ਼ਬਾਨ ਉਤੇ ਰੱਖਦੇ ਹਨ।

—ਕਾਰਲਾਈਲ

ਉਦੇਸ਼ਹੀਣ ਜੀਵਨ ਵਿਅਰਥ ਹੈ।

—ਅਗਿਆਤ

ਜੇ ਤੁਹਾਨੂੰ ਗਿਆਨ ਦੀ ਲੋੜ ਹੈ, ਇਸਦੇ ਲਈ ਤੁਹਾਨੂੰ ਕਰੜੀ ਘਾਲਣਾ ਕਰਨੀ ਚਾਹੀਦੀ ਹੈ।

ਜੇ ਤੁਹਾਨੂੰ ਭੋਜਨ ਦੀ ਲੋੜ ਹੈ ਇਸਦੇ ਲਈ ਵੀ ਮਿਹਨਤ ਕਰਨ ਦੀ ਲੋੜ ਹੈ।

ਜੇ ਤੁਹਾਨੂੰ ਪ੍ਰਸੰਨਤਾ ਚਾਹੀਦੀ ਹੈ, ਇਸਦੇ ਲਈ ਵੀ ਤੁਹਾਨੂੰ ਮੁਸ਼ੱਕਤ ਕਰਨ ਦੀ ਲੋੜ ਹੈ।

ਮਿਹਨਤ ਮੁਸ਼ੱਕਤ ਹੀ ਵਿਧੀ ਵਿਧਾਨ ਹੈ।

—ਰਸਕਿਨ

ਜੇ ਤੁਸੀਂ ਸੁਸਤ ਆਲਸੀ ਹੋ ਤਾਂ ਆਪਣੇ ਆਪ ਨੂੰ ਬੇਸਹਾਰਾ ਨਾ ਸਮਝੋ, ਜੇ ਤੁਸੀਂ ਬੇਸਹਾਰਾ ਹੋ ਤਾਂ ਆਲਸੀ ਨਾ ਬਣੋ।

—ਡਾ. ਜਾਨਸਨ

ਉੱਤਮ ਕਾਰਜ ਵਿਚ 1% ਉਤਸ਼ਾਹ ਹੁੰਦਾ ਹੈ ਜਦਕਿ 99% ਮਿਹਨਤ ਹੁੰਦੀ ਹੈ।

—ਥਾਮਸ ਅਲਵਾ ਏਡੀਸਨ

ਸਾਰੀਆਂ ਇੱਛਾਵਾਂ ਦਾ ਮੂਲ ਉਦੇਸ਼ ਘਰ ਵਿਚ ਖੁਸ਼ ਰਹਿਣਾ ਹੈ। ਇਸਦੇ ਨਤੀਜੇ ਵਜੋਂ ਹਰ ਉੱਦਮ ਤੇ ਮਿਹਨਤ ਇਸਦੀ ਸੰਭਾਲ ਕਰਦੀ ਹੈ। ਇਸੇ ਲਈ ਹਰ ਇੱਛਾ ਕਾਰਜਸ਼ੀਲ ਰਹਿੰਦੀ ਹੈ।

—ਜਾਨਸਨ

ਉੱਚੇ ਉਦੇਸ਼ ਵਾਲੇ ਇਨਸਾਨ ਨੂੰ ਅਰਾਮਤਲਬੀ ਅਤੇ ਲੋਕਪ੍ਰਿਯਤਾ ਤੋਂ ਬਚਣਾ ਚਾਹੀਦਾ ਹੈ।

—ਐਮਰਸਨ

ਆਪਣੇ ਜੀਵਨ ਵਿਚ ਦੂਰਦਰਸ਼ਤਾ ਦੇ ਕਾਇਦੇ ਕਾਨੂੰਨ ਪੱਕੇ ਕੀਤੇ ਬਿਨਾਂ ਜਿਹੜੇ ਵਿਅਕਤੀ ਇਨ੍ਹਾਂ ਨੂੰ ਸਿੱਖਣਾ ਚਾਹੁੰਦੇ ਹਨ, ਉਹ ਅਜਿਹੇ ਆਦਮੀ ਵਾਂਗ ਹਨ ਜਿਸਨੇ ਜ਼ਮੀਨ ਵਿਚ ਹਲ ਤਾਂ ਚਲਾਇਆ ਹੈ, ਪਰ ਬੀਜ ਨਹੀਂ ਬੀਜਿਆ।

—ਸ਼ੇਖ ਸਾਅਦੀ

ਠੀਕ ਢੁਕਵੇਂ ਸ਼ੁਭ ਅਵਸਰ ਉਪਰ ਉਚਾਰਿਆ ਇਕ ਸ਼ਬਦ ਯੁਗਾਂ ਯੁਗਾਂ ਲਈ ਵਿਚਾਰ ਸਾਮੱਗਰੀ ਬਣ ਜਾਂਦਾ ਹੈ।

—ਪੋਪ

ਸੁੰਦਰਤਾ ਲਈ ਖੁਸ਼ੀ ਤੋਂ ਵੱਡਾ ਹੋਰ ਕੋਈ ਸ਼ਿੰਗਾਰ ਨਹੀਂ ਹੈ।

—ਲੇਡੀ ਬਲੈਸਿੰਗਟਨ

ਸੁਤੰਤਰ ਲੋਕਾਂ ਦਾ ਧਮਕੀਆਂ ਕੁਝ ਨਹੀਂ ਵਿਗਾੜ ਸਕਦੀਆਂ।

—ਸਿਸਰੋ

ਦੁਰਵਿਵਹਾਰ ਦੀ ਇਸਤੋਂ ਵੱਡੀ ਕੋਈ ਉਦਾਹਰਣ ਨਹੀਂ ਜਿਹੀ ਕਿ ਝੂਠੀ ਪ੍ਰਸੰਸਾ ਹੈ। ਜੇਕਰ ਤੁਸੀਂ ਸਾਰੇ ਸਾਥੀਆਂ ਦੀ ਵੀ ਖੁਸ਼ਾਮਦ ਕਰੋ ਤਾਂ ਤੁਸੀਂ ਕਿਸੇ ਨੂੰ ਵੀ ਖ਼ੁਸ਼ ਨਹੀਂ ਕਰ ਸਕਦੇ। ਜੇਕਰ ਤੁਸੀਂ ਇਕ ਦੋ ਦੀ ਚਾਪਲੂਸੀ ਕਰੋਗੇ ਤਾਂ ਤੁਸੀਂ ਬਾਕੀਆਂ ਦਾ ਨਿਰਾਦਰ ਕਰੋਗੇ।

—ਸਵਿਫ਼ਟ

ਸਹਿਣਸ਼ੀਲਤਾ ਭਾਵੇਂ ਕੌੜੀ ਹੁੰਦੀ ਹੈ ਪਰ ਇਸਦਾ ਫਲ ਮਿੱਠਾ ਹੁੰਦਾ ਹੈ।

—ਰੂਸੋ

ਪ੍ਰਕ੍ਰਿਤੀ ਆਪਣੀ ਵਿਕਾਸ ਪ੍ਰਕ੍ਰਿਆ ਵਿਚ ਰੁਕਣਾ ਨਹੀਂ ਜਾਣਦੀ। ਅਤੇ ਉਹ ਆਪ ਨਿਸ਼ਕ੍ਰਿਅਤਾ ਅਤੇ ਸੁਸਤੀ ਉਪਰ ਫਟਕਾਰ ਪਾਉਂਦੀ ਹੈ।

—ਗੇਟੇ

ਉਹ ਵਿਅਕਤੀ ਜਿਹੜਾ ਕਦੇ ਵੀ ਆਪਣੇ ਵਿਚਾਰ ਨਹੀਂ ਬਦਲਦਾ, ਖੜੋਤੇ ਪਾਣੀ ਵਾਂਗ ਹੈ ਅਤੇ ਆਪਣੀ ਬੁੱਧੀ ਵਿਚ ਗੈਂਗਣ ਵਾਲੇ ਕੀੜੇ ਪੈਦਾ ਕਰਦਾ ਹੈ।

—ਵਿਲੀਅਮ ਬਲੇਕ

ਚਾਰ ਚੀਜ਼ਾਂ ਹਨ ਜਿਨ੍ਹਾਂ ਤੋਂ ਸਿੱਖਿਅਕ (ਅਧਿਆਪਕ) ਬਿਲਕੁਲ ਮੁਕਤ ਹੈ:

* ਉਹ ਪੂਰਵ ਨਿਸ਼ਚਿਤ ਨਿਰਣੇ ਨਹੀਂ ਲੈਂਦਾ।
* ਮਨਮਰਜ਼ੀ ਦੇ ਸੰਕਲਪ ਧਾਰਨ ਨਹੀਂ ਕਰਦਾ।
* ਢੀਠਤਾ ਨਹੀਂ ਵਿਖਾਉਂਦਾ।
* ਉਹ ਹਉਮੈਂਵਾਦੀ ਨਹੀਂ ਹੁੰਦਾ।

—ਕਨਫਿਊਸ਼ਿਅਸ

ਧਨ ਦੌਲਤ ਦਾ ਹੋਣਾ ਚੰਗਾ ਹੈ, ਇਹ ਤੁਹਾਡੀ ਕੀਮਤੀ ਸੇਵਾਦਾਰ ਹੋ ਸਕਦੀ ਹੈ। ਇਸਦੇ ਅਧੀਨ ਰਹਿਣਾ ਇੰਜ ਹੈ ਜਿਵੇਂ ਕੋਈ ਸ਼ੈਤਾਨ ਦਾ ਗ਼ੁਲਾਮ ਹੋਵੇ, ਇਹ ਸਭ ਤੋਂ ਵੱਧ ਕਮੀਨੀ ਅਤੇ ਭੈੜੀ ਕਿਸਮ ਦੀ ਸ਼ੈਤਾਨ ਹੁੰਦੀ ਹੈ।

—ਟਰੈਓਨ ਐਡਵਿਡੀ

ਦੌਲਤ ਸਤਿਕਾਰ, ਦੋਸਤ, ਜਿੱਤ ਅਤੇ ਰਾਜ ਪ੍ਰਾਪਤ ਕਰਵਾ ਸਕਦੀ ਹੈ।

—ਮਿਲਟਨ

ਫਜ਼ੂਲ ਖਰਚ ਬੰਦਾ ਆਪਣੇ ਉਤਰਾਧਿਕਾਰੀ ਨੂੰ ਲੁਟਦਾ ਹੈ ਜਦਕਿ ਕੰਜੂਸ ਆਪਣੇ ਆਪ ਨੂੰ ਹੀ।

—ਬਰੁਯੇਰੇ

ਮੁਕਤੀ ਕਦੇ ਵੀ ਸਰਕਾਰ ਪਾਸੋਂ ਪ੍ਰਾਪਤ ਨਹੀਂ ਹੁੰਦੀਂ, ਮੁਕਤੀ ਤਾਂ ਹਮੇਸ਼ਾ ਸਰਕਾਰ ਦੀ ਪਰਜਾ ਤੋਂ ਮਿਲਦੀ ਹੈ। ਮੁਕਤੀ ਦਾ ਇਤਿਹਾਸ ਵਿਰੋਧ ਅਥਵਾ ਟਾਕਰੇ ਦਾ ਇਤਿਹਾਸ ਹੈ।

—ਵੁਡਰੋਵਿਲਸਨ

ਦੌਲਤ ਅਤੇ ਸਮਾਂ ਜ਼ਿੰਦਗੀ ਦਾ ਸਭ ਤੋਂ ਭਾਰੀ ਬੋਝ ਹਨ ਅਤੇ ਨਾਖੁਸ਼ ਵਿਅਕਤੀ ਉਹ ਹਨ ਜਿਨ੍ਹਾਂ ਕੋਲ ਦੌਲਤ ਅਤੇ ਸਮਾਂ ਵਧੇਰੇ ਹੁੰਦਾ ਹੈ ਪਰ ਉਹ ਇਸਦੀ ਸੁਵਰਤੋਂ ਕਰਨਾ ਨਹੀਂ ਜਾਣਦੇ।

—ਟੈਨੀਸਨ

ਵਧੇਰੇ ਵਿਅਕਤੀ ਹਨ ਜਿਹੜੇ ਚੰਗੀਆਂ ਗੱਲਾਂ ਕਰਦੇ ਹਨ, ਪ੍ਰੰਤੂ ਬਹੁਤ ਥੋੜ੍ਹੇ ਹੁੰਦੇ ਹਨ ਜਿਹੜੇ ਉਨ੍ਹਾਂ ਦੀਆਂ ਗੱਲਾਂ ਨੂੰ ਧਿਆਨ ਨਾਲ ਸੁਣਦੇ ਹਨ ਕਿਉਂਕਿ ਇਸਦੇ ਲਈ ਮਨ-ਬੁੱਧੀ ਦੀ ਸ਼ਕਤੀ ਲੋੜੀਂਦੀ ਹੈ।

—ਰਬਿੰਦਰਨਾਥ ਟੈਗੋਰ

ਮਨ ਦੀ ਇੱਛਾ ਨੂੰ ਪ੍ਰੀਵਰਤਨ ਨਾਲ ਸ਼ਕਤੀਸ਼ਾਲੀ ਨਹੀਂ ਬਣਾਇਆ ਜਾ ਸਕਦਾ। ਇਸ ਨਾਲ ਤਾਂ ਇਹ ਕਮਜ਼ੋਰ ਹੁੰਦੀ ਹੈ ਅਤੇ ਜਕੜੀ ਜਾਂਦੀ ਹੈ ਪ੍ਰੰਤੂ ਇਸਨੂੰ ਹਮੇਸ਼ਾ ਆਪਣੇ ਅੰਦਰ ਖਪਾ ਲੈਣਾ ਚਾਹੀਦਾ ਹੈ। ਇੱਛਾ ਸ਼ਕਤੀ ਆਪਣੇ ਅੰਦਰ ਇਸਨੂੰ ਜਜ਼ਬ ਕਰਨ ਦੀ ਪ੍ਰਕ੍ਰਿਆ ਰਾਹੀਂ ਮਜ਼ਬੂਤ ਹੁੰਦੀ ਹੈ।

—ਸਵਾਮੀ ਵਿਵੇਕਾਨੰਦ

ਆਦਮੀਆਂ ਨਾਲੋਂ ਔਰਤਾਂ ਆਪਣਾ ਸਮਾਂ ਵਧੀਆ ਲੰਘਾਉਂਦੀਆਂ ਹਨ ਕਿਉਂਕਿ ਉਨ੍ਹਾਂ ਲਈ ਬਹੁਤ ਚੀਜ਼ਾਂ ਵਰਜਿਤ ਹਨ।

—ਆਸਕਰ ਵਾਈਲਡ

ਵਿਅਕਤੀਗਤ ਤੌਰ ਤੇ ਮੈਂ ਸਿੱਖਣ ਲਈ ਹਮੇਸ਼ਾ ਤਿਆਰ ਰਹਿੰਦਾ ਹਾਂ, ਭਾਵੇਂ ਮੈਂ ਹਮੇਸ਼ਾ ਇਹ ਨਹੀਂ ਚਾਹੁੰਦਾ ਕਿ ਮੈਨੂੰ ਪੜ੍ਹਾਇਆ ਜਾਵੇ।

—ਵਿੰਸਟਨ ਚਰਚਿਲ

ਇਕ ਆਦਮੀ ਨੂੰ ਆਪਣੇ ਕੰਨ ਖੌਫ਼ ਤੇ ਡਰ ਨੂੰ ਠੱਪ ਕਰ ਲੈਣ ਲਈ ਬੰਦ ਕਰ ਲੈਣੇ ਚਾਹੀਦੇ ਹਨ, ਕੇਵਲ ਸਿੱਧੇ ਸਾਦੇ ਮਨ ਨਾਲ ਅਜਿਹੀ ਦੌੜ ਦੌੜਦੇ ਰਹਿਣਾ ਚਾਹੀਦਾ ਹੈ ਜਿਹੜੀ ਉਸਦੇ ਸਾਹਮਣੇ ਨਿਰਧਾਰਤ ਹੈ।

—ਆਰ. ਐਲ. ਸਟੀਵਸਨ

ਜੇ ਕਿਸੇ ਇਕ ਆਦਮੀ ਨੂੰ ਉਹਦੀ ਫਰਜ਼-ਭਾਵਨਾ ਸੰਤਾਪ ਦਿੰਦੀ ਹੈ ਤਾਂ ਇਹ ਉਸਨੂੰ ਲਾਪਰਵਾਹ ਬਣਨ ਦੇ ਯੋਗ ਵੀ ਬਣਾਉਂਦੀ ਹੈ।

—ਐਚ. ਐਲ. ਮੈਨਕੇਨ

ਕਿਸੇ ਦੀ ਉਮਰ ਦਾ ਪਤਾ ਇਨ੍ਹਾਂ ਚਾਰ ਗੱਲਾਂ ਤੋਂ ਲੱਗਦਾ ਹੈ:

1. ਜਦੋਂ ਪੁਰਾਣੀ ਲੱਕੜ ਅੱਗ ਵਿਚ ਪਾਈ ਜਾਵੇ।
2. ਜਦੋਂ ਪੁਰਾਣੀ ਸ਼ਰਾਬ ਪੀਤੀ ਜਾਵੇ।
3. ਜਦੋਂ ਪੁਰਾਣੇ ਦੋਸਤ ਉਪਰ ਵਿਸ਼ਵਾਸ ਕੀਤਾ ਜਾਵੇ।
4. ਜਦੋਂ ਪੁਰਾਣਾ ਲੇਖਕ ਪੜ੍ਹਿਆ ਜਾਵੇ।

—ਫਰਾਂਸਿਸ ਬੇਕਨ

ਮੈਂ ਸਿਰਫ਼ ਇਕੋ ਠੀਕ ਅਥਵਾ ਉਚਿਤ ਜਾਣਦਾ ਹਾਂ, ਉਹ ਹੈ ਕਿ ਸਾਨੂੰ ਠੀਕ

ਵਿਧੀ ਨਾਲ ਆਪਣੇ ਫਰਜ਼ਾਂ ਦੀ ਪੂਰਤੀ ਕਰਨੀ ਚਾਹੀਦੀ ਹੈ।

—ਮਹਾਤਮਾ ਗਾਂਧੀ

ਸੰਸਾਰ ਵਿਚ ਕੇਵਲ ਦੋ ਹੀ ਸ਼ਕਤੀਆਂ ਹਨ। ਤਲਵਾਰ-ਕਲਮ। ਅੰਤ ਵਿਚ ਕਲਮ ਤਲਵਾਰ ਉਪਰ ਜਿੱਤ ਪ੍ਰਾਪਤ ਕਰਦੀ ਹੈ।

—ਨੈਪੋਲੀਅਨ

ਬਹੁਤ ਸਾਰੇ ਵਾਦ ਵਿਵਾਦ ਛੇਤੀ ਹੀ ਖਤਮ ਹੋ ਜਾਣ ਜੇਕਰ ਇਨ੍ਹਾਂ ਵਿਚ ਉਲਝੇ ਇਨਸਾਨ ਆਪਣੀਆਂ ਠੀਕ-ਠੀਕ ਸ਼ਰਤਾਂ ਨਿਰਧਾਰਤ ਕਰ ਦੇਣ ਅਤੇ ਆਪਣੇ ਬਿਆਨਾਂ ਉੱਪਰ ਪਰਪੱਕ ਰਹਿਣ।

—ਟਾਇਰਨ ਏਡਵਰਡ

ਇਤਿਹਾਸ ਚਰਿੱਤਰ ਅਤੇ ਹਾਲਾਤ ਦੇ ਵਿਚਕਾਰ ਹੋਏ ਟਾਕਰੇ ਦਾ ਦਸਤਾਵੇਜ਼ ਹੈ।

—ਡੋਨਾਲਡ ਕਰੈਫ਼ਟਨ

ਇਤਿਹਾਸ ਵਿਅਕਤੀਗਤ ਵਿਸ਼ੇਸ਼ਤਾ ਅਤੇ ਹਾਲਾਤ ਏ-ਹਾਜ਼ਰਾਂ ਦੇ ਵਿਚਕਾਰ ਹੋਈ ਮੁਠਭੇੜ ਦਾ ਲਿਖਤੀ ਪ੍ਰਮਾਣ ਹੈ।

—ਡੋਨਾਲਡ ਕਰੈਫ਼ਟਨ

ਦੁਖਾਂਤ ਦਾ ਅੰਤ ਮੌਤ ਹੁੰਦਾ ਹੈ ਜਦ ਕਿ ਸਾਰੇ ਸੁਖਾਂਤ ਮਿਲਣ ਉਪਰ ਖ਼ਤਮ ਹੁੰਦੇ ਹਨ।

—ਅਗਿਆਤ

ਸਮਾਜ ਦੋ ਸ਼੍ਰੇਣੀਆਂ ਦਾ ਮਿਸ਼ਰਣ ਹੈ। ਪਹਿਲੇ ਉਹ ਜਿਹੜੇ ਆਪਣੀ ਭੁੱਖ ਤੋਂ ਵਧ ਭੋਜਨ ਕਰਦੇ ਹਨ। ਦੂਜੇ ਉਹ ਜਿਨ੍ਹਾਂ ਨੂੰ ਆਪਣੇ ਲਈ ਪ੍ਰਾਯਪਤ ਭੋਜਨ ਤੋਂ ਵਧੇਰੇ ਭੁੱਖ ਹੈ।

—ਚੈਮਫੋਰਟ

ਸਾਰੇ ਆਵਿਸ਼ਕਾਰ ਅਜਿਹੇ ਵਿਅਕਤੀਆਂ ਵਲੋਂ ਕੀਤੇ ਜਾਂਦੇ ਹਨ ਜਿਨ੍ਹਾਂ ਦੀਆਂ ਭਾਵਨਾਵਾਂ ਉਨ੍ਹਾਂ ਦੀ ਸੋਚ ਤੋਂ ਅੱਗੇ ਹੁੰਦੀਆਂ ਹਨ।

—ਸੀ. ਐਚ. ਪਾਰਖਰਸਟ

ਅਭਿਮਾਨੀ ਵਿਅਕਤੀਆਂ ਦੇ ਮਿੱਤਰ ਨਹੀਂ ਹੁੰਦੇ। ਖੁਸ਼ਹਾਲੀ ਵਿਚ ਵੀ, ਉਹ ਕਿਸੇ ਨੂੰ ਨਹੀਂ ਜਾਣਦੇ, ਮੁਸੀਬਤ ਵਿਚ ਵੀ, ਉਨ੍ਹਾਂ ਨੂੰ ਕੋਈ ਨਹੀਂ ਜਾਣਦਾ।

—ਸਿਡਨੀ ਸਮਿਥ

ਦੋ ਸ਼ਕਤੀਆਂ ਜਿਹੜੀਆਂ ਮੇਰੀ ਰਾਇ ਅਨੁਸਾਰ ਕਿਸੇ ਬੁੱਧੀਮਾਨ ਵਿਅਕਤੀ ਵਿਚ ਹੁੰਦੀਆਂ ਹਨ, ਉਹ ਹਨ—ਸਬਰ ਤੇ ਸਹਿਣਸ਼ੀਲਤਾ ਅਤੇ ਪਰਹੇਜ਼ ਤੇ ਧੀਰਜ।

—ਐਪਿਕਟੀਟਸ

ਸਭ ਤੋਂ ਬੇਹਤਰੀਨ ਸਿੱਖਿਆ ਸੰਸਾਰ ਵਿਚ ਉਹ ਹੁੰਦੀ ਹੈ ਜਿਹੜੀ ਰੋਜ਼ਗਾਰ ਪ੍ਰਾਪਤ ਕਰਨ ਲਈ ਕੀਤੇ ਸੰਘਰਸ਼ ਰਾਹੀਂ ਪ੍ਰਾਪਤ ਹੁੰਦੀ ਹੈ।

—ਵੈਂਡੇਲ ਫਿਲਿਪਸ

ਜਿਥੇ ਨਾਦਾਨੀ ਅਨੰਦਮਈ ਹੈ, ਉਥੇ ਸਿਆਣਾ ਬਣਨਾ ਮੂਰਖਤਾ ਹੈ।

—ਅਗਿਆਤ

ਕੀੜੀ ਤੋਂ ਵੱਧ ਕੋਈ ਸਿੱਖਿਆ ਨਹੀਂ ਦਿੰਦਾ ਭਾਵੇਂ ਉਹ ਕਹਿੰਦੀ ਕੁਝ ਵੀ ਨਹੀਂ।

—ਫਰੈਂਕਲਿਨ

ਲੋਕਾਂ ਦਾ ਸੁਨਿਹਰੀ ਜੁਗ ਉਦੋਂ ਆਉਂਦਾ ਹੈ ਜਦੋਂ ਉਹ ਸੋਨੇ ਨੂੰ ਭੁਲ ਚੁਕੇ ਹੁੰਦੇ ਹਨ।

—ਜੀ. ਕੇ. ਚੱਸਟਰਟਨ

ਪ੍ਰਕ੍ਰਿਤੀ ਦਾ ਅਧਿਐਨ ਕਰੋ, ਇਸ ਵਿਚ ਪ੍ਰਮਾਤਮਾ ਦੀ ਝਲਕ ਵਿਖਾਈ ਦਿੰਦੀ ਹੈ।

—ਚਾਰਲਸ ਕਿੰਗਸਲੇ

ਦੌਲਤ ਦੀ ਅਧਿਕਤਾ ਹਿਰਸ ਲਾਲਚ ਦਾ ਗੁਲਾਮ ਬਣਨ ਦਾ ਕਾਰਨ ਬਣਦੀ ਹੈ।

—ਮਾਰਲੋ

ਆਓ ਅਸੀ ਆਪਣੇ ਆਪ ਦਾ ਅਧਿਐਨ ਕਰੀਏ ਤਾਂ ਕਿ ਆਦਰਯੋਗ ਕਦਮ ਵਿਵੇਕਸ਼ੀਲਤਾ ਤੋਂ ਬਿਨਾ ਨਾ ਧਰਿਆ ਜਾਵੇ।

—ਸ਼ੇਕਸਪੀਅਰ

ਸਾਡੀ ਆਮਦਨੀ ਸਾਡੇ ਜੁੱਤਿਆਂ ਵਾਂਗ ਹੈ। ਜੇਕਰ ਛੋਟੇ ਹਨ ਤਾਂ ਚੂੰਢੀ ਭਰਦੇ ਹਨ, ਜੇਕਰ ਵੱਡੇ ਹਨ ਤਾਂ ਠੁੱਡੇ ਜਾਂ ਠੋਕਰ ਦਾ ਕਾਰਣ ਬਣਦੇ ਹਨ।

—ਕੋਲਟਨ

ਕਿਧਰੇ ਵੀ ਨਰਕ ਨਹੀਂ ਹੈ, ਬਹੁਤ ਸਾਰੇ ਪਰਚਾਰਕ ਝੂਠੇ ਬਹਾਨੇ ਲਾ ਕੇ ਪੈਸੇ ਬਟੋਰ ਰਹੇ ਹਨ।

—ਬਿਲੀ ਸੰਡੇ

ਘਰ ਕੁੜੀ ਲਈ ਕੈਦਖ਼ਾਨਾ ਹੈ ਪਰ ਔਰਤਾਂ ਲਈ ਕਾਰਜਸ਼ਾਲਾ (ਵਰਕਸ਼ਾਪ) ਵਾਂਗ ਹੈ।

—ਬਰਨਾਰਡ ਸ਼ਾਅ

ਜੇਕਰ ਕੋਈ ਵਿਅਕਤੀ ਸੂਝਬੂਝ ਨਾਲ ਆਪਣਾ ਧਨ ਖਰਚਦਾ ਹੈ, ਕੋਈ ਵੀ ਉਸਤੋਂ ਕੁਝ ਨਹੀਂ ਲੈ ਸਕਦਾ। ਸੂਝਬੂਝ ਨਾਲ ਖਰਚਿਆ ਧਨ ਹਮੇਸ਼ਾ ਹੀ ਵਧੀਆ ਵਿਆਜ ਅਦਾ ਕਰਦਾ ਹੈ।

—ਫਰੈਂਕਲਿਨ

ਇਹ ਪੁਰਸ਼ ਹੀ ਹੁੰਦੇ ਹਨ ਜਿਨ੍ਹਾਂ ਨੇ ਧਰਮ ਗ੍ਰੰਥਾਂ ਦੀ ਰਚਨਾ ਕੀਤੀ ਹੁੰਦੀ ਹੈ। ਧਰਮ ਗ੍ਰੰਥ ਮਹਾਂਪੁਰਸ਼ ਨਹੀਂ ਸਿਰਜਦੇ। ਆਦਮ, ਡੇਵਿਡ, ਜੀਓਸ, ਅਬਰਾਹਮ, ਕ੍ਰਿਸ਼ਨ, ਬੁੱਧ, ਨਾਨਕ, ਕਬੀਰ, ਦਿਆਨੰਦ ਸੰਸਾਰ ਦੀ ਅਮੁੱਲ ਪੈਤਰਕ ਪੂੰਜੀ ਹਨ। ਉਹ ਸਾਡੇ ਮਹਾਨ ਵੱਡ-ਵਡੇਰੇ ਹਨ। ਇਨ੍ਹਾਂ ਦਾ ਖ਼ੂਨ ਵੱਧ ਘੱਟ ਰੂਪ ਵਿਚ ਸਾਡੀਆਂ ਨਾੜੀਆਂ ਵਿਚ ਵਗਦਾ ਹੈ।

—ਕਾਜ਼ੀ ਨਜ਼ਰੁਲ ਇਸਲਾਮ (ਬੰਗਲਾਦੇਸ਼)

ਜਿਹੜਾ ਵਿਅਕਤੀ ਚੰਗੇਰੇ ਵਾਤਾਵਰਣ ਵਿਚ ਰਹਿੰਦਾ ਹੈ, ਜ਼ਿੰਦਗੀ ਵਿਚ ਫਜ਼ੂਲ ਗੱਲਾਂ ਦੀ ਪ੍ਰਵਾਹ ਨਹੀਂ ਕਰਦਾ, ਆਪਣੀ ਚਾਦਰ ਵੇਖ ਕੇ ਪੈਰ ਪਸਾਰਦਾ ਹੈ, ਉਸਦੇ ਜੀਵਨ ਵਿਚ ਕੋਈ ਮੁਸੀਬਤ ਨਹੀਂ ਆਉਂਦੀ। ਉਸਦੀ ਜ਼ਿੰਦਗੀ ਹਮੇਸ਼ਾ ਸ਼ਾਂਤਮਈ ਰਹਿੰਦੀ ਹੈ।

—ਅਗਿਆਤ

ਜਿਨ੍ਹਾਂ ਨੇ ਪ੍ਰੀਖਿਆ ਦੇ ਲਈ ਪੂਰੀ ਤਿਆਰੀ ਕੀਤੀ ਹੁੰਦੀ ਹੈ, ਉਹ ਵੀ ਪ੍ਰੀਖਿਆ ਤੋਂ ਡਰਦੇ ਹਨ। ਪਾਗਲ ਤੋਂ ਪਾਗਲ ਵਿਅਕਤੀ ਵੀ ਅਜਿਹੇ ਸਵਾਲ ਪੁੱਛ ਸਕਦਾ ਹੈ, ਜਿਨ੍ਹਾਂ ਦੇ ਉੱਤਰ ਸਿਆਣੇ ਤੋਂ ਸਿਆਣਾ ਵਿਅਕਤੀ ਵੀ ਨਹੀਂ ਦੇ ਸਕਦਾ।

—ਕਾਲਟਨ

ਜ਼ਿੰਦਗੀ ਦਾ ਸਭ ਤੋਂ ਭਾਰੀ ਬੋਝ ਧਨ ਅਤੇ ਸਮਾਂ ਹੁੰਦੇ ਹਨ। ਵਿਅਕਤੀਆਂ ਵਿਚੋਂ ਜਿਹੜੇ ਦੁਖੀ ਹਨ ਉਹ ਹਨ ਜਿਨ੍ਹਾਂ ਕੋਲ ਜਾਂ ਤਾਂ ਧਨ ਦੀ ਬਹੁਲਤਾ ਹੈ ਜਾਂ ਸਮਾਂ ਵਧੇਰੇ ਹੈ ਅਤੇ ਉਹ ਇਨ੍ਹਾਂ ਦੀ ਢੁਕਵੀਂ ਵਰਤੋਂ ਕਰਨਾ ਨਹੀਂ ਜਾਣਦੇ।

—ਜਾਨਸਨ

ਨਿਮਰਤਾ ਸਾਰੇ ਸਦਾਚਾਰਾਂ ਦੀ ਪ੍ਰਪੱਕ ਨੀਂਹ ਹੁੰਦੀ ਹੈ।

—ਕਨਫਿਊਸ਼ੀਅਸ

ਇਹ ਹੰਕਾਰ ਹੀ ਹੁੰਦਾ ਹੈ ਜਿਹੜਾ ਫ਼ਰਿਸ਼ਤਿਆਂ ਨੂੰ ਦੈਂਤ ਬਣਾ ਦਿੰਦਾ ਹੈ। ਇਹ ਨਿਰਮਾਣਤਾ ਹੀ ਹੁੰਦੀ ਹੈ ਜਿਹੜੀ ਆਦਮੀਆਂ ਨੂੰ ਫ਼ਰਿਸ਼ਤੇ ਬਣਾ ਦਿੰਦੀ ਹੈ।

—ਆਗਸਟੀਨ

ਸਦਾਚਾਰ ਦੀ ਸਥਾਪਤੀ ਲਈ ਬਹਾਦਰੀ ਇਕ ਐਡਾ ਜ਼ਰੂਰੀ ਗੁਣ ਹੈ ਜਿਸਦਾ ਹਰ ਸਮੇਂ ਸਤਿਕਾਰ ਹੁੰਦਾ ਹੈ। ਉਸ ਵੇਲੇ ਵੀ ਜਦੋਂ ਕਿ ਇਸਦਾ ਮੇਲ ਦੁਰਾਚਾਰ ਨਾਲ ਹੋਵੇ।

—ਸੇਮੁਅਲ ਜਾਨਸਨ

ਬੋਲਣ, ਲਿਖਣ ਦੀ ਸੁਤੰਤਰਤਾ ਸਵਰਾਜ ਦੀ ਬੁਨਿਆਦ ਹੁੰਦੀ ਹੈ। ਜੇ ਬੁਨਿਆਦ ਨੂੰ ਖ਼ਤਰਾ ਹੈ, ਤਾਂ ਇਸ ਦੀ ਸੁਰੱਖਿਆ ਲਈ ਤੁਹਾਨੂੰ ਆਪਣੀ ਸਾਰੀ ਸ਼ਕਤੀ ਜੁਟਾ ਦੇਣੀ ਚਾਹੀਦੀ ਹੈ।

—ਮਹਾਤਮਾ ਗਾਂਧੀ

ਹਰ ਕਲੰਕ ਦਾ ਆਧਾਰ ਨਿਰੋਲ ਭ੍ਰਿਸ਼ਟ ਵਿਸ਼ਵਾਸ ਹੁੰਦਾ ਹੈ।

—ਆਸਕਰ ਵਾਈਲਡ

ਕਿਸੇ ਵਿਅਕਤੀ ਦਾ ਮੁੱਲ ਉਨ੍ਹਾਂ ਚੀਜ਼ਾਂ ਵਿਚੋਂ ਪਾਇਆ ਜਾਂਦਾ ਹੈ ਜਿਹੜੀਆਂ ਕਿ ਉਹ ਸਿਰਜਦਾ ਹੈ, ਉਨ੍ਹਾਂ ਚੀਜ਼ਾਂ ਵਿਚੋਂ ਨਹੀਂ ਜਿਨ੍ਹਾਂ ਉਪਰ ਉਸਨੇ ਕਬਜ਼ਾ ਕੀਤਾ ਹੋਇਆ ਹੈ।

—ਖ਼ਲੀਲ ਜਿਬਰਾਨ

ਅਸਲ ਸਵਰਾਜ ਉਸ ਸਮੇਂ ਆਵੇਗਾ, ਜਦੋਂ ਅਜਿਹਾ ਕੋਈ ਅਵਸਰ ਨਹੀਂ ਆਵੇਗਾ ਕਿ ਕਿਸੇ ਨੂੰ ਆਪਣੇ ਹੱਕਾਂ ਦੀ ਰਾਖੀ ਕਰਨੀ ਪਵੇ।

—ਮਹਾਤਮਾ ਗਾਂਧੀ

ਪ੍ਰਤਿਭਾਸ਼ੀਲ ਵਿਅਕਤੀ ਉਹ ਹੈ ਜਿਸ ਵਿਚ ਅਸੀਮ ਤੋਂ ਅਸੀਮ ਮੁਸੀਬਤਾਂ ਸਹਿਣ ਦੀ ਸਮਰੱਥਾ ਹੋਵੇ।

—ਥਾਮਸ ਕਾਰਲਾਈਲ

ਜੋ ਜ਼ੁਬਾਨ ਲਈ ਉਪਯੋਗੀ ਹੁੰਦਾ ਹੈ, ਜ਼ਰੂਰੀ ਨਹੀਂ ਉਹ ਮਿਹਦੇ ਲਈ ਲਾਭਦਾਇਕ ਹੋਵੇ।

—ਅਗਿਆਤ

ਜਿਵੇਂ ਸੰਦਾਂ ਨੂੰ ਜ਼ੰਗਾਲ ਲਗ ਜਾਂਦੀ ਹੈ ਏਸੇ ਤਰ੍ਹਾਂ ਸਾਡਾ ਮਨ ਹੈ। ਇਕ ਬਾਗ, ਜੇ ਉਸ ਵਲ ਧਿਆਨ ਨਾ ਦਿੱਤਾ ਜਾਵੇ, ਛੇਤੀ ਮੁਰਝਾ ਜਾਂਦਾ ਹੈ, ਘਾਹ ਪੱਤੇ ਉਗ ਆਉਂਦੇ ਹਨ। ਇਸੇ ਤਰ੍ਹਾਂ ਇਕ ਪ੍ਰਤਿਭਾਸ਼ਾਲੀ ਵਿਅਕਤੀ ਦੀ ਜੇ ਪ੍ਰਵਾਹ ਨਾ ਕੀਤੀ ਜਾਵੇ, ਉਹ ਮੁਰਝਾ ਜਾਂਦਾ ਹੈ ਅਤੇ ਮਰ ਜਾਂਦਾ ਹੈ।

—ਅਗਿਆਤ

ਸ਼ਹੀਦ ਦੇ ਖ਼ੂਨ ਤੋਂ ਵੀ ਵੱਧ ਕੀਮਤੀ ਗਿਆਨ ਦੀ ਸਿਆਹੀ ਹੁੰਦੀ ਹੈ।

—ਇਕ ਅਰਬੀ ਕਹਾਵਤ

ਇਕ ਵਿਅਕਤੀ ਜਿਹੜਾ ਬਹੁਤ ਪਹਿਲਾਂ ਤੋਂ ਵਿਚਾਰ ਨਹੀਂ ਕਰਦਾ, ਯੋਜਨਾ ਨਹੀਂ ਬਣਾਉਂਦਾ, ਠੀਕ ਆਪਣੇ ਦਰਵਾਜ਼ੇ ਤੇ ਹੀ ਆਪਣੇ ਆਪ ਨੂੰ ਮੁਸ਼ਕਿਲ ਵਿਚ ਘਿਰਿਆ ਪਾਉਂਦਾ ਹੈ।

—ਕਨਫਿਊਸ਼ਿਅਸ

ਘ੍ਰਿਣਾ—ਘ੍ਰਿਣਾ ਰਾਹੀਂ ਖਤਮ ਨਹੀਂ ਹੁੰਦੀ। ਕੇਵਲ ਪਿਆਰ ਰਾਹੀਂ ਹੀ ਨਫ਼ਰਤ ਦਾ ਅੰਤ ਹੁੰਦਾ ਹੈ। ਇਹੋ ਸਦੀਵੀ ਨਿਯਮ ਹੈ।

—ਬੁੱਧ

ਉਹ ਜਿਹੜੇ ਤਾਰੀਫ਼ ਦੇ ਭੁੱਖੇ ਹਨ, ਸਚਮੁਚ ਉਹ ਯੋਗਤਾ ਦੀ ਦ੍ਰਿਸ਼ਟੀ ਤੋਂ ਗਰੀਬ ਹਨ।

—ਸੀ. ਪੀ. ਗਿਫ਼ਰਡ

ਪੁਰਾਣਾ ਭਜਾਓ, ਨਵਾਂ ਲਿਆਓ
ਝੂਠ ਭਜਾਓ, ਸੱਚ ਲਿਆਓ।

—ਲਾਰਡ ਟੈਨੀਸਨ

ਕਰਤੱਵ ਇਕ ਸ਼ਕਤੀ ਹੈ ਜਿਹੜੀ ਸਾਡੇ ਨਾਲ ਸਵੇਰੇ ਹੀ ਜਾਗ ਪੈਂਦੀ ਹੈ ਅਤੇ ਰਾਤ ਪੈਣ 'ਤੇ ਸਾਡੇ ਨਾਲ ਆਰਾਮ ਕਰਦੀ ਹੈ। ਇਹ ਸਾਡੀ ਬੁੱਧੀ ਦੇ ਹਰ ਅਮਲ ਦੇ ਅੰਗ-ਸੰਗ ਰਹਿੰਦੀ ਹੈ। ਇਹ ਅਜਿਹਾ ਪ੍ਰਤੀਬਿੰਬ ਹੈ ਜਿਹੜਾ ਸਾਡੇ ਦੋ ਹਿੱਸੇ ਕਰਦਾ ਹੈ। ਜਿਥੇ ਵੀ ਅਸੀਂ ਜਾਈਏ, ਇਹ ਸਾਡੇ ਨਾਲ ਹੋਵੇਗਾ।

—ਗਲੇਡਸਟੋਨ

ਉਹ ਫੁੱਲ-ਜਿਸਨੂੰ ਅਸੀਂ ਨਹੀਂ ਤੋੜਦੇ, ਇਕੋ ਇਕ ਅਜਿਹਾ ਹੁੰਦਾ ਹੈ ਜਿਹੜਾ

ਆਪਣੀ ਸੁੰਦਰਤਾ ਨਹੀਂ ਗਵਾਉਂਦਾ, ਨਾ ਹੀ ਉਸਦੀ ਮਹਿਕ ਖਤਮ ਹੁੰਦੀ ਹੈ।

—ਵ. ਰ. ਅਲਜਰ

ਚਰਿੱਤਰ ਜਾਇਦਾਦ ਹੈ। ਇਹ ਆਪਣੀ ਸਭ ਤੋਂ ਨੇਕ ਮਲਕੀਅਤ ਹੈ।

—ਸੈਮੁਅਲ ਸਮਾਈਲਜ਼

ਇਕ ਦਿਨ ਵਿਚ ਸ਼ਰਾਰਤ ਕਰਨ ਦੇ ਮੌਕੇ ਸੈਂਕੜੇ ਮਿਲ ਜਾਂਦੇ ਹਨ ਪਰ ਸ਼ੁਭ ਕਾਰਜ ਕਰਨ ਦੇ ਮੌਕੇ ਇਕ ਸਾਲ ਵਿਚ ਵੀ ਘੱਟ ਮਿਲਦੇ ਹਨ।

—ਵਾਲਟੇਅਰ

ਮਨੁੱਖੀ ਵਿਚਾਰ ਜਿਹੜੇ ਸੋਚੇ ਵਿਚਾਰੇ ਜਾਂਦੇ ਹਨ, ਬੱਚਿਆਂ ਵਾਂਗ ਵਧਦੇ ਅਤੇ ਬਦਲਦੇ ਰਹਿੰਦੇ ਹਨ।

—ਹੈਮਰਟਨ

ਸਾਰੇ ਸਤਿ ਅਨੰਤ ਹਨ। ਸੱਚ ਕਿਸੇ ਵਿਅਕਤੀ ਦੀ ਜਾਗੀਰ ਨਹੀਂ। ਕੋਈ ਕੌਮ, ਕੋਈ ਇਕ ਵਿਅਕਤੀ ਆਪਣਾ ਇਕਮਾਤਰ ਹੱਕ ਇਸ ਉਪਰ ਨਹੀਂ ਜਤਾ ਸਕਦਾ।

—ਸਵਾਮੀ ਵਿਵੇਕਾਨੰਦ

ਜੇਕਰ ਡਾਕਟਰ ਤੁਹਾਡੀ ਸਹਾਇਤਾ ਨਹੀਂ ਕਰਦਾ ਤਾਂ ਤੁਹਾਡੇ ਇਹ ਤਿੰਨ ਡਾਕਟਰ ਹੋਣੇ ਚਾਹੀਦੇ ਹਨ:—

1. ਆਨੰਦਿਤ ਮਨ
2. ਸ਼ਾਂਤਮਈ ਵਿਸ਼ਰਾਮ
3. ਸੀਮਤ ਖੁਰਾਕ

—ਅਗਿਆਤ

ਇਹ ਇਕ ਵਧੀਆ ਵਿਚਾਰ ਹੈ ਕਿ ਤੁਸੀਂ ਆਪਣੇ ਸ਼ਬਦਾਂ ਨੂੰ ਕੋਮਲ ਅਤੇ ਮਿੱਠਾ ਰੱਖੋ। ਕਿਉਂਕਿ ਤੁਸੀਂ ਨਹੀਂ ਜਾਣਦੇ ਕਿ ਇਨ੍ਹਾਂ (ਸ਼ਬਦਾਂ) ਨੂੰ ਤੁਹਾਨੂੰ ਹੀ ਕਦੋਂ ਖਾਣਾ ਪੈ ਜਾਵੇ।

—ਐਲਰਡ. ਡਬਲਯੂ. ਹੋ

ਇਕ ਨਾਸ਼ੁਕਰਾ ਬੱਚਾ ਸੱਪ ਦੇ ਦੰਦਾਂ ਤੋਂ ਵੀ ਵਧੇਰੇ ਤਿੱਖਾ ਹੁੰਦਾ ਹੈ।

—ਵਿਲੀਅਮ ਸ਼ੇਕਸਪੀਅਰ

ਵਿਸ਼ੇਸ਼ ਅਵਸਰਾਂ ਤੇ ਚੁੱਪ ਧਾਰਨੀ ਬੋਲਣ ਦੇ ਮੁਕਾਬਲੇ ਬੁੱਧੀਮਤਾ ਹੈ।

—ਪਲੂਟਾਰਕ

ਵਿਅਕਤੀ ਦਾ ਵਿਅਕਤੀਤਵ ਇਕ ਫੁੱਲ ਵਿਚ ਮਹਿਕ ਵਾਂਗ ਹੁੰਦਾ ਹੈ।

—ਚਾਰਲਸ ਸ਼ਵਾਲ

ਜ਼ਿੰਦਗੀ ਤਜਰਬਿਆਂ ਦੀ ਲੜੀ ਹੈ, ਹਰ ਇਕ ਤਜਰਬਾ ਸਾਨੂੰ ਮਹਾਨ ਬਣਾਉਂਦਾ ਹੈ, ਭਾਵੇਂ ਇਸਦਾ ਅਨੁਭਵ ਕਰਨਾ ਬਹੁਤ ਮੁਸ਼ਕਿਲ ਹੁੰਦਾ ਹੈ।

—ਹੈਨਰੀ ਫੋਰਡ

ਬੱਚੇ ਦਾ ਸਤਿਕਾਰ ਆਦਰ ਕਰੋ। ਉਸਦੇ ਮਾਪੇ ਵਧੇਰੇ ਨਾ ਬਣੋ। ਉਸਦੀ ਇਕੱਲਤਾ

ਵਿਚ ਨਜਾਇਜ਼ ਦਖਲ ਨਾ ਦੇਵੋ।

—ਔਲੀਵਰ ਕਰਾਮਵੈੱਲ

ਡਰ ਕਾਰਨ ਕਿਸੇ ਨਾਲ ਸੁਲਾਹ ਸਫਾਈ ਨਾ ਕਰੋ ਪਰ ਸਾਨੂੰ ਸੁਲਾਹ ਸਫਾਈ ਕਰਨ ਤੋਂ ਡਰਨਾ ਵੀ ਨਹੀਂ ਚਾਹੀਦਾ।

—ਹੈਨਰੀ ਸਟੀਲ ਕੈਮੇਜਰ

ਸੰਕਟ ਦੇ ਸਮੇਂ ਧੀਰਜ ਧਰਨਾ ਅੱਧੀ ਲੜਾਈ ਲੜ ਲੈਣ ਦੇ ਬਰਾਬਰ ਹੈ।

—ਅਫਲਾਤੂਨ

ਤਾਕਤ ਦਾ ਨਸ਼ਾ ਸਭ ਤੋਂ ਭਿਅੰਕਰ ਨਸ਼ਾ ਹੈ।

—ਅਗਿਆਤ

ਨਾਰੀ ਕੋਈ ਖਿਲਵਾੜ ਦੀ ਵਸਤੂ ਨਹੀਂ ਹੈ ਅਤੇ ਨਾ ਹੀ ਇਸਨੂੰ ਅਣਗੌਲਿਆ ਕੀਤਾ ਜਾ ਸਕਦਾ ਹੈ।

—ਰਬਿੰਦਰ ਨਾਥ ਟੈਗੋਰ

ਰੱਬ ਉਹਨਾਂ ਦੀ ਮਦਦ ਕਰਦਾ ਹੈ ਜਿਹੜੇ ਆਪਣੀ ਮਦਦ ਆਪ ਕਰਦੇ ਹਨ।

—ਅਗਿਆਤ

ਰੱਬ ਦੇ ਘਰ ਦੇਰ ਹੈ, ਹਨੇਰ ਨਹੀਂ।

—ਜਾਰਜ ਹਰਬਰਟ

ਰੱਬ ਇਕ ਬੂਹਾ ਬੰਦ ਕਰਦਾ ਹੈ ਤਾਂ ਦੂਜਾ ਖੋਲ੍ਹ ਦਿੰਦਾ ਹੈ।

—ਸ਼ੇਖ ਸਾਅਦੀ

ਕਰੂਪ ਮਨ ਨਾਲੋਂ ਕਰੂਪ ਚਿਹਰਾ ਚੰਗਾ ਹੁੰਦਾ ਹੈ।

—ਜੇਮਜ਼ ਏਲਨ

ਕੋਈ ਅਜਿਹਾ ਬੁੱਧੀਮਾਨ੍ ਵਿਅਕਤੀ ਨਹੀਂ ਹੈ, ਜਿਸਨੂੰ ਸਿੱਖਣ ਦੀ ਲੋੜ ਨਾ ਹੋਵੇ, ਨਾ ਹੀ ਕੋਈ ਵਿਅਕਤੀ ਐਨਾ ਮੂੜ੍ਹ ਹੈ ਕਿ ਉਸ ਕੋਲ ਸਿੱਖਣ ਲਈ ਕੁਝ ਨਾ ਹੋਵੇ।

—ਇਕ ਪੁਰਾਣੀ ਕਹਾਵਤ

ਸੱਚਾ ਲੋਕ ਰਾਜ ਕੇਂਦਰ ਵਿਚ ਇੱਕੀ ਆਦਮੀਆਂ ਦੇ ਇਕੱਠ ਨਾਲ ਸਥਾਪਤ ਨਹੀਂ ਕੀਤਾ ਜਾ ਸਕਦਾ। ਇਹ ਤਾਂ ਨਿਚਲੀ ਸਤਹ ਤੋਂ ਹਰ ਪਿੰਡ ਵਿਚੋਂ ਲਏ ਲੋਕਾਂ ਦੀ ਸ਼ਮੂਲੀਅਤ ਨਾਲ ਹੀ ਨੇਪਰੇ ਚਾੜ੍ਹਿਆ ਜਾ ਸਕਦਾ ਹੈ।

—ਮਹਾਤਮਾ ਗਾਂਧੀ

ਦੁਵਿਧਾ ਅਥਵਾ ਜਕੋਤਕੀ ਵਿਚ ਜ਼ਿੰਦਗੀ ਲੰਘਾਉਣਾ ਬਹੁਤ ਦੁਖਦਾਈ ਹੈ। ਇਹੋ ਜਿਹਾ ਜੀਵਨ ਤਾਂ ਮੱਕੜੀ ਦਾ ਹੁੰਦਾ ਹੈ।

—ਸਵਿਫ਼ਟ

ਅਸੀਂ ਆਪਣੇ ਦੋਸਤਾਂ ਤੋਂ ਬਿਨਾਂ ਤਾਂ ਰਹਿ ਸਕਦੇ ਹਾਂ ਪਰ ਆਪਣੇ ਗੁਆਂਢੀਆਂ ਤੋਂ ਬਿਨਾਂ ਨਹੀਂ।

—ਥਾਮਸ ਫੁਲਰ

ਅਨੇਕਾਂ ਵਿਅਕਤੀ ਆਮ ਤੌਰ ਤੇ ਆਪਣੇ ਤਜਰਬਿਆਂ ਕਾਰਨ ਸਿਆਣੇ ਨਹੀਂ ਹੁੰਦੇ, ਬਲਕਿ ਇਸ ਲਈ ਸਿਆਣੇ ਹੁੰਦੇ ਹਨ ਕਿ ਉਨ੍ਹਾਂ ਵਿਚ ਤਜਰਬੇ ਕਰਨ ਦੀ ਸਮਰੱਥਾ ਹੁੰਦੀ ਹੈ।

—ਜਨਰਲ ਬਰਨਾਰਡ ਸ਼ਾਅ

ਇਕ ਵਿਅਕਤੀ ਜਿਹੜਾ ਹਲ ਚਲਾਉਂਦਾ ਹੈ, ਰਾਜਨੀਤੀ ਵਿਚ ਆਕੇ ਲੁੱਟ ਮਾਰ ਕਰਦਾ ਹੈ।

—ਹੀਊ ਪਲਾਂਗ

ਸ਼ੱਕ (ਸੰਕੀਰਣਤਾ) ਕਮੀਨੀਆਂ ਰੂਹਾਂ ਦਾ ਸਾਥੀ ਹੈ।

—ਥਾਮਸ ਪੇਨ

ਧਰਮ ਜ਼ਿੰਦਗੀ ਤੋਂ ਵੱਖ ਕੋਈ ਵਸਤੂ ਨਹੀਂ ਹੈ। ਸਮੁੱਚੇ ਜੀਵਨ ਨੂੰ ਹੀ ਧਰਮ ਸਮਝਣਾ ਚਾਹੀਦਾ ਹੈ। ਜਿਸ ਜੀਵਨ ਨੇ ਧਰਮ ਨੂੰ ਤਿਆਗ ਦਿੱਤਾ ਹੈ ਉਹ ਮਾਨਵੀ ਜੀਵਨ ਨਹੀਂ ਬਲਕਿ ਪਸ਼ੂ ਜੀਵਨ ਹੈ।

—ਮਹਾਤਮਾ ਗਾਂਧੀ

ਜੇਕਰ ਤੁਸੀਂ ਇਕ ਬਾਲਕ ਨੂੰ ਵਧੀਆ ਵਿਰਾਸਤ ਦੇਣਾ ਚਾਹੁੰਦੇ ਹੋ ਤਾਂ ਉਸਨੂੰ ਆਪਣਾ ਰਾਹ ਆਪ ਚੁਣਨ ਦੀ ਆਗਿਆ ਦੇਵੋ ਤਾਂ ਕਿ ਉਹ ਆਪਣੇ ਹੀ ਪੈਰਾਂ ਨਾਲ ਆਪਣੇ ਪੰਧ ਪੂਰੇ ਕਰੇ।

—ਆਈਸਾ ਡੋਰਾ ਡਮਕਨ

ਦੂਜਿਆਂ ਨੂੰ ਜਾਣਨ ਵਾਲਾ ਚਤੁਰ ਗਿਆਨੀ ਹੈ ਪਰ ਜਿਹੜਾ ਆਪਣੇ ਆਪ ਨੂੰ ਜਾਣ ਲੈਂਦਾ ਹੈ ਉਹੋ ਹੀ ਬੁੱਧੀਮਾਨ ਹੈ।

—ਲਾਓ ਲੁ

ਅਮੀਰੀ ਦਾ ਮਾਰਗ ਮਾਰਕੀਟ ਦੇ ਰਸਤੇ ਵਾਂਗ ਸਾਵਾਂ-ਪੱਧਰਾ ਹੈ। ਇਸਦਾ ਆਧਾਰ ਮੁਖ ਤੌਰ ਤੇ ਦੋ ਚੀਜ਼ਾਂ ਉੱਪਰ ਹੈ। ਪਹਿਲਾ-ਉਦਯੋਗ ਅਥਵਾ ਕਰਮਸ਼ੀਲਤਾ। ਦੂਜਾ-ਸੰਜਮ ਅਥਵਾ ਕਿਫਾਇਤ। ਭਾਵ ਇਹ ਕਿ ਨਾ ਪੈਸਾ, ਨਾ ਹੀ ਸਮਾਂ ਬਰਬਾਦ ਹੋਵੇ। ਹਾਂ, ਦੋਹਾਂ ਦੀ ਸੁਵਰਤੋਂ ਜ਼ਰੂਰ ਹੋਵੇ। ਕਰਮਸ਼ੀਲਤਾ (ਮਿਹਨਤ) ਅਤੇ ਬਚਤ ਤੋਂ ਬਿਨਾਂ ਕੋਈ ਪ੍ਰਾਪਤੀ ਸੰਭਵ ਨਹੀਂ। ਜੇ ਇਹ ਦੋਵੇਂ ਹਨ ਤਾਂ ਤੁਹਾਡੇ ਕੋਲ ਸਭ ਕੁਝ ਹੈ।

—ਫਰੈਂਕਲਿਨ

ਈਰਖਾ (ਸਾੜਾ) ਰੂਹ ਦਾ ਪੀਲੀਆ ਰੋਗ ਹੁੰਦਾ ਹੈ।

—ਡਰਾਈਡਨ

ਜੇਕਰ ਕੋਈ ਵਿਅਕਤੀ ਦੂਰਅੰਦੇਸ਼ ਨਹੀਂ, ਉਹ ਆਪਣੇ ਨੇੜੇ ਹੀ ਮੁਸੀਬਤ ਪ੍ਰਾਪਤ ਕਰ ਸਕਦਾ ਹੈ।

—ਟਾਇਰਨ ਐਡਵਰਡਜ਼

ਜੇਕਰ ਤੁਸੀਂ ਇਕੋ ਪਾਸੇ ਵਲ ਧਿਆਨ ਦੇਵੋਗੇ, ਤੁਸੀਂ ਹਨੇਰੇ ਵਿਚ ਰਹੋਗੇ। ਜੇਕਰ

ਤੁਸੀਂ ਦੋਵਾਂ ਪਾਸਿਆਂ ਵਲ ਆਪਣੇ ਕੰਨ ਖੁੱਲ੍ਹੇ ਰੱਖੋਗੇ ਤਾਂ ਹੀ ਸਭ ਕੁਝ ਸਪੱਸ਼ਟ ਹੋਵੇਗਾ।

—ਹੈਲੀ ਬਰਟਨ

ਇਕ ਧਰਮ ਐਨਾ ਹੀ ਸੱਚਾ ਸੁੱਚਾ ਹੁੰਦਾ ਹੈ ਜਿੰਨਾ ਕਿ ਦੂਜਾ।

—ਰਾਬਰਟ ਬਰਟਨ

ਸਾਰੇ ਸੰਸਾਰ ਵਿਚ ਸਿੱਖਿਆ ਦਾ ਪਹਿਲਾ ਨਿਯਮ ਇਹ ਹੈ ਕਿ ਕਦੇ ਵੀ ਕਿਸੇ ਨੂੰ ਅਪਮਾਨਜਨਕ, ਘ੍ਰਿਣਤ ਸ਼ਬਦ ਨਾ ਕਹੋ।

—ਵਾਲਟੇਅਰ

ਸਵੈਵਿਸ਼ਵਾਸ ਸੂਰਮਤਾਈ ਦੀ ਅਸਲ ਪ੍ਰਕ੍ਰਿਤੀ ਹੈ।

—ਐਮਰਸਨ

ਜਿਹੜਾ ਸਿੱਖਦਾ ਹੈ ਪਰ ਆਪਣੀ ਸਿੱਖਿਆ ਦੀ ਸੁਵਰਤੋਂ ਨਹੀਂ ਕਰਦਾ, ਉਹ ਉਸ ਜਾਨਵਰ ਵਾਂਗ ਹੈ ਜਿਸ ਉਪਰ ਕਿਤਾਬਾਂ ਦਾ ਭਾਰ ਲੱਦਿਆ ਹੋਇਆ ਹੈ। ਕੀ ਗਧੇ ਨੂੰ ਪਤਾ ਹੁੰਦਾ ਹੈ ਕਿ ਉਸਦੀ ਪਿੱਠ ਉੱਪਰ ਇੱਕ ਪੁਸਤਕਾਲਿਆ ਲੱਦਿਆ ਹੋਇਆ ਹੈ ਜਾਂ ਲੱਕੜਾਂ ਦਾ ਗੱਠਾ।

—ਸ਼ੇਖ ਸਾਅਦੀ

ਵਿਚਾਰ ਹਥਿਆਰ ਹੁੰਦੇ ਹਨ।

—ਜੀ. ਜਾਨ

ਸਮਾਂ ਸੋਨਾ ਹੈ, ਪਰ ਜ਼ਿੰਦਗੀ ਸਮੇਂ ਤੋਂ ਵੀ ਬਿਹਤਰ ਹੈ।

—ਅਗਿਆਤ

ਬੁਜ਼ਦਿਲ ਕੁੱਤੇ ਬਹੁਤ ਉੱਚਾ ਭੌਂਕਦੇ ਹਨ।

—ਜਾਹਨ ਵੇਬਸਟਰ

ਪ੍ਰਕ੍ਰਿਤੀ ਦਾ ਪਹਿਲਾ ਅਤੇ ਬੁਨਿਆਦੀ ਨਿਯਮ ਸ਼ਾਂਤੀ ਦੀ ਤਲਾਸ਼ ਕਰਨਾ ਅਤੇ ਇਸ ਉੱਤੇ ਅਮਲ ਕਰਨਾ ਹੈ।

—ਸ਼ੇਕਸਪੀਅਰ

ਅਕਾਊ ਬਣਨ ਤੋਂ ਚੰਗਾ ਸੰਕੋਚਵਾਂ ਹੋਣਾ ਬੇਹਤਰ ਹੈ।

—ਸ਼ੇਕਸਪੀਅਰ

ਮਿਹਨਤੀ ਕਿਸਾਨ ਦਰਖਤ ਬੀਜਦਾ ਹੈ ਜਿਸਦੇ ਫਲ ਖਾਣੇ ਉਸਨੂੰ ਕਦੇ ਨਸੀਬ ਨਹੀਂ ਹੁੰਦੇ।

—ਸਿਸਰੋ

ਰਾਜਨੀਤੀ ਸੰਸਾਰ ਵਿਚ ਉੱਚਾ ਉਠਣ ਦੇ ਸਾਧਨ ਤੋਂ ਵਧ ਹੋਰ ਕੁਝ ਨਹੀਂ।

—ਸੇਮੂਅਲ ਜਾਨਸਨ

ਨੇਕਨੀਅਤੀ ਨਾਲ ਕੀਤੀ ਭੁੱਲ ਰਹਿਮਯੋਗ ਹੈ। ਕਦੇ ਵੀ ਇਸਦੀ ਖਿੱਲੀ ਨਾ ਉਡਾਓ।

—ਲਾਰਡ ਚੈਸਟਰਫੀਲਡ

ਜੇ ਮੈਂ ਸੱਚ ਬੋਲਿਆ ਹੈ ਤਾਂ ਹੀ ਮੈਂ ਚੋਣਾਂ ਹਾਰ ਗਿਆ ਹਾਂ।

—ਬਾਲਡਵਿਨ

ਵਿਗਿਆਨ ਦੀ ਪੜ੍ਹਾਈ ਦਾ ਮਾਧਿਅਮ ਉਹ ਭਾਸ਼ਾ ਹੋਵੇ ਜਿਸਨੂੰ ਬੱਚੇ ਚੰਗੀ ਤਰ੍ਹਾਂ ਜਾਣਦੇ ਹੋਣ।

—ਪ੍ਰੋ: ਸਤਯੇਂਦਰ ਨਾਥ ਬੋਸ

ਖੁਸ਼ੀ ਦੀ ਦੌੜ ਛੋਟੀ ਹੁੰਦੀ ਹੈ ਪਰ ਅਨੰਦਮਈ ਮੌਜ ਮੇਲੇ ਦੇ ਪਰਸਪਰ ਚੇਹਰੇ ਹੁੰਦੇ ਹਨ।

—ਸਰ ਥਾਮਸ ਬਰਾਊਨ

ਡਰ ਗਿਰੇ ਹੋਏ ਚਰਿੱਤਰ ਦਾ ਸਬੂਤ ਹੈ।

—ਵਰਜਿਲ

ਜੇ ਤੁਸੀਂ ਧਨ ਦੌਲਤ ਦੀ ਮਹੱਤਤਾ ਜਾਣਨੀ ਚਾਹੁੰਦੇ ਹੋ ਤਾਂ ਕਿਸੇ ਤੋਂ ਕੁਝ ਉਧਾਰ ਮੰਗਣ ਦਾ ਯਤਨ ਕਰੋ। ਜਦੋਂ ਕੋਈ ਉਧਾਰ ਮੰਗਣ ਜਾਂਦਾ ਹੈ ਤਾਂ ਉਸਨੂੰ ਹੀ ਪਤਾ ਹੁੰਦਾ ਹੈ ਕਿ ਉਸਨੂੰ ਕਿੰਨਾ ਕੁ ਦੁਖ ਸਹਿਣ ਕਰਨਾ ਪੈਂਦਾ ਹੈ।

—ਫਰੈਂਕਲਿਨ

ਸਿਪਾਹੀ ਲੜਦੇ ਹਨ ਪਰ ਰਾਜੇ ਨਾਇਕ ਬਣ ਜਾਂਦੇ ਹਨ।

—ਇਕ ਯਹੂਦੀ ਕਹਾਵਤ

ਨਿਮਾਣੇ ਵਿਅਕਤੀ ਲਈ ਕਦੇ ਵੀ ਅਭਿਮਾਨੀ ਨਾ ਬਣੋ। ਅਤੇ ਅਭਿਮਾਨੀ ਵਿਅਕਤੀ ਦੇ ਲਈ ਕਦੇ ਵੀ ਨਿਮਾਣੇ ਨਾ ਬਣੋ।

—ਜੇਵਰਸਨ ਡੇਈਸ

ਜੇ ਕਿਸੇ ਕਾਰਜ ਨੂੰ ਬਦਮਾਸ਼ਾਂ ਰਾਹੀਂ ਸੰਗਠਿਤ ਕਰਨ ਦਾ ਯਤਨ ਕੀਤਾ ਜਾਵੇ ਤਾਂ ਉਸ ਸੰਸਥਾ ਦੇ ਸਿਰ ਉਪਰ ਹਮੇਸ਼ਾ ਬਦਮਾਸ਼ਾਂ ਦੀ ਸਵਾਰੀ ਰਹੇਗੀ।

—ਮਹਾਤਮਾ ਗਾਂਧੀ

ਹਰ ਇਕ ਰੁਤਬੇ ਉਪਰ ਜਿਹੜਾ ਕਿ ਉਸਨੂੰ ਦਿੱਤਾ ਜਾਂਦਾ ਹੈ, ਚਰਿੱਤਰਵਾਨ ਵਿਅਕਤੀ ਪੂਰਾ ਉਤਰਦਾ ਹੈ।

—ਮਹਾਤਮਾ ਗਾਂਧੀ

ਕੋਈ ਪਾਰਟੀ ਜਿਸ ਉਤੇ ਮੀਂਹ ਪਵਾਉਣ ਦਾ ਭਰੋਸਾ ਕੀਤਾ ਜਾਂਦਾ ਹੈ, ਉਸਨੂੰ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਉਸਦੇ ਵਿਰੋਧੀ ਉਸ 'ਤੇ ਇਹ ਦੋਸ਼ ਮੜ੍ਹ ਸਕਦੇ ਹਨ ਕਿ ਉਸ ਨੇ ਸੋਕਾ ਅਤੇ ਔੜ ਪੈਦਾ ਕੀਤੀ ਹੈ।

—ਰਾਈਟ ਮਾਰੋ

ਗਰੀਬ ਨੂੰ ਸੰਜਮ ਅਤੇ ਸਰਫਾ ਕਰਨ ਦੀ ਸਲਾਹ ਦੇਣੀ ਇੰਜ ਹੈ ਜਿਵੇਂ ਭੁੱਖੇ ਮਰ ਰਹੇ ਆਦਮੀ ਨੂੰ ਨਸੀਹਤ ਕਰਨਾ ਕਿ ਉਹ ਘੱਟ ਖਾਇਆ ਕਰੇ।

—ਆਸਕਰ ਵਾਈਲਡ

ਮਾਨਵੀ ਤਰੱਕੀ ਦਾ ਮਾਰਗ ਨਫਰਤ-ਗਲਾਨੀ ਦਾ ਮਾਰਗ ਨਹੀਂ, ਨਾ ਹੀ ਇਹ

ਅੱਤਵਾਦੀਆਂ ਦਾ ਮਾਰਗ ਹੈ। ਇਹ ਮਾਰਗ ਉਸ ਸੜਕ ਦੇ ਨਾਲ-ਨਾਲ ਜਾਂਦਾ ਹੈ ਜਿੱਥੇ ਸ਼ੁਭ ਇੱਛਾ ਵਾਲੇ ਲੋਕ ਅਤੇ ਸਚਮੁੱਚ ਬੁੱਧੀਮਾਨ ਸੰਵੇਦਨਸ਼ੀਲ ਵਿਅਕਤੀ ਮਿਲ ਕੇ ਰਹਿੰਦੇ ਹਨ ਅਤੇ ਕਹਿੰਦੇ ਹਨ: 'ਇਹੋ ਰਸਤਾ ਹੈ ਜਿੱਥੇ ਅਸੀਂ ਮਿਲ ਕੇ ਜਾ ਸਕਦੇ ਹਾਂ।'

—ਰਾਈਟ ਡਵਡ

ਇਕ ਬਘਿਆੜ ਦਾ ਬੱਚਾ ਵੱਡਾ ਹੋ ਕੇ ਬਘਿਆੜ ਹੀ ਬਣਦਾ ਹੈ ਭਾਵੇਂ ਉਸਦਾ ਪਾਲਣ-ਪੋਸ਼ਣ ਆਦਮੀ ਦੇ ਨਾਲ ਹੋਇਆ ਹੋਵੇ।

—ਸ਼ੇਖ ਸਾਅਦੀ ਸ਼ੀਰਾਜ਼ੀ

ਨਫ਼ਰਤ ਕਰਨ ਵਾਲੇ ਲੋਕ ਇਕ ਚੂਹੀ ਤੋਂ ਛੁਟਕਾਰਾ ਪਾਉਣ ਦੇ ਲਈ ਆਪਣਾ ਘਰ ਜਲਾਉਣ ਵਾਲਿਆਂ ਵਾਂਗ ਹੁੰਦੇ ਹਨ।

—ਹੈਰੀ ਐਮਰਸਨ

ਦਸ ਮਿੰਟਾਂ ਤੱਕ ਹਸਦੇ ਰਹਿਣ ਨਾਲ ਕੋਈ ਵਿਅਕਤੀ ਕੁਝ ਘੰਟਿਆਂ ਲਈ ਸਖਤ ਤੋਂ ਸਖਤ ਬੀਮਾਰੀ ਦੇ ਦਰਦ ਤੋਂ ਛੁਟਕਾਰਾ ਪਾ ਸਕਦਾ ਹੈ। ਆਪਣੇ ਅੰਦਰ ਹਾਸੇ ਦੀ ਸਿਰਜਣਾ—ਇਕ ਉਤਕ੍ਰਿਸ਼ਟ ਦਵਾਈ ਹੋ ਸਕਦੀ ਹੈ।

—ਅਗਿਆਤ

ਕਿਸੇ ਆਦਮੀ ਦੀ ਆਜ਼ਾਦੀ ਉਥੇ ਖਤਮ ਹੋ ਜਾਂਦੀ ਹੈ ਅਤੇ ਖਤਮ ਕਰ ਵੀ ਦੇਣੀ ਚਾਹੀਦੀ ਹੈ, ਜਦੋਂ ਉਹ ਆਜ਼ਾਦੀ ਉਸਦੇ ਗਵਾਂਢੀਆਂ ਲਈ ਮੁਸੀਬਤ ਬਣ ਜਾਵੇ।

—ਫਰੈਡਰਿਕ ਵਿਲੀਅਮ ਫਰਰ

ਧਰਮ ਵਿਚ ਭਗਤੀ ਰੂਹ ਦੀ ਮੁਕਤੀ ਦਾ ਮਾਰਗ ਹੋ ਸਕਦੀ ਹੈ। ਪਰ ਰਾਜਨੀਤੀ ਵਿਚ ਭਗਤੀ ਜਾਂ ਨਾਇਕ-ਪੂਜਾ ਅਜਿਹੀ ਸੜਕ ਹੈ ਜਿਹੜੀ ਚਰਿੱਤਰਹੀਣ ਅਤੇ ਸੰਭਵ ਤਾਨਸ਼ਾਹੀ ਵਲ ਜਾਂਦੀ ਹੈ।

—ਡਾ. ਅੰਬੇਦਕਰ

ਖੁਸ਼ੀ-ਖੁਸ਼ੀ ਹਾਰਨ ਵਾਲਾ ਅਸਲ ਵਿਚ ਜੇਤੂ ਹੁੰਦਾ ਹੈ।

—ਐਲਬਰਟ ਹੱਬਰਡ

ਵਿਕਾਸ ਪ੍ਰਕ੍ਰਿਆ ਜੀਵਨ ਹੈ, ਖੰਡਨ ਤੇ ਵਿਰੋਧ ਮੌਤ ਹੈ। ਪਿਆਰ ਜੀਵਨ ਹੈ, ਨਫਰਤ ਮੌਤ ਹੈ।

—ਸਵਾਮੀ ਵਿਵੇਕਾਨੰਦ

ਮਹਾਨਤਾ ਸ਼ਕਤੀਸ਼ਾਲੀ ਹੋਣ ਵਿਚ ਨਹੀਂ, ਬਲਕਿ ਸ਼ਕਤੀ ਦੀ ਸੁਵਰਤੋਂ ਕਰਨ ਵਿਚ ਹੈ।

—ਹੈਨਰੀ ਵਾਰਡ

ਸਿੱਖਿਆ ਇਕ ਅਜਿਹੀ ਕਲਾ ਨਹੀਂ ਜਿਹੜੀ ਗੁੰਮ ਹੋ ਗਈ ਹੋਵੇ, ਪ੍ਰੰਤੂ ਇਸ ਪ੍ਰਤੀ ਮਾਣ ਸਤਿਕਾਰ ਇਕ ਪੁਰਾਣੀ ਰਵਾਇਤ ਬਣ ਚੁੱਕਿਆ ਹੈ।

—ਜੈਕਸ ਬਰਜ਼ਨ

ਨਰਕ ਹੰਕਾਰ ਦਾ ਨਿਵਾਸ ਸਥਾਨ ਹੈ।

—ਮੁਹੰਮਦ ਸਾਹਬ

ਚੰਗੀ ਸੰਗਤ, ਉੱਤਮ ਪੁਸਤਕਾਂ ਅਤੇ ਪ੍ਰਾਰਥਨਾ-ਇਹ ਤਿੰਨ ਚੀਜ਼ਾਂ ਆਦਮੀ ਨੂੰ ਬਾਦਸ਼ਾਹ ਬਣਾ ਦਿੰਦੀਆਂ ਹਨ।

—ਸਵਾਮੀ ਰਾਮਤੀਰਥ

ਜਿਹੜਾ ਵਿਅਕਤੀ ਹਮੇਸ਼ਾ ਬਦਲਾ ਲੈਣ ਦੀ ਭਾਵਨਾ ਵਿਚ ਗੜੁੱਚ ਰਹਿੰਦਾ ਹੈ, ਉਹ ਆਪਣੇ ਜ਼ਖਮਾਂ ਨੂੰ ਹਮੇਸ਼ਾ ਹਰੇ ਰਖਦਾ ਹੈ।

—ਫਰਾਂਸਿਸ ਬੇਕਨ

ਆਸ-ਉਮੀਦ ਇਕ ਅਜਿਹਾ ਥੰਮ੍ਹ ਹੈ ਜਿਸ ਉਪਰ ਦੁਨੀਆਂ ਟਿਕੀ ਹੁੰਦੀ ਹੈ। ਆਸ-ਉਮੀਦ ਹੀ ਕਾਰਜਸ਼ੀਲ ਵਿਅਕਤੀ ਦਾ ਸੁਪਨਾ ਹੁੰਦੀ ਹੈ।

—ਐਲਡਰ

ਅਧਿਐਨ ਕਰਨ ਦਾ ਉਦੇਸ਼ ਖੁਸ਼ੀ ਪ੍ਰਾਪਤ ਕਰਨਾ, ਸ਼ੋਭਾ ਗ੍ਰਹਿਣ ਕਰਨਾ ਅਤੇ ਯੋਗਤਾ ਹਾਸਲ ਕਰਨਾ ਹੁੰਦਾ ਹੈ।

—ਫਰਾਂਸਿਸ ਬੇਕਨ

ਇਤਿਹਾਸ ਅਣਗਿਣਤ ਸਵੈਜੀਵਨੀਆਂ ਦਾ ਨਿਚੋੜ ਹੈ।

—ਥਾਮਸ ਕਾਰਲਾਈਲ

* ਮਾਂ—ਜਲ ਰਹੀ ਮੋਮਬੱਤੀ ਵਾਂਗ ਹੁੰਦੀ ਹੈ, ਜਿਹੜੀ ਆਪਣੀ ਹਸਤੀ ਭੁਲਾ ਦਿੰਦੀ ਹੈ ਅਤੇ ਉਹ ਆਪਣਾ ਆਪਾ ਜਲਾ ਕੇ ਦੂਜਿਆਂ ਨੂੰ ਰਸਤਾ ਵਿਖਉਣ ਲਈ ਰੋਸ਼ਨੀ ਕਰਦੀ ਹੈ।

* ਮਾਂ—ਆਪਣੇ ਸਾਰੇ ਦੁਖ ਦਰਦ ਭੁਲਾ ਕੇ ਬੱਚਿਆਂ ਦੀ ਹੀ ਪਰਵਾਹ ਕਰਦੀ ਹੈ। ਸਾਨੂੰ ਖੁਦਗਰਜ਼ ਨਹੀਂ ਬਣ ਜਾਣਾ ਚਾਹੀਦਾ। ਮਾਂ ਵਲ ਉਚੇਚਾ ਧਿਆਨ ਦੇ ਕੇ ਉਸਦੀਆਂ ਮੁਸੀਬਤਾਂ ਨੂੰ ਘਟਾਉਣਾ ਚਾਹੀਦਾ ਹੈ। ਇਹੋ ਉਸ ਲਈ ਉਸਦੀ ਫਲ ਪ੍ਰਾਪਤੀ ਹੈ।

* ਕਿਸੇ ਬੀਮਾਰ ਸਰੀਰ ਦਾ ਇਲਾਜ ਕਰਨਾ ਸੰਭਵ ਹੈ ਪਰ ਬੀਮਾਰ ਮਨ ਦਾ ਇਲਾਜ ਕਰਨਾ ਔਖਾ ਹੈ।

—ਮਹਾਤਮਾ ਗਾਂਧੀ

ਹਕੂਮਤ ਕਰਨ ਦੀ ਕਲਾ ਇਸ ਵਿਚ ਹੈ ਕਿ ਤੁਸੀਂ ਕਿੰਨੀ ਸਿਆਣਪ ਨਾਲ ਵੱਧ ਤੋਂ ਵੱਧ ਧਨ ਦੇਸ਼ ਦੀ ਇਕ ਸ਼੍ਰੇਣੀ ਦੇ ਲੋਕਾਂ ਤੋਂ ਲੈ ਕੇ ਦੂਜੀ ਸ਼੍ਰੇਣੀ ਦੇ ਲੋਕਾਂ ਨੂੰ ਸਹੀ ਢੰਗ ਨਾਲ ਵੰਡ ਸਕਦੇ ਹੋ।

—ਵਾਲਟੇਅਰ

ਜਿਹੜਾ ਵਿਅਕਤੀ ਜਾਣ ਬੁੱਝ ਕੇ ਕਿਸੇ ਮਕਸਦ ਲਈ ਗਲਤੀ ਨਹੀਂ ਕਰਦਾ, ਉਹ ਇਕ ਵਧੀਆ ਵਿਅਕਤੀ ਹੈ।

—ਸੁਕਰਾਤ

ਇਤਿਹਾਸ ਰਾਤ ਦਾ ਰਹਿੰਦ-ਖੂੰਹਦ ਹੈ ਜਿਸ ਵਿਚੋਂ ਅਸੀਂ ਜਾਗਣ ਦਾ ਯਤਨ ਕਰ ਰਹੇ ਹਾਂ।

—ਮੌਰਿਸ ਕੋਹਨ

ਜਦੋਂ ਸਾਨੂੰ ਪਤਾ ਹੈ ਕਿ ਹਰ ਚੀਜ਼ ਦੇ ਦੋ ਪਾਸੇ ਹੁੰਦੇ ਹਨ ਤਾਂ ਸਾਨੂੰ ਹਮੇਸ਼ਾ ਸਿਰਫ ਰੌਸ਼ਨ ਅਤੇ ਚਮਕੀਲਾ ਪਾਸਾ ਹੀ ਵੇਖਣਾ ਚਾਹੀਦਾ ਹੈ।

—ਮਹਾਤਮਾ ਗਾਂਧੀ

ਜੋਸ਼, ਉਤਸ਼ਾਹ, ਸਰਗਰਮੀ ਬੁੱਧੀਜੀਵੀਆਂ ਲਈ ਢੁਕਵੀਂ ਹੈ ਪਰ ਇਹ ਵਧੇਰੇ ਕਰਕੇ ਪਾਗਲਾਂ ਵਿਚ ਹੀ ਉਪਲਬਧ ਹੁੰਦੀ ਹੈ।

—ਅਗਿਆਤ

ਅਵੱਗਿਆ ਸਭ ਤੋਂ ਭੈੜੀ ਕਿਸਮ ਦੀ ਬੁਰਾਈ ਹੈ। ਇਹ ਹੀ ਤਾਂ ਹੈ ਜੋ ਕੌਮ ਨੂੰ ਤਬਾਹ ਕਰ ਦਿੰਦੀ ਹੈ।

—ਜੀਨ ਅਨੋਇਲ

ਸਾਰੇ ਵਿਅਕਤੀਆਂ ਨਾਲ ਬਰਾਬਰ ਦਾ ਸਲੂਕ ਕਰੋ। ਸਾਰਿਆਂ ਤੇ ਇਕ ਸਮਾਨ ਕਾਨੂੰਨ ਲਾਗੂ ਹੋਣ। ਸਾਰਿਆਂ ਨੂੰ ਜਿਊਂਦੇ ਰਹਿਣ ਤੇ ਵਿਕਾਸ ਕਰਨ ਦੇ ਮੌਕੇ ਮਿਲਣੇ ਚਾਹੀਦੇ ਹਨ।

—ਚੀਫ਼ ਜੋਸੇਫ਼

ਸ਼ਬਦ ਬਿਨਾਂ ਸ਼ੱਕ ਅਜਿਹੀ ਸ਼ਕਤੀਸ਼ਾਲੀ ਦਵਾਈ ਹਨ ਜਿਸਨੂੰ ਮਨੁੱਖਤਾ ਪ੍ਰਯੋਗ ਕਰਦੀ ਹੈ।

—ਰੁਡਿਆਰਡ ਕਿਪਲਿੰਗ

ਬਦਲਾ ਲੈਣ ਦੀ ਪ੍ਰਚੰਡ ਭਾਵਨਾ (ਪ੍ਰਤੀਸ਼ੋਧ) ਸੋਚੇ ਸਮਝੇ ਬਿਨਾਂ ਕੀਤਾ ਇਨਸਾਫ਼ ਹੈ।

—ਫਰਾਂਸਿਸ ਬੇਕਨ

ਬਹਾਦਰੀ ਦਾ ਪ੍ਰਦਰਸ਼ਨ ਅਮਲ ਰਾਹੀਂ ਕੀਤਾ ਜਾਂਦਾ ਹੈ, ਸ਼ਬਦਾਂ ਰਾਹੀਂ ਨਹੀਂ।

—ਇਕ ਈਰਾਨੀ ਕਹਾਵਤ

ਸਿਧਾਂਤਾਂ ਦੀ ਅਸਲ ਸ਼ਕਤੀ ਕੁਝ ਨਹੀਂ ਹੁੰਦੀ ਜਦੋਂ ਤੱਕ ਕਿ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਾ ਕਰਦੇ ਹੋਣ।

—ਮਾਰਕ ਟਵੇਨ

ਪ੍ਰਮਾਤਮਾ ਭੂਤਕਾਲ ਨੂੰ ਨਹੀਂ ਬਦਲ ਸਕਦਾ, ਪ੍ਰੰਤੂ ਇਤਿਹਾਸਕਾਰ ਇੰਜ ਕਰ ਸਕਦੇ ਹਨ।

—ਸੈਮੂਅਲ ਬਟਲਰ

ਨਸੀਬ ਮੌਕਾ ਮੇਲ ਨਹੀਂ, ਨਾ ਹੀ ਆਪਣੀ ਪਸੰਦ ਦਾ ਮਾਮਲਾ ਹੈ। ਨਾ ਹੀ ਇਹ ਅਜਿਹੀ ਚੀਜ਼ ਹੈ ਜਿਸਦੀ ਉਡੀਕ ਕੀਤੀ ਜਾਂਦੀ ਹੈ। ਇਹ ਤਾਂ ਅਜਿਹੀ ਵਸਤੂ ਹੈ ਜਿਸਨੂੰ ਪ੍ਰਾਪਤ ਕਰਨਾ ਪੈਂਦਾ ਹੈ।

—ਵਿਲੀਅਮ ਜੈ ਨਿੰਗਜ਼ ਬਰਾਯਨ

ਦਿਮਾਗ ਕਦੇ ਵੀ ਦਿਲ ਉਪਰ ਹਕੂਮਤ ਨਹੀਂ ਕਰਦਾ, ਪਰ ਇਹ ਜੁਰਮ ਕਰਨ ਵੇਲੇ ਇਸਦਾ ਭਾਈਵਾਲ ਬਣ ਜਾਂਦਾ ਹੈ।

—ਮਿਗਨੌਨ ਮੈਕਲਾਅਕ

ਵਿਗਿਆਨ-ਧਰਮ ਤੋਂ ਰਹਿਤ ਲੰਗੜੀ ਹੈ।
ਧਰਮ ਵਿਗਿਆਨ ਤੋਂ ਬਿਨਾਂ ਅੰਨ੍ਹਾ ਹੈ।

—ਅਲਬਰਟ ਆਈਨਸਟੀਨ

ਸ਼ੱਕੀ ਵਿਅਕਤੀ ਉਹ ਹੁੰਦਾ ਹੈ ਜਿਹੜਾ ਹਰ ਇਕ ਵਸਤੂ ਦਾ ਮੁੱਲ ਤਾਂ ਜਾਣਦਾ ਹੈ ਪ੍ਰੰਤੂ ਕਿਸੇ ਵਸਤੂ ਦੀ ਮਹੱਤਤਾ ਨਹੀਂ ਸਮਝਦਾ।

—ਆਸਕਰ ਵਾਈਲਡ

ਆਦਮੀ ਇਕ ਗੁੰਝਲਦਾਰ ਵਸਤੂ ਹੈ। ਉਹ ਮਾਰੂਥਲਾਂ ਨੂੰ ਹਰਾ ਭਰਾ ਬਣਾ ਦਿੰਦਾ ਹੈ ਅਤੇ ਝੀਲਾਂ ਨੂੰ ਖੁਸ਼ਕ ਕਰ ਦਿੰਦਾ ਹੈ।

—ਗਿਲਸਟੈਰਨ

ਹੱਸਣਾ-ਮਾਨਵਜਾਤੀ ਦੀਆਂ ਸਾਰੀਆਂ ਬੀਮਾਰੀਆਂ ਦੀ ਇਕ ਦਵਾਈ ਹੈ।

—ਕੇ. ਐਲ. ਕਪੂਰ

ਅਸੀਂ ਖੋਜ ਪੜਤਾਲ ਕਰਨੀ ਬੰਦ ਨਹੀਂ ਕਰਦੇ। ਸਾਨੂੰ ਤਸੱਲੀ ਹੀ ਨਹੀਂ ਹੁੰਦੀ ਕਿ ਅਸੀਂ ਬਹੁਤ ਕੁਝ ਸਿੱਖ ਲਿਆ ਹੈ। ਹਰ ਪ੍ਰਸ਼ਨ ਜਿਸਦਾ ਅਸੀਂ ਉੱਤਰ ਦਿੰਦੇ ਹਾਂ, ਇਕ ਹੋਰ ਪ੍ਰਸ਼ਨ ਪੈਦਾ ਕਰਦਾ ਹੈ। ਇੰਜ ਇਹ ਸਾਡੀ ਨਸਲ ਨੂੰ ਬਚਾਉਣ ਦੀ ਬਹੁਤ ਵੱਡੀ ਚਾਲ ਬਣ ਜਾਂਦੀ ਹੈ।

—ਡਾਇਮੰਡ ਮੋਰਿਸ

ਵਿਆਹ ਬੰਧਨ ਇਕ ਸੋਨੇ ਦੇ ਪਿੰਜਰੇ ਵਾਂਗ ਹੈ। ਜਿਹੜੇ ਇਸ ਤੋਂ ਬਾਹਰ ਹਨ, ਉਹ ਇਸਦੇ ਅੰਦਰ ਜਾਣਾ ਚਾਹੁੰਦੇ ਹਨ। ਪਰ ਜਿਹੜੇ ਇਸਦੇ ਅੰਦਰ ਹਨ, ਉਹ ਬਾਹਰ ਨਿਕਲਣਾ ਚਾਹੁੰਦੇ ਹਨ।

—ਬਾਰਡ

ਤੁਸੀਂ ਬੱਚਿਆਂ ਨੂੰ ਆਪਣੀ ਮੋਹ-ਮਮਤਾ ਦੇ ਸਕਦੇ ਹੋ ਪਰ ਆਪਣੇ ਵਿਚਾਰ ਉਨ੍ਹਾਂ ਉੱਪਰ ਲੱਦ ਨਹੀਂ ਸਕਦੇ, ਕਿਉਂਕਿ ਉਨ੍ਹਾਂ ਦੇ ਆਪਣੇ ਵੀ ਵਿਚਾਰ ਹਨ। ਤੁਸੀਂ ਉਨ੍ਹਾਂ ਦੇ ਸਰੀਰਾਂ ਲਈ ਤਾਂ ਮਕਾਨ ਦੇ ਸਕਦੇ ਹੋ, ਉਨ੍ਹਾਂ ਦੀਆਂ ਆਤਮਾਵਾਂ ਲਈ ਨਹੀਂ, ਕਿਉਂਕਿ ਉਨ੍ਹਾਂ ਦੀਆਂ ਰੂਹਾਂ ਤਾਂ ਆਉਣ ਵਾਲੇ ਮਕਾਨਾਂ ਵਿਚ ਰਹਿੰਦੀਆਂ ਹਨ ਜਿਨ੍ਹਾਂ ਨੂੰ ਤੁਸੀਂ ਜਾ ਕੇ ਵੇਖ ਨਹੀਂ ਸਕਦੇ, ਆਪਣੇ ਸੁਪਨਿਆਂ ਵਿਚ ਵੀ ਨਹੀਂ।

—ਖਲੀਲ ਜਿਬਰਾਨ

ਹਰ ਇਕ ਨੂੰ ਚਾਹੀਦਾ ਹੈ ਕਿ ਹਰ ਰੋਜ਼ ਇਕ ਨਿੱਕਾ ਜਿਹਾ ਪਿਆਰਾ ਗੀਤ ਸੁਣੇ, ਇਕ ਵਧੀਆ ਕਵਿਤਾ ਪੜ੍ਹੇ, ਇਕ ਸੁੰਦਰ ਤਸਵੀਰ ਵੇਖੇ ਅਤੇ ਜੇ ਸੰਭਵ ਹੋ ਸਕੇ, ਉਹ ਕੁਝ ਤਰਕ ਸੰਗਤ ਸ਼ਬਦ ਬੋਲੇ।

—ਗੇਟੇ

A 18 ਕਿਸੇ ਵਿਅਕਤੀ ਦੀ ਪਰਖ ਉਸ ਵਲੋਂ ਕੀਤੇ ਪ੍ਰਸ਼ਨ ਤੋਂ ਕਰੋ, ਉਸ ਵਲੋਂ ਦਿੱਤੇ ਉੱਤਰ ਤੋਂ ਨਹੀਂ।

—ਵਾਲਟੇਅਰ

ਤੁਸੀਂ ਉਸ ਨਾਲ ਹੱਥ ਨਹੀਂ ਮਿਲਾ ਸਕਦੇ ਜਿਸਨੇ ਘਸੁੰਨ ਵੱਟਿਆ ਹੋਵੇ।

—ਇੰਦਰਾ ਗਾਂਧੀ

ਮੈਨੂੰ ਇਸ ਦੁਨੀਆਂ ਅਤੇ ਇਸ ਜੀਵਨ ਦੇ ਨਾਲ ਹੀ ਦਿਲਚਸਪੀ ਹੈ। ਨਾ ਕਿਸੇ ਹੋਰ ਸੰਸਾਰ ਅਤੇ ਨਾ ਕਿਸੇ ਭਵਿੱਖ ਦੇ ਜੀਵਨ ਨਾਲ ਲਗਾਓ ਹੈ।

—ਜਵਾਹਰ ਲਾਲ ਨਹਿਰੂ

ਮੌਕਾ-ਦੂਰਦ੍ਰਿਸ਼ਟੀ ਦਾ ਉਪਨਾਮ ਹੈ।

—ਐਸ. ਆਰ. ਨਾਹਾਵੌਰਟ

ਕੋਈ ਵਿਅਕਤੀ ਕੇਵਲ ਸ਼ਬਦਾਂ ਸਹਾਰੇ ਜ਼ਿੰਦ ਨਹੀਂ ਰਹਿੰਦਾ, ਭਾਵੇਂ ਅਸਲੀਅਤ ਇਹ ਹੈ ਕਿ ਕਦੇ-ਕਦੇ ਉਸਨੂੰ ਸ਼ਬਦ ਖਾਣੇ ਵੀ ਪੈਂਦੇ ਹਨ।

—ਸਟੀਵਨਸਨ

ਡਰਾਕਲ ਵਿਅਕਤੀ ਖ਼ਤਰੇ ਤੋਂ ਪਹਿਲਾਂ ਹੀ, ਬੁਜ਼ਦਿਲ ਸਮੇਂ ਦੇ ਵਿਚਕਾਰ ਅਤੇ ਇਕ ਸਾਹਸੀ ਆਦਮੀ ਖਤਰੇ ਤੋਂ ਪਿੱਛੋਂ ਭੈਅਭੀਤ ਹੋ ਜਾਂਦਾ ਹੈ।

—ਜੀਨ ਪਾਲ ਰਿਚਰ

ਅਜਿਹੀ ਬੁੱਧ-ਅਕਲ ਤੋਂ ਮੈਨੂੰ ਦੂਰ ਹੀ ਰੱਖੋ, ਜਿਸ ਵਿਚ ਨਾ ਦਰਸ਼ਨ ਹੈ, ਨਾ ਹਾਸਾ ਹੈ ਅਤੇ ਉਨ੍ਹਾਂ ਮਹਾਨ ਆਦਮੀਆਂ ਤੋਂ ਵੀ ਮੈਨੂੰ ਦੂਰ ਰੱਖੋ ਜਿਹੜੇ ਬੱਚਿਆਂ ਅੱਗੇ ਆਪਣਾ ਸਿਰ ਨਹੀਂ ਝੁਕਾਉਂਦੇ।

—ਖ਼ਲੀਲ ਜਿਬਰਾਨ

ਦੁਨੀਆਂ ਉਨ੍ਹਾਂ ਸਾਹਸੀ ਲੋਕਾਂ ਦੀ ਹੈ ਜਿਹੜੇ ਸ਼ਾਂਤ ਰਹਿੰਦੇ ਹਨ।

—ਵਿਲੀਅਮ ਮੈਕਫੀ

ਮੈਂ ਆਪਣੇ ਦੇਸ਼ ਨੂੰ ਆਪਣੇ ਪਰਿਵਾਰ ਨਾਲੋਂ ਵਧ ਪਿਆਰ ਕਰਦਾ ਹਾਂ ਪਰ ਮੈਂ ਸਮੁੱਚੀ ਮਾਨਵਤਾ ਨੂੰ ਆਪਣੇ ਦੇਸ਼ ਨਾਲੋਂ ਵੱਧ ਪਿਆਰ ਕਰਦਾ ਹਾਂ।

—ਫਰਾਂਸਿਸ ਫੇਨਲਿਨ

ਕਿਸੇ ਨੂੰ ਵੀ ਆਪਣੀਆਂ ਤ੍ਰਿਸ਼ਨਾਵਾਂ ਦਾ ਅੰਤ ਨਹੀਂ ਕਰਨਾ ਚਾਹੀਦਾ। ਇਹ ਸਾਡੀਆਂ ਤ੍ਰਿਸ਼ਨਾਵਾਂ ਹੀ ਹੁੰਦੀਆਂ ਹਨ ਜਿਹੜੀਆਂ ਸਾਡੇ ਅੰਦਰ ਸਿਰਜਣਾ, ਪਿਆਰ ਅਤੇ ਲੰਮੀ ਉਮਰ ਦਾ ਉਤਸ਼ਾਹ ਭਰਦੀਆਂ ਹਨ।

—ਅਲੈਗਜ਼ੰਡਰ ਬੋਕੋਮੋਲੇਟਜ਼

ਸਾਡੇ ਪਿਤਾ ਸਾਨੂੰ ਸਿਖਾਉਂਦੇ ਹਨ ਕਿ ਸਾਨੂੰ ਕੀ ਬਣਨਾ ਚਾਹੀਦਾ ਹੈ। ਸਾਡੀਆਂ ਮਾਵਾਂ ਸਾਨੂੰ ਸਿੱਖਿਆ ਦਿੰਦੀਆਂ ਹਨ ਕਿ ਅਸੀਂ ਕੀ ਹਾਂ।

—ਪੀਟਰ ਡੇਵੀਸਨ

ਜਿੰਨੀ ਦੇਰ ਤੱਕ ਸੋਨਾ ਅਤੇ ਹੀਰੇ ਜਵਾਹਰਾਤ ਧਰਤੀ ਦੀ ਕੁੱਖ ਵਿਚ ਦੱਬੇ ਰਹਿੰਦੇ ਹਨ, ਉਨ੍ਹਾਂ ਦਾ ਕਿਸੇ ਨੂੰ ਕੋਈ ਲਾਭ ਨਹੀਂ। ਆਦਮੀ ਦੀ ਮਿਹਨਤ ਉਨ੍ਹਾਂ ਨੂੰ ਪੁੱਟ ਕੇ ਬਾਹਰ ਕੱਢਦੀ ਹੈ, ਉਨ੍ਹਾਂ ਦੀ ਕੀਮਤ ਨਿਰਧਾਰਤ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ, ਇਹ ਮਿਹਨਤ ਹੀ ਤਾਂ

ਹੈ, ਜਿਹੜੀ ਇਹ ਸਭ ਕਰਨ ਵਾਲੀ ਸ਼ਕਤੀ ਹੈ।

—ਮਹਾਤਮਾ ਗਾਂਧੀ

ਕਿਸੇ ਆਦਮੀ ਨੂੰ ਨਿਪੁੰਨ ਕਰ ਦੇਵੋ, ਉਹ ਆਪਣੇ ਲਈ ਆਪਣੇ ਆਪ ਕੰਮ ਲੱਭ ਲਵੇਗਾ।

—ਅਗਿਆਤ

ਸਵਖਤੇ ਸੌਣਾ ਅਤੇ ਸਵਖਤੇ ਜਾਗਣਾ ਉਨ੍ਹਾਂ ਲੋਕਾਂ ਲਈ ਭੈੜਾ ਨਿਯਮ ਹੋ ਸਕਦਾ ਹੈ ਜਿਹੜੇ ਬਹੁਤ ਹੀ ਪ੍ਰਸਿੱਧ ਵਿਸ਼ੇਸ਼ ਵਿਅਕਤੀਆਂ ਨਾਲ ਆਪਣੀ ਜਾਣ ਪਹਿਚਾਣ ਵਧਾਉਣਾ ਚਾਹੁੰਦੇ ਹਨ।

—ਜਿਓਰਜੀਏਡ

ਮੈਨੂੰ ਦੱਸਿਆ ਗਿਆ ਹੈ ਕਿ ਵਿਸ਼ੇਸ਼ ਕਿਸਮ ਦੇ ਮਾਨਤਾ ਪ੍ਰਾਪਤ ਲੋਕਾਂ ਅਤੇ ਆਮ ਲੋਕਾਂ ਨੇ ਦੋ ਕੌਮਾਂ ਸਥਾਪਤ ਕਰ ਲਈਆਂ ਹਨ।

—ਬੇਂਜਾਮਿਨ ਡਿਜ਼ਰਾਈਲੀ

ਬਹੁਤ ਸਾਰੇ ਲੋਕ ਇਹ ਸਮਝਦੇ ਹਨ ਕਿ ਉਹ ਸੋਚ ਵਿਚਾਰ ਕਰ ਰਹੇ ਹਨ ਪਰ ਅਸਲ ਵਿਚ ਉਹ ਤਾਂ ਸਿਰਫ ਆਪਣੇ ਪੱਖਪਾਤਾਂ ਤੇ ਮਨੋਵਿਰੋਧਾਂ ਨੂੰ ਮੁੜ ਤਰਤੀਬ ਦੇ ਰਹੇ ਹੁੰਦੇ ਹਨ।

—ਵਿਲੀਅਮ ਜੇਮਸ

ਤਿਆਰ ਹੋ ਜਾਵੋ। ਦਲੇਰ ਬਣੋ। ਤਕੜੇ ਬਣੋ। ਸਾਰੀਆਂ ਜ਼ਿੰਮੇਵਾਰੀਆਂ ਨੂੰ ਆਪਣੇ ਮੋਢਿਆਂ ਉੱਪਰ ਉਠਾਵੋ। ਇਹ ਸਮਝ ਲਵੋ ਕਿ ਤੁਸੀਂ ਆਪਣੀ ਕਿਸਮਤ ਦੇ ਆਪ ਸਿਰਜਕ ਹੋ। ਸਾਰੀ ਸ਼ਕਤੀ ਤੇ ਸਫਲਤਾ ਜੋ ਵੀ ਤੁਸੀਂ ਚਾਹੁੰਦੇ ਹੋ, ਤੁਹਾਡੇ ਆਪਣੇ ਅੰਦਰ ਹੀ ਹੈ।

—ਸਵਾਮੀ ਵਿਵੇਕਾਨੰਦ

ਸੰਸਾਰ ਵਿਚ ਆਦਮੀ ਦੇ ਗੁਜ਼ਾਰੇ ਦੇ ਲਈ ਬਹੁਤ ਕੁਝ ਹੈ ਪਰ ਉਸਦੇ ਲਾਲਚ ਦਾ ਢਿੱਡ ਕੋਈ ਨਹੀਂ ਭਰ ਸਕਦਾ।

—ਮਹਾਤਮਾ ਗਾਂਧੀ

ਸਾਰੀ ਦੁਨੀਆਂ ਵਿਚ ਮੈਂ ਵਰਗਾਂ-ਸ਼੍ਰੇਣੀਆਂ ਦੀ ਥਾਂ ਸਮੁੱਚੀ ਜਨਤਾ ਦੀ ਹਮਾਇਤ ਕਰਾਂਗਾ।

—ਵਿਲੀਅਮ ਗਲੇਡਸਟੋਨ

ਅੰਧਵਿਸ਼ਵਾਸ ਅਤੇ ਸਚਾਈ ਨਾਲੋ ਨਾਲ ਨਹੀਂ ਚੱਲ ਸਕਦੇ।

—ਮਹਾਤਮਾ ਗਾਂਧੀ

ਬੁਰਾਈਆਂ ਵਿਚ ਸਭ ਤੋਂ ਵੱਡੀ ਬੁਰਾਈ; ਜੁਰਮਾਂ ਵਿਚ ਸਭ ਤੋਂ ਵੱਡਾ ਜੁਰਮ ਗਰੀਬੀ ਹੈ।

—ਜੀ. ਬੀ. ਸ਼ਾਅ

ਇਕ ਵਫ਼ਾਦਾਰ ਮਿੱਤਰ ਜ਼ਿੰਦਗੀ ਲਈ ਵਧੀਆ ਔਸ਼ਧੀ (ਦਵਾਈ) ਹੈ।

—ਬਾਈਬਲ

ਇਕ ਭੈੜਾ ਗੁਆਂਢੀ ਬਹੁਤ ਹੀ ਭਿਆਨਕ ਪਲੇਗ ਵਾਂਗ ਹੈ ਜਦ ਕਿ ਚੰਗਾ ਗੁਆਂਢੀ ਇਕ ਵਰ ਅਤੇ ਅਸੀਸ ਹੈ।

—ਹੈਸੀਓਡ

ਰਿਸ਼ਵਤ ਨਾਲ—ਮੇਰਾ ਯਕੀਨ ਕਰੋ, ਪਰਮਾਤਮਾ ਅਤੇ ਆਦਮੀ—ਦੋਵੇਂ ਖਰੀਦੇ ਜਾ ਸਕਦੇ ਹਨ।

—ਓਵਿਡ

ਸਾਰੀਆਂ ਰਾਜਨੀਤਕ ਪਾਰਟੀਆਂ ਆਪਣਾ-ਆਪਣਾ ਝੂਠ ਨਿਗਲਦੀਆਂ ਖਤਮ ਹੋ ਜਾਂਦੀਆਂ ਹਨ।

—ਜਾਨ ਹਰਬੁਥੋਲ

ਇਕ ਭੁੱਲ ਉਸ ਸਮੇਂ ਤੱਕ ਗਲਤੀ ਨਹੀਂ ਬਣਦੀ ਜਦੋਂ ਤੱਕ ਤੁਸੀਂ ਇਸਨੂੰ ਦਰੁਸਤ ਕਰਨ ਤੋਂ ਇਨਕਾਰ ਨਹੀਂ ਕਰਦੇ।

—ਔਰਲੈਂਡੋ ਬੈਟਿਸਟਾ

ਦੱਬਣਾ, ਕੁਚਲਣਾ ਇਨਕਲਾਬ ਲਈ ਬੀਜ ਦਾ ਕਾਰਜ ਕਰਦਾ ਹੈ।

—ਡੈਨੀਅਲ ਵੈਬਸਟਰ

ਇਕ ਵਿਰੋਧੀ ਨੂੰ ਸਹਿਣਸ਼ੀਲਤਾ ਨਾਲ ਬਰਦਾਸ਼ਤ ਕਰੋ।

—ਓਵਿਡੋ

ਇਕ ਵਿਅਕਤੀ ਕਦੇ ਵੀ ਆਪਣੇ ਚਰਿੱਤਰ ਨੂੰ ਐਨੀ ਸਪਸ਼ਟਤਾ ਨਾਲ ਪ੍ਰਗਟ ਨਹੀਂ ਕਰਦਾ ਜਿਵੇਂ ਕਿ ਉਹ ਦੂਜੇ ਦੇ ਚਰਿੱਤਰ ਨੂੰ ਬਿਆਨ ਕਰ ਰਿਹਾ ਹੁੰਦਾ ਹੈ।

—ਜੌਨ ਪਾਲ ਰਿਚਟਰ

ਇਕ ਆਦਮੀ ਕਦੇ ਵੀ ਤੁਹਾਡੀ ਪਿੱਠ 'ਤੇ ਸਵਾਰ ਨਹੀਂ ਹੋ ਸਕਦਾ ਜਦ ਤੱਕ ਕਿ ਉਹ ਝੁਕੀ ਹੋਈ ਨਾ ਹੋਵੇ।

—ਮਾਰਟਿਨ ਲੂਥਰ ਕਿੰਗ

ਰਸ-ਸਵਾਦ ਆਤਮਾ ਦੀ ਸਾਹਿਤਕ ਜ਼ਮੀਰ ਹੈ।

—ਜੌਸਫ਼ ਜੋਬਰਟ

ਕਮਜ਼ੋਰੀ ਦੋ ਕਿਸਮ ਦੀ ਹੁੰਦੀ ਹੈ। ਇਕ ਉਹ ਜਿਹੜੀ ਟੁੱਟ ਜਾਂਦੀ ਹੈ, ਦੂਜੀ ਉਹ ਜਿਹੜੀ ਝੁਕ ਜਾਂਦੀ ਹੈ।

—ਜੇ. ਆਰ. ਲਾਵੇਲ

ਬੁਢਾਪਾ ਚੇਹਰੇ ਨਾਲੋਂ ਮਨ ਵਿਚ ਵਧੇਰੇ ਝੁਰੜੀਆਂ ਪੈਦਾ ਕਰ ਦਿੰਦਾ ਹੈ।

—ਮੌਟੇਂਗ

ਜ਼ਿੰਦਗੀ, ਮਿੱਤਰ ਤੋਂ ਬਿਨਾਂ ਇੰਜ ਹੈ ਜਿਵੇਂ ਮੌਤ ਬਿਨਾਂ ਕਿਸੇ ਗਵਾਹ ਤੋਂ ਹੋਵੇ।

—ਜਾਰਜ ਹਰਬਰਟ

ਅਫ਼ਵਾਹ ਸਭ ਤੋਂ ਵੱਡੀ ਸੈਲਾਨੀ ਹੁੰਦੀ ਹੈ।

—ਜਾਨ ਰੇਅ

ਅਨੇਕਾਂ ਸਚਾਈਆਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਦੇ ਅਰਥ ਉਸ ਸਮੇਂ ਤੱਕ ਅਨੁਭਵ ਨਹੀਂ ਕੀਤੇ ਜਾ ਸਕਦੇ ਜਦੋਂ ਤੱਕ ਕਿ ਉਹ ਸਵੈ ਤਜਰਬੇ ਰਾਹੀਂ ਸਾਹਮਣੇ ਨਾ ਆਉਣ।

—ਜੌਨ ਸਟੂਅਰਟ ਮਿਲ

ਜਿਹੜੇ ਹੱਥ ਸਹਾਇਤਾ ਕਰਦੇ ਹਨ, ਉਨ੍ਹਾਂ ਬੁੱਲ੍ਹਾਂ ਤੋਂ ਪਵਿੱਤਰ ਹਨ, ਜਿਹੜੇ ਪ੍ਰਾਰਥਨਾ ਕਰਦੇ ਹਨ।

—ਆਰ. ਸੀ. ਇੰਗਰਸੋਲਡ

ਸਿਆਣਾ ਪਿਤਾ ਉਹ ਹੈ ਜਿਹੜਾ ਆਪਣੇ ਬੱਚੇ ਨੂੰ ਭਲੀਭਾਂਤ ਜਾਣਦਾ ਹੈ।

—ਸ਼ੇਕਸਪੀਅਰ

ਬੁੱਧੀਮਾਨਾਂ ਦੀਆਂ ਰਚਨਾਵਾਂ, ਸੰਸਾਰ ਦੀਆਂ ਬਿਹਤਰੀਨ ਚੀਜ਼ਾਂ ਹੁੰਦੀਆਂ ਹਨ।

—ਜੌਨ ਕੀਟਸ

ਕਿਸੇ ਉੱਪਰ ਦੋਸ਼ ਲਾਉਣਾ ਹੋਰ ਗੱਲ ਹੈ, ਉਸਨੂੰ ਸਾਬਤ ਕਰਨਾ ਹੋਰ ਗੱਲ ਹੈ।

—ਮਹਾਤਮਾ ਗਾਂਧੀ

ਸੰਤਾਪ ਨਿਸ਼ਠਾ ਅਤੇ ਈਮਾਨਦਾਰੀ ਦਾ ਸਬੂਤ ਹੈ।

—ਮਹਾਤਮਾ ਗਾਂਧੀ

ਭਾਵੇਂ ਕਿਸੇ ਦੀ ਉਮਰ ਵੀਹ ਸਾਲ ਹੋਵੇ ਜਾਂ ਅੱਸੀ ਸਾਲ। ਜੇ ਉਹ ਸਿੱਖਿਆ ਲੈਣੀ ਬੰਦ ਕਰ ਦਿੰਦਾ ਹੈ ਤਾਂ ਉਹ ਬੁੱਢਾ ਹੈ। ਜੇ ਕੋਈ ਸਿੱਖਿਆ ਪ੍ਰਾਪਤ ਕਰਦਾ ਰਹਿੰਦਾ ਹੈ, ਉਹ ਨੌਜਵਾਨ ਹੀ ਰਹਿੰਦਾ ਹੈ। ਜ਼ਿੰਦਗੀ ਦੀ ਸਭ ਤੋਂ ਵੱਡੀ ਪ੍ਰਾਪਤੀ ਇਹ ਹੈ ਕਿ ਤੁਸੀਂ ਆਪਣੇ ਮਨ ਨੂੰ ਹਮੇਸ਼ਾ ਜਵਾਨ ਰੱਖੋ।

—ਹੇਨਰੀ ਫੋਰਡ

ਦੂਰਦਰਸ਼ਿਤਾ ਦਾ ਇਕ ਔਂਸ, ਇਕ ਪੌਂਡ ਸੋਨੇ ਤੋਂ ਵੱਧ ਕੀਮਤੀ ਹੈ।

—ਸਮਾਲੈਟ

ਅੰਨ੍ਹਾ ਉਹ ਨਹੀਂ ਜਿਸਦੀ ਨਜ਼ਰ ਚਲੀ ਗਈ ਹੈ, ਅੰਨ੍ਹਾ ਉਹ ਹੈ ਜਿਸਨੇ ਆਪਣੀਆਂ ਕਮਜ਼ੋਰੀਆਂ ਲੁਕੋ ਰੱਖੀਆਂ ਹਨ।

—ਮਹਾਤਮਾ ਗਾਂਧੀ

ਧਰਮ ਪ੍ਰੀਵਰਤਨ ਹੁੰਦੇ ਰਹਿੰਦੇ ਹਨ ਪਰ ਸ਼ਰਾਬ ਅਤੇ ਬੀਅਰ ਨਹੀਂ ਮੁੱਕਦੀਆਂ।

—ਹਾਰਵਰੇ ਆਵੇਨ

ਜਦੋਂ ਮਨ ਅਤੇ ਚਰਿੱਤਰ ਸੌਂ ਜਾਂਦਾ ਹੈ, ਉਦੋਂ ਹੀ ਬਾਹਰੀ ਰੂਪ ਅਥਵਾ ਪਹਿਰਾਵਾ ਦਿਖਾਈ ਦਿੰਦਾ ਹੈ।

—ਆਰ. ਡਬਲਯੂ. ਐਮਰਸਨ

ਇਸਤੋਂ ਪਹਿਲਾਂ ਕਿ ਕ੍ਰੋਧ ਤੁਹਾਨੂੰ ਜਲਾ ਕੇ ਖ਼ਾਕ ਕਰ ਦੇਵੇ, ਤੁਸੀਂ ਕਰੋਧ ਨੂੰ ਹੀ ਜਲਾ ਦੇਵੋ।

—ਸਾਧੂ ਟੀ. ਐਲ. ਵਾਸਵਾਨੀ

ਕੋਈ ਮਹਾਨ ਪੁਰਸ਼ ਅਜਿਹਾ ਵੀ ਹੁੰਦਾ ਹੈ ਜਿਹੜਾ ਹਰ ਇਕ ਵਿਅਕਤੀ ਨੂੰ ਛੋਟਾ ਮਹਿਸੂਸ ਕਰਵਾ ਦਿੰਦਾ ਹੈ ਪਰ ਸਚਮੁਚ ਦਾ ਅਸਲੀ ਮਹਾਂਪੁਰਸ਼ ਉਹ ਹੁੰਦਾ ਹੈ ਜਿਹੜਾ ਹਰ ਇਕ ਵਿਅਕਤੀ ਨੂੰ ਮਹਾਨ ਬਣਾ ਦਿੰਦਾ ਹੈ।

—ਜੀ . ਕੇ. ਚੈਸਟਰਟਨ

ਇਕ ਵਿਅਕਤੀ ਨੂੰ ਇੰਨੇ ਬਹੁਤੇ ਵਿਸ਼ਵਾਸ ਹੜੱਪ ਨਹੀਂ ਕਰਨੇ ਚਾਹੀਦੇ ਉਹ ਇਨ੍ਹਾਂ ਨੂੰ ਹਜ਼ਮ ਹੀ ਨਾ ਕਰ ਸਕੇ।

—ਹੈਵਲਾਕ ਹੈਲੀਸ

ਅਮਨ ਦੀ ਸਥਾਪਤੀ ਤਾਕਤ ਨਾਲ ਨਹੀਂ ਕਰਵਾਈ ਜਾ ਸਕਦੀ, ਇਸਦੀ ਸਥਾਪਤੀ ਤਾਂ ਸਮਝ-ਸੂਝ ਰਾਹੀਂ ਕੀਤੀ ਜਾ ਸਕਦੀ ਹੈ।

—ਅਲਬਰਟ ਆਈਨਸਟੀਨ

ਉਹ ਹੀ ਸਭ ਜਾਣਦੇ ਹਨ, ਜਿਹੜੇ ਕੋਈ ਗੱਲ ਧਿਆਨ ਨਾਲ ਸੁਣਨਾ ਜਾਣਦੇ ਹਨ।

—ਹੇਨਰੀ ਐਡੀਸਨ

ਜਦੋਂ ਕਿਸੇ ਵਿਅਕਤੀ ਕੋਲ ਖੁਸ਼ਹਾਲੀ ਹੁੰਦੀ ਹੈ, ਉਹ ਉਸਦਾ ਚੰਗੀ ਤਰ੍ਹਾਂ ਆਨੰਦ ਨਹੀਂ ਮਾਣਦਾ। ਪਰੰਤੂ ਜਦੋਂ ਇਹ ਖਤਮ ਹੋ ਜਾਵੇ ਤਾਂ ਉਸਨੂੰ ਇਸ ਸਬੰਧੀ ਕੋਈ ਸ਼ਿਕਾਇਤ ਨਹੀਂ ਕਰਨੀ ਚਾਹੀਦੀ।

—ਅਗਿਆਤ

ਜਦੋਂ ਸੱਚ ਅਸਲੀ ਰੂਪ ਧਾਰਨ ਕਰਦਾ ਹੈ ਉਸਨੂੰ ਇਨਸਾਫ਼ ਕਹਿੰਦੇ ਹਨ।

—ਫਰਾਂਸਿਸ ਬੇਕਨ

ਸਿੱਖਿਆ ਦੀਆਂ ਜੜ੍ਹਾਂ ਕੌੜੀਆਂ ਹੁੰਦੀਆਂ ਹਨ ਪਰ ਇਸਦੇ ਫਲ ਮਿੱਠੇ ਹੁੰਦੇ ਹਨ।

—ਅਰਸਤੂ

ਵਿਚਾਰ ਕਿਸੇ ਇਕ ਵਿਅਕਤੀ ਦੀ ਮਲਕੀਅਤ ਨਹੀਂ ਹੁੰਦੇ। ਇਹ ਤਾਂ ਉਸੇ ਦੇ ਹੀ ਹੋ ਜਾਂਦੇ ਹਨ ਜਿਹੜਾ ਇਨ੍ਹਾਂ ਨੂੰ ਬਹੁਤਾ ਵਧੀਆ ਢੰਗ ਨਾਲ ਪ੍ਰਗਟਾਅ ਦਿੰਦਾ ਹੈ।

—ਜਨਰਲ ਬਰਨਾਰਡ ਸ਼ਾਅ

ਜੇ ਅਸੀਂ ਆਪਣੇ ਤਜਰਬੇ ਵੇਚ ਸਕਦੇ, ਜੋ ਉਨ੍ਹਾਂ ਦਾ ਮੁੱਲ ਮਿਲਦਾ, ਉਸ ਨਾਲ ਅਸੀਂ ਲੱਖਾਂ ਕਰੋੜਾਂਪਤੀ ਬਣ ਜਾਂਦੇ।

—ਜਨਰਲ ਬਰਨਾਰਡ ਸ਼ਾਅ

ਕਰੋਧਿਤ ਵਿਅਕਤੀ ਹਮੇਸ਼ਾ ਇਹ ਸੋਚਦਾ ਹੈ ਕਿ ਉਹ ਆਪਣੀ ਸ਼ਕਤੀ ਤੋਂ ਵੀ ਵੱਧ ਕਰਨ ਦੇ ਸਮਰੱਥ ਹੈ।

—ਐਲਬੇਟੇਮ

ਤੁਸੀਂ ਤਸਵੀਰਾਂ ਦਾ ਮੂੰਹ ਕੰਧਾਂ ਵੱਲ ਕਰਕੇ ਇਤਿਹਾਸ ਦਾ ਮਾਰਗ ਨਹੀਂ ਬਦਲ ਸਕਦੇ।

—ਜਵਾਹਰ ਲਾਲ ਨਹਿਰੂ

ਆਪਣੀ ਸਿੱਖਿਆ ਨੂੰ ਆਪਣੀ ਪ੍ਰਾਈਵੇਟ ਜੇਬ ਵਿਚ ਆਪਣੀ ਘੜੀ ਵਾਂਗ ਰੱਖੋ। ਇਸਨੂੰ ਸਿਰਫ਼ ਇਸਲਈ ਵਾਰ ਵਾਰ ਬਾਹਰ ਨਾ ਕੱਢੋ ਅਤੇ ਦੂਜਿਆਂ ਦਾ ਧਿਆਨ ਇਹ ਦਿਖਾਉਣ ਲਈ ਆਪਣੇ ਵਲ ਨਾ ਖਿੱਚੋ ਕਿ ਤੁਹਾਡੇ ਕੋਲ ਵੀ ਘੜੀ ਹੈ।

—ਲਾਰਡ ਚੈਸਟਰਫੀਲਡ

ਸਾਡੀਆਂ ਅੱਖਾਂ (ਨਜ਼ਰਾਂ) ਗਲਤ ਪਾਸੇ ਵਲ ਨਹੀਂ ਜਾਂਦੀਆਂ, ਜੇਕਰ ਸਾਡਾ ਮਨ ਅੱਖਾਂ ਉਪਰ ਕਾਬਜ਼ ਹੈ।

—ਪੀ. ਸਾਇਰਸ

ਧਰਮ ਕੇਵਲ ਇਕ ਹੈ, ਭਾਵੇਂ ਇਸਦੇ ਸੈਂਕੜੇ ਸੰਸਕਰਣ ਹਨ।

—ਜੀ. ਬੀ. ਸ਼ਾਅ

ਸ਼ਿਸ਼ਟਾਚਾਰ ਦੀ ਉਮਰ ਉਸਦੀ ਕਾਰਜਸ਼ੀਲਤਾ ਵਿਚ ਹੈ।

—ਗੇਟੇ

ਧਰਮ ਦਾ ਭੇਦ ਉਸਦੇ ਸਿਧਾਂਤਾਂ ਵਿਚ ਨਹੀਂ ਬਲਕਿ ਚੰਗੇਰਾ ਬਣਨ ਅਤੇ ਚੰਗਾ ਕਰਨ ਦੇ ਅਭਿਆਸ ਵਿਚ ਹੈ।

—ਸਵਾਮੀ ਵਿਵੇਕਾਨੰਦ

ਬੇਕਾਰ, ਵਿਹਲੇ ਜੀਵਨ ਦੀ ਮੌਤ ਛੇਤੀ ਹੁੰਦੀ ਹੈ।

—ਗੇਟੇ

ਪਾਕ-ਪਵਿੱਤਰ ਅਤੇ ਖੁਦਗਰਜ਼ੀ ਰਹਿਤ ਬਣੋ, ਇਹੋ ਸਮੁੱਚਾ ਧਰਮ ਹੈ।

—ਸਵਾਮੀ ਵਿਵੇਕਾਨੰਦ

ਸਾਰਿਆਂ ਨਾਲ ਸੱਭਯ ਰਹੋ, ਬਹੁਤਿਆਂ ਨਾਲ ਮਿਲਣਸਾਰ ਬਣੋ, ਥੋੜ੍ਹਿਆਂ ਨਾਲ ਰਚੋ ਮਿਚੋ, ਦੋਸਤ ਕੇਵਲ ਇਕ ਬਣਾਓ। ਦੁਸ਼ਮਣ ਕੋਈ ਵੀ ਨਹੀਂ।

—ਬੈਂਜਾਮਿਨ ਫਰੈਂਕਲਿਨ

ਲੇਖਕ ਨੂੰ ਧਨ-ਦੌਲਤ ਕਮਾਉਣੀ ਚਾਹੀਦੀ ਹੈ ਤਾਂ ਕਿ ਉਹ ਚੰਗੀ ਤਰ੍ਹਾਂ ਗੁਜ਼ਰ ਬਸਰ ਕਰ ਸਕੇ। ਪ੍ਰੰਤੂ ਉਸਨੂੰ ਧਨ-ਦੌਲਤ ਕਮਾਉਣ ਲਈ ਹੀ ਨਹੀਂ ਲਿਖਣਾ ਚਾਹੀਦਾ।

—ਕਾਰਲ ਮਾਰਕਸ

ਕੋਈ ਤਹਿਜ਼ੀਬ ਉੱਨੀ ਦੇਰ ਤੱਕ ਵਿਕਾਸ ਨਹੀਂ ਕਰ ਸਕਦੀ ਜਦ ਤੱਕ ਕਿ ਹਠਧਰਮੀ ਅਥਵਾ ਧਾਰਮਿਕ ਅੰਧਵਿਸ਼ਵਾਸ, ਖ਼ੂਨ ਖਰਾਬਾ ਅਤੇ ਜ਼ੁਲਮ ਅੱਤਿਆਚਾਰ ਬੰਦ ਨਹੀਂ ਹੁੰਦੇ।

—ਸਵਾਮੀ ਵਿਵੇਕਾਨੰਦ

ਸਿਰਫ ਆਪਣੇ ਆਪ ਤੋਂ ਬਿਨਾਂ ਅਸੀਂ ਆਪਣੀਆਂ ਮੁਸੀਬਤਾਂ ਲਈ ਕਿਸੇ ਹੋਰ ਨੂੰ ਦੋਸ਼ੀ ਨਹੀਂ ਠਹਿਰਾ ਸਕਦੇ।

—ਸਵਾਮੀ ਵਿਵੇਕਾਨੰਦ

ਜੇ ਸਾਡੇ ਵਿਚ ਸਿਰਜਣਾਤਮਕ ਕਲਪਨਾ ਦੀ ਘਾਟ ਹੈ ਤਾਂ ਸਾਡਾ ਵਿਕਾਸ ਰੁਕ ਜਾਂਦਾ ਹੈ। ਅਸੀਂ ਬਹੁਤ ਢੌਂਗੀ ਬਣ ਜਾਂਦੇ ਹਾਂ ਜਿਹੜਾ ਸਾਡੀ ਅਧੋਗਤੀ ਦੀ ਨਿਸ਼ਾਨੀ ਹੈ।

—ਜਵਾਹਰ ਲਾਲ ਨਹਿਰੂ

ਸਾਲ ਭਰ ਵਿਚ ਕੀਤੀਆਂ ਪ੍ਰਾਰਥਨਾਵਾਂ ਤੋਂ ਵੱਧ ਮੁੱਲਵਾਨ ਇਕ ਦਰਖਤ ਲਗਾ ਦੇਣਾ ਹੈ।

—ਤੁਰਕੀ ਕਹਾਵਤ

ਮੇਰਾ ਰਾਜਨੀਤਕ ਆਦਰਸ਼ ਲੋਕਰਾਜ ਹੈ। ਹਰ ਇਕ ਦਾ ਸਤਿਕਾਰ ਹੋਣਾ ਚਾਹੀਦਾ ਹੈ। ਵਿਅਕਤੀਗਤ ਤੌਰ ਤੇ ਕਿਸੇ ਵਿਅਕਤੀ ਦੀ ਪੂਜਾ ਨਾ ਕੀਤੀ ਜਾਵੇ।

—ਰਾਬਰਟਸਟੀਨ

ਸ਼ਰਾਬ ਅਤੇ ਨਸ਼ੇ ਵਾਲੀਆਂ ਦਵਾਈਆਂ ਉਨ੍ਹਾਂ ਨੂੰ ਨੁਕਸਾਨ ਪਹੁੰਚਾਂਦੀਆਂ ਹਨ ਜਿਹੜੇ ਇਨ੍ਹਾਂ ਦੇ ਆਦੀ ਹਨ, ਜਿਹੜੇ ਇਨ੍ਹਾਂ ਦੀ ਹਰ ਰੋਜ਼ ਵਰਤੋਂ ਕਰਦੇ ਹਨ। ਨਸ਼ੇ ਕਰਨ ਵਾਲਾ ਪਤਨੀ, ਮਾਂ, ਭੈਣ ਦਾ ਅੰਤਰ ਭੁੱਲ ਕੇ ਅਜਿਹੇ ਜੁਰਮ ਕਰਦਾ ਹੈ ਜਿਨ੍ਹਾਂ ਬਾਰੇ ਉਹ ਗੰਭੀਰ ਘੜੀਆਂ ਵਿਚ ਸੋਚੇ ਤਾਂ ਉਸਨੂੰ ਸ਼ਰਮਿੰਦਾ ਹੋਣਾ ਪਵੇਗਾ।

—ਮਹਾਤਮਾ ਗਾਂਧੀ

ਜੇ ਜੰਗਾਂ ਨਾ ਹੋਣ ਤਾਂ ਦੁਨੀਆਂ ਵਿਚ ਕਦੇ ਵੀ ਅਰਾਜਕਤਾ ਅਤੇ ਦਹਿਸ਼ਤ ਨਾ ਹੋਵੇ।

—ਪੀ. ਬੀ. ਸ਼ੈਲੀ

ਉਹ ਜਿਹੜਾ ਹਮੇਸ਼ਾ ਦੂਜਿਆਂ ਅੱਗੇ ਝੁਕ ਜਾਂਦਾ ਹੈ, ਆਪਣੇ ਕੋਈ ਵੀ ਅਸੂਲਾਂ ਤੋਂ ਬਿਨਾਂ ਹੀ ਖਤਮ ਹੋ ਜਾਂਦਾ ਹੈ।

—ਈਸਪ

ਜੇਕਰ ਲੰਮੀ ਯਾਤਰਾ ਆਰੰਭ ਕਰਨ ਤੋਂ ਪਹਿਲਾਂ ਹੀ ਔਕੜਾਂ ਦਾ ਪਤਾ ਲੱਗ ਜਾਵੇ, ਬਹੁਤੇ ਯਾਤਰਾ ਆਰੰਭ ਹੀ ਨਾ ਕਰਨ।

—ਡਾਨ ਰਾਦਰ

ਜੇਕਰ ਤੁਸੀਂ ਬੱਚਿਆਂ ਨੂੰ ਆਪਣੀਆਂ ਬਾਹਾਂ ਵਿਚ ਨਹੀਂ ਲੈ ਸਕਦੇ, ਕ੍ਰਿਪਾ ਕਰਕੇ ਉਨ੍ਹਾਂ ਨੂੰ ਆਪਣੇ ਮਨਾਂ ਵਿਚ ਸਥਾਨ ਦਿਓ।

—ਮਦਰ ਕਲੈਰਾ ਹੈਲੇ

ਦੁਸ਼ਟ-ਪਾਪੀ ਨੂੰ ਹਮੇਸ਼ਾ ਵੰਡੀ ਰੱਖੋ, ਦੁਨੀਆਂ ਦੇ ਬਾਕੀ ਲੋਕਾਂ ਦੀ ਸੁਰੱਖਿਆ ਇਸੇ ਗੱਲ ਉਪਰ ਨਿਰਭਰ ਕਰਦੀ ਹੈ।

—ਲਾ ਫਾਊਨਟੇਨ

ਬਹੁਤ ਸਾਰੇ ਲੋਕ ਐਨੇ ਭਿੰਨ-ਭਿੰਨ ਪ੍ਰਕ੍ਰਿਤੀ ਦੇ ਹੁੰਦੇ ਹਨ, ਜੇ ਉਹ ਦਰਿਆ ਵਿਚ ਡਿੱਗ ਪੈਣ, ਉਹ ਪਾਣੀ ਵਿਚੋਂ ਨਿਕਲਣ ਲਈ ਇਕ ਦੂਜੇ ਲਈ ਰੁਕਾਵਟ ਬਣ ਜਾਂਦੇ ਹਨ।

—ਜੋਸ਼ ਬਿਲਿੰਗਜ਼

ਇਹ ਮਨੁੱਖੀ ਕਮਜ਼ੋਰੀ ਹੈ ਕਿ ਅਸੀਂ ਹਰ ਸਮੇਂ ਇਹ ਤਸੱਵੁਰ ਕਰਦੇ ਰਹੀਏ ਕਿ ਹਰ ਸਮੇਂ ਸਾਡੇ ਅਨੁਕੂਲ ਹਵਾ ਹੀ ਚਲਦੀ ਰਹੇਗੀ।

—ਰਿਕ ਬੋਡ

ਆਮ ਤੌਰ ਤੇ ਲੋਕ ਝਗੜੇ ਕਰਦੇ ਹਨ ਕਿਉਂਕਿ ਉਹ ਦਲੀਲ ਅਤੇ ਤਰਕ ਨਹੀਂ ਕਰ ਸਕਦੇ।

—ਜੀ. ਕੇ. ਚੈਸਟਰਟਨ

ਜਦੋਂ ਤੱਕ ਤੁਸੀਂ ਯਤਨਸ਼ੀਲ ਹੋ, ਤੁਸੀਂ ਕਦੇ ਵੀ ਨਹੀਂ ਹਾਰਦੇ।

—ਮਾਈਕ ਡਿਟਕਾ

ਹੰਕਾਰ ਦਾ ਕੋਈ ਜ਼ਾਇਕਾ ਨਹੀਂ ਹੁੰਦਾ, ਕੋਈ ਰੰਗ ਨਹੀਂ ਹੁੰਦਾ, ਕੋਈ ਕੱਦ ਕਾਠ ਨਹੀਂ ਹੁੰਦਾ। ਫਿਰ ਵੀ ਇਹ ਅਜਿਹੀ ਸਖਤ ਵਸਤੂ ਹੈ ਜਿਸਨੂੰ ਨਿਗਲਿਆ ਨਹੀਂ ਜਾ ਸਕਦਾ।

—ਅਗਸਤ ਬਲੈਕ

ਕਿਸੇ ਵਿਅਕਤੀ ਨੂੰ ਭਰੋਸੇਯੋਗ ਬਨਾਉਣ ਦਾ ਇਕੋ ਇਕ ਢੰਗ ਹੈ ਕਿ ਤੁਸੀਂ ਉਸ ਉਪਰ ਭਰੋਸਾ ਕਰੋ।

—ਹੇਨਰੀ ਸਟਿਮਸਨ

ਅਸੀਂ ਨਿੱਕੀਆਂ-ਨਿੱਕੀਆਂ ਗਲਤੀਆਂ ਕਰਨ ਉਪਰੰਤ ਮਾਣ ਮਹਿਸੂਸ ਕਰਦੇ ਹਾਂ। ਇਸ ਨਾਲ ਸਾਨੂੰ ਅਹਿਸਾਸ ਹੁੰਦਾ ਹੈ ਕਿ ਅਸੀਂ ਕੋਈ ਬਹੁਤ ਵੱਡੀ ਗਲਤੀ ਨਹੀਂ ਕਰਦੇ।

—ਐਂਡਰਿਊ ਰੂਨੇ

ਤਜਰਬਾ ਅਨੋਖੀ ਨਿਰਾਲੀ ਵਸਤੂ ਹੈ। ਇਹ ਹਰ ਉਸ ਗਲਤੀ ਦੀ, ਜਦੋਂ ਵੀ ਤੁਸੀਂ ਇਸਨੂੰ ਦੁਹਰਾਉਂਦੇ ਹੋ, ਪਹਿਚਾਣ ਕਰਨ ਦੇ ਯੋਗ ਬਣਾਉਂਦਾ ਹੈ।

—ਅਗਿਆਤ

ਆਪਣੀਆਂ ਗਲਤੀਆਂ ਨੂੰ ਸਵੀਕਾਰ ਕਰ ਲਵੋ ਨਹੀਂ ਤਾਂ ਕੋਈ ਹੋਰ ਇਨ੍ਹਾਂ ਨੂੰ ਵਧਾ ਚੜ੍ਹਾ ਦੇ ਦੱਸ ਦੇਵੇਗਾ।

—ਐਨਡਰਿਊ ਐਸਨ

ਖੁਸ਼ੀ ਅਜਿਹੀ ਵਸਤੂ ਹੈ ਜਿਹੜੀ ਵਾਇਲਨ ਵਾਂਗ ਵਰਤੀ ਜਾ ਸਕਦੀ ਹੈ।

—ਜਾਨ ਲੁਬਉਕ

ਰੂਹ ਕਦੇ ਸਤਰੰਗੀ ਪੀਂਘ ਨਾ ਹੁੰਦੀ, ਜੇ ਅੱਖਾਂ ਵਿਚ ਹੰਝੂ ਨਾ ਹੁੰਦੇ।

—ਡਬਲਯੂ. ਬੀ. ਪ੍ਰੀਲਕਾਟ

ਸਾਨੂੰ ਇਹ ਸੋਚਣਾ ਚਾਹੀਦਾ ਹੈ ਕਿ ਅਸੀਂ ਦਰਖਤ ਦੇ ਪੱਤਿਆਂ ਵਿਚੋਂ ਇਕ ਪੱਤਾ ਹਾਂ, ਇਹ ਦਰਖਤ ਸਮੁੱਚੀ ਮਾਨਵਤਾ ਹੈ, ਅਸੀਂ ਦੂਜਿਆਂ ਤੋਂ ਬਿਨਾਂ ਰਹਿ ਨਹੀਂ ਸਕਦੇ। ਅਤੇ ਨਾ ਹੀ ਅਸੀਂ ਦਰਖਤਾਂ ਤੋਂ ਬਿਨਾਂ ਰਹਿ ਸਕਦੇ ਹਾਂ।

—ਪਾਬਲੋ ਕੈਸਲਜ਼

ਸ਼ਕਤੀ ਅਤੇ ਸੰਤੋਸ਼ ਵਿਚ ਜੇਕਰ ਕੋਈ ਮੁਕਾਬਲਾ ਹੋਵੇ, ਸੰਤੋਸ਼ ਵੱਲ ਆਪਣੀ ਸੁਰਤ ਲਗਾਓ।

—ਡਬਲਯੂ. ਬੀ. ਪ੍ਰੀਸਕਾਟ

ਬਹੁਤੀਆਂ ਪ੍ਰਾਰਥਨਾਵਾਂ ਦਾ ਉਦੇਸ਼, ਚੰਗੇ ਇਰਾਦੇ ਨਾਲ ਉੱਨਤੀ ਅਤੇ ਅੱਗੇ ਵਧਣ ਨੂੰ ਝਾਂਸਾ ਦੇਣਾ ਹੁੰਦਾ ਹੈ।

—ਰਾਬਰਟ ਬਰਾਂਟ

ਉਹ ਜਿਹੜਾ ਜੁਰਮ ਨੂੰ ਰੋਕ ਨਹੀਂ ਸਕਦਾ, ਜਦ ਕਿ ਉਹ ਰੋਕ ਸਕਣ ਦੇ ਸਮਰੱਥ ਹੋਵੇ, ਤਾਂ ਉਹ ਜੁਰਮ ਨੂੰ ਵਧਾਉਂਦਾ ਹੈ।

—ਸੈਨੇਕਾ

ਸਹੀ, ਠੀਕ ਅਤੇ ਯੋਗ ਨਾਲੋਂ ਅਲੋਚਨਾਤਮਕ ਹੋਣਾ ਕਿੰਨਾ ਆਸਾਨ ਹੁੰਦਾ ਹੈ।

—ਬੇਂਜਾਮਿਨ ਡਿਜ਼ਰਾਈਲੀ

ਬੱਚਿਆਂ ਨੂੰ ਸੌਣ ਭੇਜਣ ਦਾ ਢੁਕਵਾਂ ਸਮਾਂ ਉਹ ਹੈ ਜਦੋਂ ਉਹ ਸੌਣਾ ਚਾਹੁਣ।

—ਡਵੇ ਪ੍ਰੈਸਟਨ

ਇਕ ਸੱਚਾ ਮਿੱਤਰ ਉਹ ਹੈ ਜਿਹੜਾ ਤੁਹਾਡੀਆਂ ਘਾਟਾਂ ਅਤੇ ਅਸਫਲਤਾਵਾਂ ਨੂੰ ਅੱਖੋਂ ਓਹਲੇ ਕਰਦਾ ਹੈ ਅਤੇ ਤੁਹਾਡੀਆਂ ਸਫਲਤਾਵਾਂ ਨੂੰ ਬਰਦਾਸ਼ਤ ਕਰਦਾ ਹੈ।

—ਡਾਗ ਲਾਰਸਨ

ਸਾਡੇ ਆਪਣੇ ਅੰਤਹਕਰਣ ਅੰਦਰ, ਧਰਤੀ ਅਤੇ ਸਮੁੰਦਰ ਨਾਲੋਂ ਵੀ ਬਹੁਤ ਵੱਡੇ-ਵੱਡੇ ਤੂਫਾਨ ਹੁੰਦੇ ਹਨ।

—ਮਾਰਕੀਉਸ. ਡੀ. ਮਾਰੀਕਾ

ਜਿਹੜਾ ਦੂਜਿਆਂ ਨੂੰ ਜਾਣਦਾ ਹੈ ਉਹ ਵਿਦਵਾਨ ਹੈ ਪਰ ਜਿਹੜਾ ਆਪਣੇ ਆਪ ਨੂੰ ਜਾਣਦਾ ਹੈ, ਉਹ ਬੁੱਧੀਮਾਨ ਹੈ।

—ਲਾਓਤਸੇ

ਸ਼ਬਦ-ਜਦੋਂ ਇਕ ਵਾਰ ਪ੍ਰਕਾਸ਼ਿਤ ਹੋ ਜਾਂਦੇ ਹਨ, ਉਨ੍ਹਾਂ ਦਾ ਆਪਣਾ ਜੀਵਨ ਹੋ ਜਾਂਦਾ ਹੈ।

—ਕਾਰਲ ਬਰਨਟ

ਜਦੋਂ ਤੁਸੀਂ ਸਫਲ ਹੋ, ਇਹ ਨਾ ਸੋਚੋ ਕਿ ਤੁਸੀਂ ਆਰਾਮ ਨਾਲ ਬੈਠ ਕੇ ਇਸ ਸਫਲਤਾ ਦਾ ਆਨੰਦ ਮਾਣੋਗੇ। ਤੁਹਾਨੂੰ ਇੰਜ ਕਰਨ ਦੀ ਕੋਈ ਆਗਿਆ ਨਹੀਂ ਦੇਵੇਗਾ।

—ਮੌਰੋ ਮੋਟਾ

ਹਾਸਾ—ਅਜਿਹਾ ਬੁਰਸ਼ ਹੈ ਜਿਹੜਾ ਦਿਲ ਦੇ ਜਾਲਿਆਂ ਨੂੰ ਸਾਫ਼ ਕਰ ਦਿੰਦਾ ਹੈ।

—ਮਾਰਟ ਵਾਕਰ

ਅਸੀਂ ਇੰਨੇ ਸਵੈ-ਕੇਂਦਰਿਤ ਹਾਂ, ਜਦੋਂ ਅਸੀਂ ਪੜ੍ਹਦੇ ਹਾਂ ਤਾਂ ਉਨ੍ਹਾਂ ਵਿਚਾਰਾਂ ਦੀ ਹੀ ਤਾਰੀਫ਼ ਕਰਦੇ ਹਾਂ ਜਿਹੜੇ ਸਾਡੇ ਵਿਚਾਰਾਂ ਨਾਲ ਮਿਲਦੇ ਜੁਲਦੇ ਹਨ।

—ਸੇਂਟੀਗੋ ਰੇਮਨ

ਆਦਮੀ ਦੋ ਗੱਲਾਂ ਵਿਚ ਬੇਤੁਕਾ ਅਤੇ ਅਸੰਗਤ ਹੁੰਦਾ ਹੈ, ਉਹ ਕੁਝ ਕਰਦਿਆਂ,

ਜਿਸ ਤੋਂ ਉਹ ਡਰਦਾ ਹੈ, ਅਤੇ ਉਹ ਕੁਝ ਕਰਦਿਆਂ, ਜਿਸ ਵਿਚ ਉਸਦੀ ਦਿਲਚਸਪੀ ਨਾ ਹੋਵੇ।

—ਪੇਡਰੋ ਲੁਈਸ

ਜੇਕਰ ਤੁਸੀਂ ਕੋਈ ਗ਼ਲਤੀ ਨਹੀਂ ਕਰ ਸਕਦੇ ਤਾਂ ਤੁਸੀਂ ਕੁਝ ਵੀ ਨਹੀਂ ਕਰ ਸਕਦੇ।

—ਬੇਂਜਾਮਿਨ ਵਿਚਕੋਟ

ਜਦੋਂ ਹਾਥੀ ਲੜਦੇ ਹਨ, ਇਹ ਘਾਹ ਹੀ ਹੁੰਦਾ ਹੈ ਜਿਸਨੂੰ ਤਬਾਹੀ ਝੱਲਣੀ ਪੈਂਦੀ ਹੈ।

—ਇਕ ਅਫਰੀਕਨ ਕਹਾਵਤ

ਪਹਾੜ ਦੀ ਚੋਟੀ ਲਈ ਅਨੇਕਾਂ ਰਸਤੇ ਹੁੰਦੇ ਹਨ ਪ੍ਰੰਤੂ ਹਰ ਇਕ ਦਾ ਦ੍ਰਿਸ਼ ਇਕੋ ਜਿਹਾ ਹੀ ਹੁੰਦਾ ਹੈ।

—ਇਕ ਚੀਨੀ ਕਹਾਵਤ

ਇਕ ਕਤੂਰੇ ਵਰਗਾ, ਜਿਹੜਾ ਤੁਹਾਡਾ ਚਿਹਰਾ ਚਟਦਾ ਚੁੰਮਦਾ ਹੈ, ਦੁਨੀਆਂ ਵਿਚ ਹੋਰ ਕੋਈ ਮਨੋਚਿਕਤਸਿਕ ਨਹੀਂ ਹੈ।

—ਬਰਨ ਵਿਲੀਅਮਜ਼

ਆਰਥਿਕ ਮਾਮਲਿਆਂ ਸਬੰਧੀ ਪੂਰਵ ਅਨੁਮਾਨ ਲਾਉਣ ਦਾ ਇਕੋ ਕੰਮ ਜੋਤਿਸ਼ ਨੂੰ ਸਤਿਕਾਰਯੋਗ ਬਨਾਉਣਾ ਹੈ।

—ਸਟੀਵਨਸਨ

ਮਾਪੇ ਉਹ ਹੱਡੀਆਂ ਹੁੰਦੀਆਂ ਹਨ ਜਿਨ੍ਹਾਂ ਉਪਰ ਉਨ੍ਹਾਂ ਦੇ ਬੱਚੇ ਦੰਦ ਚਲਾਉਂਦੇ ਹਨ।

—ਪੀਟਰ ਉਸਤੀਨੋਵ

ਸੱਚ ਦੀ ਮਸ਼ਾਲ ਨੂੰ, ਕਿਸੇ ਦੀ ਦਾੜ੍ਹੀ ਦੇ ਵਾਲ ਝੁਲਸਾਏ ਬਿਨਾਂ, ਭੀੜ ਵਿਚ ਉਠਾ ਕੇ ਲੈ ਜਾਣਾ ਅਸੰਭਵ ਹੈ।

—ਜਾਰਜ ਕ੍ਰਿਸਟੋਫ

ਇਕ ਮਿੱਤਰ ਅਜਿਹਾ ਵਿਅਕਤੀ ਹੁੰਦਾ ਹੈ ਜਿਹੜਾ ਸਾਨੂੰ ਰਸਤਾ ਵਿਖਾਉਂਦਾ ਹੈ ਅਤੇ ਸੜਕ ਦੇ ਇਕ ਹਿੱਸੇ ਤੱਕ ਸਾਡੇ ਨਾਲ ਵੀ ਚਲਦਾ ਹੈ।

—ਫਰੈਂਸੈਸਕੋ ਐਲਬਰਨੀ

ਸਾਡੇ ਵਿਆਹ ਸਬੰਧ ਸੁਰੱਖਿਅਤ ਰਹਿ ਸਕਦੇ ਹਨ ਜੇਕਰ ਦੋਵੇਂ ਧਿਰਾਂ ਅਨੁਭਵ ਕਰਨ ਕਿ ਕਦੇ ਨਾ ਕਦੇ, ਬਹੁਤ ਭੈੜੇ ਸਮੇਂ ਪਿੱਛੋਂ ਚੰਗੇ ਦਿਨ ਵੀ ਆਉਂਦੇ ਹਨ।

—ਡਾਗ ਲਾਰਸਨ

ਜਿਸ ਆਦਮੀ ਨੇ ਪਹਾੜ ਨੂੰ ਹਟਾਉਣਾ ਹੁੰਦਾ ਹੈ ਉਹ ਛੋਟੇ ਛੋਟੇ ਪੱਥਰ ਚੁੱਕਣ ਦੀ ਪ੍ਰਕ੍ਰਿਆ ਤੋਂ ਆਰੰਭ ਕਰਦਾ ਹੈ।

—ਇਕ ਚੀਨੀ ਕਹਾਵਤ

ਤੁਸੀਂ ਉਸ ਵੇਲੇ ਤੱਕ ਨੌਜਵਾਨ ਬਣੇ ਰਹੋਗੇ, ਜਦੋਂ ਤੱਕ ਤੁਸੀਂ ਸਿੱਖਦੇ ਰਹੋਗੇ। ਨਵੀਆਂ ਆਦਤਾਂ ਧਾਰਨ ਕਰੋ, ਇਸ ਗੱਲ ਦੀ ਪਰਵਾਹ ਨਾ ਕਰੋ ਕਿ ਤੁਹਾਡਾ ਖੰਡਨ ਜਾਂ ਵਿਰੋਧ ਹੁੰਦਾ ਹੈ।

—ਮਾਰਗੇ ਵਾਨ ਏਲਨਰ

ਨਵੇਂ ਸਾਲ ਵਾਲੇ ਦਿਨ ਸ਼ਾਲਾ! ਤੁਹਾਡਾ ਹੱਥ ਦੋਸਤੀਆਂ ਗੰਢਣ ਲਈ ਹਮੇਸ਼ਾ ਅੱਗੇ ਵਧਦਾ ਰਹੇ ਪਰ ਇਹ ਹੱਥ ਮੰਗਣ ਲਈ ਕਦੇ ਨਾ ਵਧੇ।

—ਇਰੀਸ਼ ਟੋਸਟ

ਵਿਚਾਰ-ਤਾਰਿਆਂ ਵਾਂਗ ਹਨ ਜਿਨ੍ਹਾਂ ਤਕ ਅਸੀਂ ਨਹੀਂ ਪਹੁੰਚ ਸਕਦੇ। ਇਹ ਸਮੁੰਦਰ ਵਿਚ ਮਲਾਹਾਂ ਜਾਂ ਜਹਾਜ਼ਰਾਨਾਂ ਵਾਂਗ ਹਨ ਜਿਨ੍ਹਾਂ ਰਾਹੀ ਅਸੀਂ ਆਪਣਾ ਰਸਤਾ ਤਹਿ ਕਰਦੇ ਹਾਂ।

—ਸੀ. ਸਰਜ

ਦੁਨੀਆਂ ਵਿਚ ਸਭ ਤੋਂ ਵੱਡਾ ਹੱਕ ਗਲਤੀ ਕਰਨ ਦਾ ਹੱਕ ਹੈ।

—ਹੈਰੀ ਵੀਨ ਬਰਜਰ

ਰਾਜਨੀਤੀ ਵਿਚ ਇਹ ਜਾਣਨਾ ਕੋਈ ਬਹੁਤਾ ਮਹੱਤਵਪੂਰਨ ਨਹੀਂ ਕਿ ਕੌਣ ਕੀ ਹੈ? ਬਲਕਿ ਇਹ ਜਾਣਨਾ ਜ਼ਰੂਰੀ ਹੈ ਕਿ ਕੌਣ ਕਿਸ ਦਾ ਹੈ?

—ਐਚ. ਵਾਈ. ਸ਼ਾਰਦਾ ਪ੍ਰਸਾਦ

ਜੇਕਰ ਤੁਸੀਂ ਆਪਣੇ ਵਿਅਕਤੀਤਵ ਦਾ ਮੁੱਲ ਪਵਾਉਣਾ ਚਾਹੁੰਦੇ ਹੋ, ਤਾਂ ਆਪਣੇ ਮਿੱਤਰਾਂ ਦੀ ਗਿਣਤੀ ਕਰੋ।

—ਮੇਰੀ ਬਰਾਊਨ

ਗਲਤੀ ਕਰਨੀ ਮਨੁੱਖੀ ਫ਼ਿਤਰਤ ਹੈ। ਜੋ ਕੀਤੀ ਗਲਤੀ ਨੂੰ ਮੰਨ ਲੈਂਦਾ ਹੈ, ਉਹ ਮਹਾਂਮਾਨਵ ਹੈ।

—ਡਾਗ ਲਾਰਸਨ

ਮੈਂ ਮੂਰਖਤਾ ਦਾ ਰੋਗੀ ਹਾਂ। ਪਰ ਮੈਂ ਉਨ੍ਹਾਂ ਵਿਚੋਂ ਨਹੀਂ ਹਾਂ ਜੋ ਇਸ ਉੱਪਰ ਮਾਣ ਕਰਦੇ ਹਨ।

—ਏਡਿਥ ਸਿਟਵੈਲ

ਪਿਆਰ ਦਾ ਸਭ ਤੋਂ ਵਧੀਆ ਸਬੂਤ ਭਰੋਸਾ ਹੈ।

—ਬਰਨ ਵਿਲੀਅਮਸ

ਮੈਨੂੰ ਇਹ ਭੇਦ ਤੁਹਾਨੂੰ ਦੱਸ ਦੇਣਾ ਚਾਹੀਦਾ ਹੈ ਜਿਸਨੇ ਮੈਨੂੰ ਮੇਰੀ ਮੰਜ਼ਲ ਤੱਕ ਪਹੁੰਚਾਇਆ ਹੈ ਕਿ ਮੇਰੀ ਸ਼ਕਤੀ ਸਮੁੱਚੇ ਰੂਪ ਵਿਚ ਮੇਰੀ ਦ੍ਰਿੜ੍ਹਤਾ ਵਿਚ ਹੈ।

—ਲੂਈਸ ਪਾਸਚਰ

ਕੰਮ ਸਾਨੂੰ ਤਿੰਨ ਬੁਰਾਈਆਂ ਤੋਂ ਬਚਾ ਸਕਦਾ ਹੈ:

1. ਉਚਾਟਪਣ

2. ਦੁਰਾਚਾਰ
3. ਥੁੜ੍ਹ (ਤੰਗੀ)

—ਵਾਲਟੇਅਰ

(6) ਪੁਸਤਕਾਂ-ਸਾਡੀ ਇਕੱਲਤਾ ਵਿਚ ਸਾਡੀਆਂ ਸਾਥਣਾਂ ਬਣਦੀਆਂ ਹਨ ਅਤੇ ਸਾਨੂੰ ਆਪਣਾ ਆਪ ਆਪਣੇ ਉੱਤੇ ਬੋਝ ਸਮਝਣ ਤੋਂ ਬਚਾਉਂਦੀਆਂ ਹਨ।

—ਜੇਰੇਮੀ ਕੋਲੀਅਰ

ਤੁਹਾਨੂੰ ਤੁਹਾਡਾ ਹਕੀਕੀ ਮਿੱਤਰ ਹੀ ਦੱਸ ਸਕਦਾ ਹੈ ਕਿ ਤੁਹਾਡਾ ਚਿਹਰਾ ਗੰਦਾ ਹੈ।

—ਸਿਸਲੀਅਨ ਕੋਲੀਅਰ

ਕਿਸੇ ਕੌਮ ਦੀ ਸ਼ਕਤੀ ਘਰ ਪਰਿਵਾਰ ਦੀ ਦਰੁਸਤ ਅਵਸਥਾ ਅਤੇ ਪੂਰਨਤਾ ਤੋਂ ਹਾਸਲ ਕੀਤੀ ਜਾਂਦੀ ਹੈ।

—ਕਨਫਿਊਸ਼ਿਅਸ

ਲੰਮੀ ਦੌੜ ਦੌੜਨ ਵਾਲੇ ਵਿਅਕਤੀ ਜੋ ਉਦੇਸ਼ ਮਿਥਦੇ ਹਨ, ਉਸਦੀ ਉਹ ਪ੍ਰਾਪਤੀ ਕਰ ਲੈਂਦੇ ਹਨ।

—ਏਡ ਹੋਵ

ਉਹ ਆਪਣੀ ਸ਼ਕਤੀ ਸਬੰਧੀ ਨਹੀਂ ਜਾਣਦਾ, ਜਿਹੜਾ ਕਿ ਅੱਜ ਤੱਕ ਕਿਸੇ ਮੁਸੀਬਤ ਦੇ ਆਹਮੋ ਸਾਹਮਣੇ ਨਹੀਂ ਹੋਇਆ।

—ਬੇਨ ਜਾਨਸਨ

ਇਸਤੋਂ ਪਹਿਲਾਂ ਕਿ ਤੁਸੀਂ ਪਿਆਸੇ ਹੋ ਜਾਵੋ, ਖੂਹ ਪੁੱਟ ਲਵੋ।

—ਇਕ ਚੀਨੀ ਕਹਾਵਤ

ਖਤਰਾ ਉਨ੍ਹਾਂ ਲਈ ਬਣਿਆ ਰਹਿੰਦਾ ਹੈ ਜਿਹੜੇ ਇਸਤੋਂ ਡਰਦੇ ਹਨ।

—ਬਰਨਾਰਡ ਸ਼ਾਅ

ਰੁਪਿਆ ਪੈਸਾ ਲੋਕਾਂ ਨੂੰ ਬਦਲਦਾ ਰਹਿੰਦਾ ਹੈ ਠੀਕ ਜਿਵੇਂ ਅਕਸਰ ਉਹ ਹੱਥਾਂ ਨੂੰ ਬਦਲਦਾ ਹੈ।

—ਅਲ ਬਟ

ਜੇਕਰ ਅਸਾਡੇ ਕੋਲ ਜ਼ਿੰਦਗੀ ਦਾ ਆਪਣਾ 'ਕਿਉਂ' ਹੋਵੇਗਾ ਤਾਂ ਅਸੀਂ ਆਪਣੇ ਜੀਵਨ ਵਿਚ ਲਗਭਗ ਹਰ 'ਕਿਸ ਤਰ੍ਹਾਂ' ਅਤੇ 'ਕਿਵੇਂ' ਦਾ ਭਾਰ ਉਠਾਉਂਦੇ ਰਹਾਂਗੇ।

—ਫਰੇਡਰਿਕ ਨੇਤਸ਼ੇ

ਸਿੱਖਿਆ—ਅਜਿਹੀ ਇਕੋ ਇਕ ਵਸਤੂ ਹੈ ਜਿਹੜੀ ਦੁਨੀਆਂ ਵਿਚ ਏਧਰ-ਓਧਰ ਬੰਧਨ ਮੁਕਤ ਢਿੱਲੀ ਪਈ ਹੋਈ ਹੈ। ਇਹ ਇਕੋ ਚੀਜ਼ ਹੈ ਜਿਸਨੂੰ ਗ੍ਰਹਿਣ ਕਰਨ ਲਈ ਜਿੰਨੀ ਚਾਹੇ ਖਿੱਚ-ਧੂਹ ਕੀਤੀ ਜਾ ਸਕਦੀ ਹੈ।

—ਜਾਰਜ ਹੋਰੇਸ

ਹਰ ਕੋਈ ਗਲਤੀ ਕਰ ਸਕਦਾ ਹੈ ਪਰ ਇਕ ਪਾਗਲ ਉਸਨੂੰ ਵਾਰ-ਵਾਰ ਦੁਹਰਾਉਂਦਾ ਹੈ।

—ਅਗਿਆਤ

ਕੁੱਤਾ ਆਪਣੀ ਪੂਛ ਨੂੰ ਆਪਣੇ ਦਿਲ ਨਾਲ ਹਿਲਾਉਂਦਾ ਹੈ।

—ਮਾਰਟਿਨ ਬਕਸਲਾਮ

ਕ੍ਰੋਧ ਇਕ ਹਵਾ ਵਾਂਗ ਹੈ ਜਿਹੜੀ ਜਦੋਂ ਚਲਦੀ ਹੈ, ਦਿਲ ਦਾ ਦੀਪਕ ਬੁਝਾ ਦੇਂਦੀ ਹੈ।

—ਰਾਬਰਟ ਇੰਗਰਸੋਲ

ਜ਼ਿੰਦਗੀ ਇਕ 'ਛੋਟੀ ਮੋਮਬੱਤੀ' 'ਨਹੀਂ ਹੈ। ਇਹ ਤਾਂ ਸ਼ਾਨਦਾਰ ਟਾਰਚ ਹੈ। ਇਸਤੋਂ ਪਹਿਲਾਂ ਕਿ ਮੈਂ ਇਸਨੂੰ ਅਗਲੀ ਪੀੜ੍ਹੀ ਦੇ ਹਵਾਲੇ ਕਰ ਦੇਵਾਂ, ਇਸਨੂੰ ਮੈਂ ਚੜ੍ਹਦੀਆਂ ਕਲਾਂ ਵਿਚ ਜਿੰਨਾ ਕੁ ਸੰਭਵ ਹੈ, ਜਗਾਉਣਾ ਚਾਹੁੰਦਾ ਹਾਂ।

—ਬਰਨਾਰਡ ਸ਼ਾਅ

ਅੱਵਲ ਨੰਬਰ ਬਣਨ ਨਾਲੋਂ ਅੱਵਲ ਨੰਬਰ ਬਣੇ ਰਹਿਣਾ ਔਖਾ ਹੈ।

—ਬਿਲ ਬਰੈਡਲੇ

ਕਿਸੇ ਵਿਅਕਤੀ ਨੂੰ ਇਕ ਮਛਲੀ ਦੇਵੋ ਤਾਂ ਤੁਸੀਂ ਉਸਨੂੰ ਇਕ ਦਿਨ ਲਈ ਭੋਜਨ ਕਰਵਾ ਦਿੱਤਾ। ਕਿਸੇ ਆਦਮੀ ਨੂੰ ਮੱਛੀ ਫੜਨ ਦੀ ਜਾਚ ਸਿਖਾ ਦੇਵੋ, ਤੁਸੀਂ ਉਸਨੂੰ ਉਮਰ ਭਰ ਲਈ ਭੋਜਨ ਕਰਵਾ ਦਿਓਗੇ।

—ਇਕ ਚੀਨੀ ਕਹਾਵਤ

ਮੇਰੀ ਇਕੋ ਤਮੰਨਾ ਹੈ ਕਿ ਮੈਂ ਕਦੇ ਵੀ ਸਚਾਈ ਦੇ ਵਿਰੁੱਧ ਆਪਣੇ ਤਰਕ ਦੀ ਵਰਤੋਂ ਨਾ ਕਰਾਂ।

—ਐਲੀ ਵਾਈਜ਼ਲ

ਜੇਕਰ ਤੁਸੀਂ ਬਹੁਤ ਵਿਸ਼ੇਸ਼ ਗੱਲ ਮੈਨੂੰ ਦੱਸਣਾ ਚਾਹੁੰਦੇ ਹੋ, ਰੱਬ ਦੇ ਵਾਸਤੇ ਇਹ ਅੰਤ ਵਿਚ ਦੱਸਣੀ ਸ਼ੁਰੂ ਕਰਨੀ।

—ਸਾਰਾ ਜੇਨੇਥ ਡੰਕਨ

ਉਸ ਹਰ ਵਿਆਹ ਵਿਚ ਜਿਸਨੂੰ ਹੋਇਆਂ ਅਜੇ ਇਕ ਹਫ਼ਤਾ ਹੋਇਆ ਹੁੰਦਾ ਹੈ, ਤਲਾਕ ਦੇ ਆਧਾਰ ਮੌਜੂਦ ਹੁੰਦੇ ਹਨ। ਚਤੁਰਾਈ ਤਾਂ ਇਸ ਗੱਲ ਵਿਚ ਹੈ ਕਿ ਅਸੀਂ ਵਿਆਹ ਦੇ ਹੱਕ ਵਿਚ ਆਧਾਰ ਲੱਭਣ ਦੇ ਯਤਨ ਕਰੀਏ।

—ਰਾਬਰਟ ਐਂਡਰਸਨ

ਗਿਣੇ ਮਿਥੇ ਖ਼ਤਰੇ ਸਹੇੜੋ। ਇਹ ਜਲਦਬਾਜ਼ੀ ਧਾਰਨ ਕਰਨ ਨਾਲੋਂ ਬਿਲਕੁਲ ਭਿੰਨ ਹੈ।

—ਜਾਰਜ ਪੈਟਨ

ਮਜ਼ਬੂਤੀ ਨਾਲ ਆਪਣੇ ਸੁਪਨੇ ਸੰਭਾਲੋ। ਜੇ ਸੁਪਨੇ ਮਰ ਜਾਂਦੇ ਹਨ ਤਾਂ ਜ਼ਿੰਦਗੀ ਇਜ ਹੋ ਜਾਵੇਗੀ ਜਿਵੇਂ ਪੰਛੀ ਦੇ ਪਰ ਕੱਟੇ ਹੁੰਦੇ ਹਨ ਤੇ ਉਹ ਉਡ ਨਹੀਂ ਸਕਦਾ।

—ਐਲ. ਹਿਊਗਸ

(੪)

ਇਕ ਪਿੰਜਰਾ ਤਾਂ ਆਖਰ ਪਿੰਜਰਾ ਹੀ ਹੁੰਦਾ ਹੈ, ਭਾਵੇਂ ਇਸਦੀਆਂ ਸੀਖਾਂ ਸੋਨੇ ਦੀਆਂ ਹੋਣ।

—ਵਲਾਯੋਲ ਨਾਰਾਇਣ ਮੈਨਨ

ਰਾਜਨੀਤੀ ਇੰਨੀ ਮਹਿੰਗੀ ਹੋ ਗਈ ਹੈ ਕਿ ਹਾਰ ਪ੍ਰਾਪਤ ਕਰਨ ਲਈ ਵੀ ਬਹੁਤ ਧਨ ਦੀ ਲੋੜ ਪੈਂਦੀ ਹੈ।

—ਵਿਲ ਰੋਜਰਜ਼

(੪) ਜਦੋਂ ਤੁਸੀਂ ਸਮੱਸਿਆਵਾਂ ਨੂੰ ਹੱਲ ਹੀ ਨਹੀਂ ਕਰ ਸਕਦੇ ਤਾਂ ਇਨ੍ਹਾਂ ਨੂੰ ਕਾਬੂ ਵਿਚ ਕਰੋ।

—ਰਾਬਰਟ ਸ਼ਿਊਲਰ

ਆਪਣੇ ਦੋਸਤ ਵਿਚ ਮੈਂ ਆਪਣਾ ਸਵੈ ਦਾ ਰੂਪ ਦੇਖਦਾ ਹਾਂ।

—ਆਈ. ਨਾਰਟਨ

ਧਨ ਦੌਲਤ ਅਜੇ ਵੀ ਗੱਲਾਂ ਕਰਦੀ ਹੈ ਪਰ ਇਸਨੂੰ ਕਦੇ-ਕਦੇ ਆਪਣਾ ਸਾਹ ਰੋਕਣਾ ਪੈਂਦਾ ਹੈ।

—ਪਾਰਟਸ ਪਪਸ

ਪ੍ਰਿੰਟਿੰਗ ਪ੍ਰੈਸ ਵਿਚਾਰਾਂ ਦਾ ਤੋਪਖਾਨਾ ਹੁੰਦਾ ਹੈ।

—ਰਿਵੇਰੋਲ

(੪) ਉਹੋ ਹੀ ਹੱਕਾਂ ਦੇ ਹੱਕਦਾਰ ਹਨ ਜਿਹੜੇ ਇਨ੍ਹਾਂ ਦੀ ਰਖਵਾਲੀ ਕਰਨ ਦੀ ਹਿੰਮਤ ਰਖਦੇ ਹਨ।

—ਆਰ. ਬੀ.

ਸੁਪਨੇ ਅਤੇ ਸਮਰਪਣ ਸ਼ਕਤੀਸ਼ਾਲੀ ਜੋੜਮੇਲ ਹਨ।

—ਵਿਲੀਅਮ ਲਾਂਗਗੁਡ

ਆਮ ਤੌਰ ਤੇ ਅਸੀਂ ਆਪਣਾ ਆਪ ਬਦਲਣ ਦੀ ਥਾਂ ਤੇ ਕੰਮ ਕਾਰ, ਦੋਸਤ-ਮਿੱਤਰ ਅਤੇ ਪਤਨੀਆਂ ਬਦਲ ਲੈਂਦੇ ਹਾਂ।

—ਏ. ਕੇ. ਜੋਥਾ

ਵਿਅੰਗ-ਰਵਾਇਤੀ ਤੌਰ ਤੇ, ਸ਼ਕਤੀ ਰਹਿਤ ਲੋਕਾਂ ਦਾ, ਸ਼ਕਤੀਸ਼ਾਲੀ ਲੋਕਾਂ ਵਿਰੁੱਧ ਇਕ ਖਾਸ ਹਥਿਆਰ ਹੈ।

—ਮੋਲੀ ਇਵਿਨਜ਼

ਮੈਨੂੰ ਜਾਂ ਤਾਂ ਪਿਆਰ ਕਰੋ ਜਾਂ ਨਫ਼ਰਤ, ਪਰ ਮੈਨੂੰ ਆਪਣੀ ਉਦਾਸੀਨਤਾ ਅਤੇ ਬੇਪਰਵਾਹੀ ਤੋਂ ਬਚਾਓ।

—ਲਿਬੀ ਵਿਊਡਿਮ

ਤੁਸੀਂ ਇਕ ਤਖਤ ਤਿਆਰ ਕਰ ਸਕਦੇ ਹੋ ਜਿਸ ਉਪਰ ਸੰਗੀਨਾਂ ਲੱਗੀਆਂ ਹੋਣ, ਪਰ ਤੁਸੀਂ ਉਸ ਉਪਰ ਬਹੁਤ ਸਮੇਂ ਤੱਕ ਨਹੀਂ ਬੈਠ ਸਕਦੇ।

—ਬੋਰਿਸ ਯੈਲਸਿਨ

ਤੁਸੀਂ ਆਪਣੇ ਹਾਸੇ ਨੂੰ ਬਹੁਤੇ ਸਮੇਂ ਤੱਕ ਰੋਕ ਨਹੀਂ ਸਕਦੇ ਜਿਵੇਂ ਕਿ ਵਕਤ ਨੂੰ ਕੋਈ ਬੰਨ੍ਹ ਨਹੀਂ ਸਕਦਾ। ਦੋਵੇਂ ਪ੍ਰਕ੍ਰਿਤੀ ਦੀਆਂ ਸ਼ਕਤੀਆਂ ਹਨ।

—ਵਿਲੀਅਮ ਰੋਟਸਲਰ

ਇਕ ਦਾਦੀ ਮਾਂ ਹੀ ਹੁੰਦੀ ਹੈ—ਜਿਸਨੂੰ ਮਾਂ ਹੋਵਣ ਦਾ ਦੂਜਾ ਸੁਨਿਹਰੀ ਅਵਸਰ ਮਿਲਦਾ ਹੈ।

—ਰਿਚਰਡ ਹੇਲਨ ਐਕਸਲੇ

ਨਾਚ ਨਾ ਜਾਨੇ ਆਂਗਨ ਟੇਢਾ
(ਨੱਚਣਾ ਨਾ ਆਵੇ ਵਿਹੜਾ ਟੇਢਾ)

ਜੋ ਨਾਚ ਕਰਨ ਦੇ ਯੋਗ ਨਹੀਂ, ਫ਼ਰਸ਼ ਦੇ ਉਘੜ ਦੁਘੜ ਹੋਣ ਦਾ ਬਹਾਨਾ ਬਣਾਉਂਦਾ ਹੈ।

—ਖ਼ਲੀਲ ਜਿਬਰਾਨ

ਇਮਾਰਤ ਵਿਚ ਸਭ ਤੋਂ ਮਜ਼ਬੂਤ ਪੱਥਰ ਸਭ ਤੋਂ ਹੇਠਾਂ ਨੀਂਹ ਵਿਚ ਹੁੰਦਾ ਹੈ।

—ਖ਼ਲੀਲ ਜਿਬਰਾਨ

ਮੈਂ 'ਅਸੰਭਵ' ਸ਼ਬਦ ਦੀ ਵਰਤੋਂ ਬਹੁਤ ਹੀ ਸਾਵਧਾਨੀ ਨਾਲ ਕਰਨੀ ਸਿੱਖ ਗਿਆ ਹਾਂ।

—ਵੈਮਰ ਵਾਨ ਬਰਾਊਨ

ਕ੍ਰਿਆਸ਼ੀਲ ਵਿਅਕਤੀ ਉਹ ਨਹੀਂ ਜਿਹੜਾ ਕਹਿੰਦਾ ਹੈ ਕਿ ਦਰਿਆ ਗੰਦਾ ਹੈ। ਕ੍ਰਿਆਸ਼ੀਲ ਵਿਅਕਤੀ ਉਹ ਹੈ ਜਿਹੜਾ ਦਰਿਆ ਨੂੰ ਸਾਫ਼ ਕਰਦਾ ਹੈ।

—ਰੌਸ ਪੈਰਟ

ਬੇਇਨਸਾਫ਼ੀ ਦੀ ਸਜ਼ਾ ਸਹਿਣ ਨਾਲੋਂ ਬੇਇਨਸਾਫ਼ੀ ਕਰਨੀ ਬਹੁਤ ਨਮੋਸ਼ੀ ਵਾਲੀ ਗੱਲ ਹੈ।

—ਪਲੇਟੋ

ਸਾਨੂੰ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਅਸੀਂ ਕਿਸ ਕਾਰਣ ਕਦਰਯੋਗ ਹਾਂ, ਨਾ ਕਿ ਇਹ ਕਿ ਅਸੀਂ ਕਿੰਨੇ ਕਦਰਯੋਗ ਹਾਂ।

—ਏਡਗਰ ਫਰੈਡਨਬਰਗ

ਮੈਂ ਸਮੇਂ ਸਿਰ ਸਿੱਖ ਲਿਆ ਹੈ ਕਿ ਜਦੋਂ ਮੈਨੂੰ ਕੋਈ ਬੁੱਧੂ ਬਣਾ ਰਿਹਾ ਹੋਵੇ, ਉਸ ਵੇਲੇ ਦੋਸਤੀ ਵਾਲੀ ਮੁਸਕਰਾਹਟ ਪੈਦਾ ਕਰਨੀ ਗਲਤੀ ਹੈ।

—ਮਾਰਕਲ ਪਰੂਸਟ

ਸੜਕ ਵਿਚ ਪਏ ਖੱਡਿਆਂ ਬਾਰੇ ਚਿੰਤਾ ਕਰਨੀ ਬੰਦ ਕਰੋ। ਯਾਤਰਾ ਦਾ ਆਨੰਦ ਮਾਣੋ।

—ਬਾਰਬਰਾ ਹਾਫਮੈਨ

ਸਾਡੇ ਸਾਰਿਆਂ ਦੇ ਬਹੁਤ ਮੁਬਾਰਕ ਜਨਮ ਦਿਵਸ ਉਹ ਹਨ ਜੋ ਅਜੇ ਆਏ ਹੀ ਨਹੀਂ।

—ਰਾਬਰਟ ਆਰਬਿਨ

ਇਕ ਭੈੜੀ ਪਈ ਆਦਤ ਜਾਦੂਮਈ ਢੰਗ ਨਾਲ ਅਲੋਪ ਨਹੀਂ ਹੁੰਦੀ, ਇਸਨੂੰ ਨਸ਼ਟ ਕਰਨਾ ਤੁਹਾਡੀ ਆਪਣੀ ਯੋਜਨਾ ਵਿਚ ਹੋਣਾ ਚਾਹੀਦਾ ਹੈ।

—ਐਬੀਗੇਲ ਵੈਨਬਰੇਨ

ਇਸ ਵਿਸ਼ਵਾਸ ਤੋਂ ਵੱਧ ਇਕ ਔਰਤ ਨੂੰ ਹੋਰ ਕੋਈ ਚੀਜ਼ ਖ਼ੂਬਸੂਰਤ ਨਹੀਂ ਬਣਾਉਂਦੀ ਜਿੰਨਾ ਇਹ ਵਿਸ਼ਵਾਸ ਕਿ ਉਹ ਖ਼ੂਬਸੂਰਤ ਹੈ।

—ਸੋਫੀਆ ਲੋਰਾਂ

ਤੁਹਾਡੇ ਆਲੇ ਦੁਆਲੇ ਅਜਿਹੇ ਵਿਕਅਤੀ ਹੋਣਗੇ ਜਿਨ੍ਹਾਂ ਦੇ ਪੈਰਾਂ ਦਾ ਕਸੂਰ ਹੁੰਦਾ ਹੈ ਪਰ ਉਹ ਬੂਟਾਂ ਉਪਰ ਦੋਸ਼ ਮੜ੍ਹਦੇ ਰਹਿੰਦੇ ਹਨ।

—ਸੈਮੁਅਲ ਬੇਕੇਟ

ਮਹਾਨ ਵਿਅਕਤੀਆਂ ਦੀ ਪ੍ਰਸਿੱਧੀ, ਉਨ੍ਹਾਂ ਸਾਧਨਾਂ, ਜਿਹੜੇ ਉਹ ਪ੍ਰਾਪਤ ਕਰਕੇ ਵਰਤਦੇ ਹਨ, ਤੋਂ ਮਾਪੀ ਜਾਣੀ ਚਾਹੀਦੀ ਹੈ।

—ਲਾ ਰੋਚੇਫੋਕਾਲਡ

ਆਪਣੇ ਬੱਚਿਆਂ ਨੂੰ ਸਭ ਤੋਂ ਵਧੀਆ ਤੋਹਫ਼ੇ ਜਿਹੜੇ ਤੁਸੀਂ ਦੇ ਸਕਦੇ ਹੋ, ਉਹ ਜ਼ਿੰਮੇਵਾਰੀ ਦੀਆਂ ਜੜ੍ਹਾਂ ਅਤੇ ਆਜ਼ਾਦੀ ਦੇ ਖੰਭਾਂ ਦੇ ਰੂਪ ਵਿਚ ਦੇਵੋ।

—ਅਗਿਆਤ

ਅਸੀਂ ਸਾਰੇ ਕਿਰਮ ਕੀਟਾਣੂੰ ਹਾਂ। ਪਰ ਮੈਨੂੰ ਇਹ ਪੱਕਾ ਭਰੋਸਾ ਹੈ ਕਿ ਮੈਂ ਜੁਗਨੂੰ ਹਾਂ।

—ਵਿੰਸਟਨ ਚਰਚਿਲ

ਆਸਮਾਨ—ਅੱਖਾਂ ਦਾ ਪ੍ਰਤੀਦਿਨ ਦਾ ਭੋਜਨ ਹੈ।

—ਰਾਲਫ ਵਾਲ ਡੋ ਏਮਰਸਨ

ਬੇਕਾਰ ਕਾਨੂੰਨ ਅਤਿ ਜ਼ਰੂਰੀ ਕਾਨੂੰਨਾਂ ਨੂੰ ਕਮਜ਼ੋਰ ਕਰ ਦਿੰਦੇ ਹਨ।

—ਮੌਂਟੇਸਕਿਊ

ਮਨੁੱਖ ਜਾਤੀ ਦਾ ਇਤਿਹਾਸ ਵਿਚਾਰਧਾਰਾ ਦਾ ਇਤਿਹਾਸ ਹੈ।

—ਲੁਡਵਿੰਗ ਵਾਨ ਮਿਸਿਸ

ਕਿਸੇ ਵਿਅਕਤੀ ਦਾ ਅਸਲ ਸਰਮਾਇਆ ਉਹ ਚੰਗਿਆਈ ਹੈ ਜਿਹੜੀ ਉਸਨੇ ਆਪਣੇ ਸਾਥੀਆਂ ਨਾਲ ਨਿਭਾਈ ਹੈ।

—ਮਹਾਤਮਾ ਗਾਂਧੀ

ਜਿਹੜੇ ਆਜ਼ਾਦੀ ਦੀਆਂ ਰਹਿਮਤਾਂ ਦੀ ਫਸਲ ਕੱਟਣ ਦੀ ਆਸ ਕਰਦੇ ਹਨ, ਉਨ੍ਹਾਂ ਨੂੰ ਆਜ਼ਾਦੀ ਦੀ ਹਮਾਇਤ ਕਰਨ ਦੇ ਕਸ਼ਟਾਂ ਨੂੰ ਸਹਿਣ ਕਰਨਾ ਚਾਹੀਦਾ ਹੈ।

—ਥਾਮਸ ਪੇਨੇ

ਪੇਸ਼ੇਵਰ—ਉਹ ਹੁੰਦਾ ਹੈ ਜਿਹੜਾ ਆਪਣਾ ਕੰਮ ਸ੍ਰੇਸ਼ਠ ਢੰਗ ਨਾਲ ਕਰਨ ਦੇ ਸਮਰੱਥ ਹੁੰਦਾ ਹੈ ਉਦੋਂ ਵੀ ਜਦੋਂ ਕਿ ਉਹ ਕੰਮ ਕਰਨਾ ਉਸਨੂੰ ਪਸੰਦ ਨਾ ਹੋਵੇ।

—ਅਲਿਸਟੇਅਰ ਕੁੱਕ

ਅਸੀਂ ਸਾਰੇ ਇਸ ਦੁਨੀਆਂ ਵਿਚ ਜਦੋਂ ਜਨਮ ਲੈ ਕੇ ਆਏ ਸਾਂ ਤਾਂ ਸਾਡੇ ਕੋਲ ਕੁਝ ਵੀ ਨਹੀਂ ਸੀ। ਜੋ ਕੁਝ ਅਸੀਂ ਪ੍ਰਾਪਤ ਕੀਤਾ ਹੈ, ਉਹ ਮੁਨਾਫਾ ਹੀ ਤਾਂ ਹੈ।

—ਸੈਮ ਇਵਿੰਗ

40 ਪ੍ਰਕਾਰ ਦਾ ਜਨੂੰਨ ਅਥਵਾ ਸ਼ੈਦਾਅ ਹੁੰਦਾ ਹੈ ਪਰ ਆਮ ਸਮਝ ਸੂਝ ਕੇਵਲ ਇਕੋ ਕਿਸਮ ਦੀ ਹੁੰਦੀ ਹੈ।

—ਇਕ ਅਫਰੀਕਨ ਕਹਾਵਤ

ਜੇਕਰ ਊਠ ਗੋਡਿਆਂ ਪਰਨੇ ਨਾ ਬੈਠ ਸਕਦਾ ਤਾਂ ਉਸ ਉਪਰ ਬੋਝ ਨਹੀਂ ਸੀ ਲੱਦਿਆ ਜਾ ਸਕਦਾ।

—ਇਕ ਗਰੀਕ ਕਹਾਵਤ

ਅਸਲੀ ਜੁਗਤ ਵਧਦੇ ਰਹਿਣ ਵਿਚ ਹੈ ਨਾ ਕਿ ਬੁੱਢਾ ਹੋਣ ਵਿਚ।

—ਸੀ. ਸਟੇਨਜ਼ੇਲ

ਜਿਹੜੇ ਲਾਲਚ ਅਤੇ ਸਵਾਰਥ ਕਾਰਣ ਅੰਨ੍ਹੇ ਹਨ ਉਹ ਉਨ੍ਹਾਂ ਅੰਨ੍ਹਿਆਂ ਤੋਂ ਵੀ ਘੱਟ ਵੇਖਦੇ ਹਨ ਜਿਹੜੇ ਜਨਮ ਤੋਂ ਹੀ ਅੰਨ੍ਹੇ ਹਨ।

—ਮਾਰਕੀਸ ਡੀ. ਮੈਰੀਕਾ

ਜੇ ਤੁਸੀਂ ਇਕ ਸੌ ਲੋਕਾਂ ਨੂੰ ਖਾਣਾ ਖਵਾਉਣ ਦੇ ਸਮਰੱਥ ਹੋ ਤਾਂ ਇਕ ਵਿਅਕਤੀ ਨੂੰ ਖਾਣਾ ਜ਼ਰੂਰ ਖਵਾਓ।

—ਮਦਰ ਟੈਰੇਸਾ

ਬਹਾਨੇ ਅਜਿਹੀਆਂ ਮੇਖਾਂ ਹਨ ਜਿਹੜੀਆਂ ਅਸਫਲਤਾ ਦਾ ਮਕਾਨ ਉਸਾਰਨ ਲਈ ਵਰਤੀਆਂ ਜਾਂਦੀਆਂ ਹਨ।

—ਡੌਨ ਵਾਈਲਡਰ ਅਤੇ ਬਿਲ ਰੇਕਰਿਨ

ਦੁਨੀਆਂ ਨੂੰ ਸਚਮੁੱਚ ਜੋ ਲੋੜ ਹੈ—ਉਹ ਹੈ ਬਹੁਤ ਜ਼ਿਆਦਾ ਪਿਆਰ ਅਤੇ ਘੱਟ ਕਾਗਜ਼ੀ ਕੰਮ।

—ਪਰਲ ਬੈਲੇ

ਜਿਹੜੇ ਅਸਾਡੇ ਨਾਲ ਸਹਿਮਤ ਹਨ ਉਹ ਸ਼ਾਇਦ ਠੀਕ ਨਾ ਹੋਣ, ਪਰ ਅਸੀਂ ਉਨ੍ਹਾਂ ਦੀ ਸਿਆਣਪ ਅਤੇ ਚਤੁਰਤਾ ਦੀ ਤਾਰੀਫ਼ ਕਰਦੇ ਹਾਂ।

—ਕਲੇਨ ਹਾਈਟੋਵਰ

ਦੋ ਪ੍ਰਕਾਰ ਦੇ ਲੋਕ ਹੁੰਦੇ ਹਨ। ਇਕ ਉਹੋ ਜਿਨ੍ਹਾਂ ਨੂੰ ਦੱਸਣ ਦੀ ਲੋੜ ਹੁੰਦੀ ਹੈ, ਦੂਜੇ ਉਹ ਜਿਨ੍ਹਾਂ ਵਿਚ ਆਪਣੇ ਆਪ ਹੀ ਖ਼ਾਕਾ ਤਿਆਰ ਹੋ ਜਾਂਦਾ ਹੈ।

—ਟਾਮ ਕਲੇਨਸੀ

ਹਰ ਵਸਤੂ ਉਸਨੂੰ ਵੀ ਮਿਲ ਜਾਂਦੀ ਹੈ ਜਿਹੜਾ ਧੱਕਮ ਧੱਕਾ ਹੁੰਦਾ ਹੈ—ਉਸ ਨੂੰ ਵੀ ਜਿਹੜਾ ਉਡੀਕ ਕਰਦਾ ਹੈ।

—ਥਾਮਸ ਏਡੀਸਨ

ਜ਼ਿੰਦਗੀ ਭਰ ਭੇਡ ਬਣਨ ਨਾਲੋਂ ਤਾਂ ਇਕ ਦਿਨ ਲਈ ਹੀ ਸ਼ੇਰ ਬਣਨਾ ਚੰਗਾ ਹੈ।

—ਸਿਸਟਰ ਕੈਨੀ

ਸ਼ਾਲਾ! ਆਜ਼ਾਦੀ ਹਕੂਮਤ ਕਰਦੀ ਰਹੇ। ਐਨੀ ਪ੍ਰਸਿੱਧ ਮਾਨਵ ਜਾਤੀ ਦੀਆਂ ਪ੍ਰਾਪਤੀਆਂ ਦਾ ਸੂਰਜ ਕਦੇ ਵੀ ਅਸਤ ਨਾ ਹੋਵੇ।

—ਨੈਲਸਨ ਮੰਡੇਲਾ

ਸਿੱਖਿਆ-ਇਕ ਘੜੇ ਨੂੰ ਭਰਨ ਦੀ ਪ੍ਰਕ੍ਰਿਆ ਨਹੀਂ ਬਲਕਿ ਅੱਗ ਜਲਾਉਣ ਦੀ ਪ੍ਰਕ੍ਰਿਆ ਹੈ।

—ਵਿਲੀਅਮ ਬਟਲਰ ਯੀਟਸ

ਇਨਸਾਫ ਅੰਨ੍ਹਾ ਹੋ ਸਕਦਾ ਹੈ ਪਰ ਉਸ ਕੋਲ ਬਹੁਤ ਹੀ ਸੂਖ਼ਮ, ਤੇਜ਼ ਸੁਣਨ ਵਾਲੇ ਯੰਤਰ ਹੁੰਦੇ ਹਨ।

—ਏਡਗਰ ਆਰਗੋ

ਆਓ ਅਸੀਂ ਪੜ੍ਹੀਏ ਅਤੇ ਨੱਚੀਏ। ਦੋ ਦਿਲ ਪਰਚਾਵੇ ਕਦੇ ਵੀ ਦੁਨੀਆਂ ਨੂੰ ਕਿਸੇ ਕਿਸਮ ਦਾ ਨੁਕਸਾਨ ਨਹੀਂ ਪਹੁੰਚਾ ਸਕਦੇ।

—ਵਾਲਟੇਅਰ

ਦੁਨੀਆਂ ਇਕ ਕਿਤਾਬ ਹੈ। ਜਿਹੜੇ ਯਾਤਰਾ ਨਹੀਂ ਕਰਦੇ—ਉਸਦਾ ਇਕ ਪੰਨਾ ਹੀ ਪੜ੍ਹਦੇ ਹਨ।

—ਸੇਂਟ ਆਊਗਸਟੀਨ

ਰੋਸ਼ਨੀ ਫੈਲਾਉਣ ਦੇ ਦੋ ਹੀ ਢੰਗ ਹਨ: ਮੋਮਬੱਤੀ ਬਣ ਜਾਵੋ ਜਾਂ ਸ਼ੀਸ਼ਾ ਜਿਹੜਾ ਇਸਨੂੰ ਪ੍ਰਤੀਬਿੰਬਤ ਕਰਦਾ ਹੈ।

—ਏਕਲਿਥ ਵਹਰਟਨ

ਸੰਤੁਸ਼ਟ ਰਹਿਣ ਵਾਲਾ ਵਿਅਕਤੀ ਜਿਹੜਾ ਮਗਰਮੱਛ ਨੂੰ ਖਾਣਾ ਖੁਆਂਦਾ ਹੈ, ਉਮੀਦ ਕਰਦਾ ਹੈ ਕਿ ਅੰਤ ਨੂੰ ਇਹ (ਮਗਰਮੱਛ) ਉਸਨੂੰ ਵੀ ਖਾ ਜਾਵੇਗਾ।

—ਵਿੰਸਟਨ ਚਰਚਿਲ

ਜਿੰਨਾ ਤੁਸੀਂ ਕਿਸੇ ਦੂਸਰੇ ਅੱਗੇ ਆਪਣਾ ਦਿਲ ਘੱਟ ਖੋਲ੍ਹੋਗੇ, ਓਨਾ ਵਧੇਰੇ ਤੁਹਾਡਾ ਦਿਲ ਦੁੱਖ ਝੱਲੇਗਾ।

—ਦੀਪਕ ਚੋਪੜਾ

ਸਫਲਤਾ-ਸੁਭਾਵਕ ਸੁਲਘਣ ਦਾ ਨਤੀਜਾ ਨਹੀਂ ਹੁੰਦੀ। ਤੁਹਾਨੂੰ ਆਪਣੇ ਆਪ ਨੂੰ ਅੱਗ ਵਿਚ ਸੌਂਪਣਾ ਪੈਂਦਾ ਹੈ।

—ਅਰਨਾਲਡ ਗਲਾਸੋ

ਇਕ ਘੰਟੇ ਦੇ ਵਤੀਰੇ ਤੋਂ ਹੀ ਹਜ਼ਾਰਾਂ ਸਾਲ ਦੀ ਸ਼ੁਹਰਤ ਨਿਰਧਾਰਤ ਕੀਤੀ ਜਾ ਸਕਦੀ ਹੈ।

—ਇਕ ਜਪਾਨੀ ਮੁਹਾਵਰਾ

ਲੋਕਰਾਜ ਇਸ ਰਵਾਇਤ ਅਤੇ ਭਰੋਸੇ ਉਪਰ ਅਧਾਰਤ ਹੈ ਕਿ ਸਧਾਰਣ ਲੋਕਾਂ

ਵਿਚ ਵੀ ਵਿਲੱਖਣ ਸੰਭਾਵਨਾਵਾਂ ਮੌਜੂਦ ਹੁੰਦੀਆਂ ਹਨ।

—ਹੈਰੀ ਐਮਰਸਨ ਫੋਸਡਿਕ

ਮੈਨੂੰ ਇਹ ਨਾ ਦੱਸੋ ਕਿ ਤੁਸੀਂ ਕਿੰਨੀ ਸਖਤ ਮਿਹਨਤ ਕਰਦੇ ਹੋ। ਮੈਨੂੰ ਤਾਂ ਇਹ ਦੱਸੋ ਤੁਸੀਂ ਹੁਣ ਤੱਕ ਕਿੰਨੀ ਪ੍ਰਾਪਤੀ ਕੀਤੀ ਹੈ।

—ਜੇ. ਲਿੰਗ

ਹਰ ਇਕ ਵਿਅਕਤੀ ਵਿਚੋਂ ਹਰ ਪ੍ਰਕਾਰ ਦੀ ਖ਼ੂਬੀ ਦੀ ਤਲਾਸ਼ ਨਾ ਕਰੋ।

—ਕਨਫਿਊਸ਼ਿਅਸ

ਸੰਪੂਰਨਤਾ ਦੀ ਪੈਰਵੀ ਕਰਨ੍ਹਾ ਅਕਸਰ ਸੁਧਾਰ ਅਤੇ ਉਨਤੀ ਵਿਚ ਰੁਕਾਵਟ ਬਣਦਾ ਹੈ।

—ਜਾਰਜ ਵਿਲ

ਸਿਥਲ ਹੋ ਕੇ ਆਰਾਮ ਕਰਨ ਦਾ ਸਮਾਂ ਉਹ ਹੈ ਜਦੋਂ ਤੁਹਾਡੇ ਕੋਲ ਅਜਿਹਾ ਕਰਨ ਦੇ ਲਈ ਕੋਈ ਸਮਾਂ ਨਾ ਹੋਵੇ।

—ਸਿਡਨੀ ਹੈਰਿਸ

ਅਸਾਡੀਆਂ ਆਪਣੀਆਂ ਆਪਣੀਆਂ ਨਿਜੀ ਰਾਵਾਂ ਹੁੰਦੀਆਂ ਹਨ ਪ੍ਰੰਤੂ ਇਹ ਦਿਲਾਂ ਦੇ ਮੇਲ-ਮਿਲਾਪ ਵਿਚ ਰੁਕਾਵਟ ਕਿਉਂ ਬਣਦੀਆਂ ਹਨ।

—ਮਹਾਤਮਾ ਗਾਂਧੀ

ਉਹ ਜਿਹੜਾ ਸੇਵਾ ਕਰਨ ਦੀ ਕਲਾ ਜਾਣਦਾ ਹੈ, ਉਹ ਹੀ ਹਕੂਮਤ ਕਰਨ ਦੀ ਵਿਧੀ ਜਾਣਦਾ ਹੈ।

—ਸਵਾਮੀ ਵਿਵੇਕਾਨੰਦ

ਪ੍ਰਮਾਤਮਾ ਦੀ ਪ੍ਰਾਪਤੀ ਦੇ ਐਨੇ ਹੀ ਰਸਤੇ ਹਨ ਜਿੰਨੇ ਕਿ ਅਸਮਾਨ ਵਿਚ ਤਾਰੇ ਹਨ।

—ਮਲਕ ਮੁਹੰਮਦ ਜਯਸੀ

ਜੇਕਰ ਤੁਸੀਂ ਕਿਸੇ ਪੱਖਪਾਤ ਨੂੰ ਵਿਸ਼ੇਸ਼ ਦਰਜਾ ਦੇਣ ਵਾਲੀ ਵਿਆਖਿਆਮਈ ਵਿਚਾਰਧਾਰਾ ਨਾਲ ਸਬੰਧਤ ਹੋ—ਜੇਕਰ ਤੁਸੀਂ ਇਸਨੂੰ ਧਰਮ ਕਹਿੰਦੇ ਹੋ, ਤਾਂ ਤੁਸੀਂ ਲੜਾਈ-ਝਗੜੇ ਅਤੇ ਮੁਸੀਬਤ ਦਾ ਕਾਰਨ ਬਣੋਗੇ।

—ਜੇ. ਕ੍ਰਿਸ਼ਨਾਮੂਰਤੀ

ਕੋਈ ਸਮਾਜ ਨਾ ਵਿਕਾਸ ਕਰ ਸਕਦਾ ਹੈ, ਨਾ ਹੀ ਖੁਸ਼ ਰਹਿ ਸਕਦਾ ਹੈ ਜੇਕਰ ਉਸਦਾ ਬਹੁਤ ਵੱਡਾ ਹਿੱਸਾ ਅਤੇ ਉਸਦੇ ਬਹੁਤੇ ਲੋਕ ਗਰੀਬ ਹੋਣਗੇ।

—ਐਡਮ ਸਮਿਥ

ਮਿਹਨਤ ਅਤੇ ਸਖਤ ਮੁਸ਼ੱਕਤ ਕਦੇ ਵੀ ਕਿਸੇ ਵਿਅਕਤੀ ਦਾ ਕਤਲ ਨਹੀਂ ਕਰਦੀ। ਸਿਰਫ ਸਖਤ ਮਿਹਨਤ ਨੇ ਹੀ ਮੈਨੂੰ ਲੰਮੀ ਉਮਰ ਭੋਗਣ ਅਤੇ ਆਪਣੇ ਦੇਸ਼ ਦੇ ਲੋਕਾਂ ਦੀ ਸੇਵਾ ਕਰਨ ਵਿਚ ਸਹਾਇਤਾ ਕੀਤੀ ਹੈ।

—ਜੀ. ਡੀ. ਬਿਰਲਾ

ਸਾਡਾ ਇਹ ਜੀਵਨ ਪਤਝੜ ਦੇ ਬੱਦਲਾਂ ਵਾਂਗ ਅਲੋਪ ਹੋਣ ਵਰਗਾ ਹੈ। ਇਹ ਇਕ ਅਜਿਹਾ ਦੀਪਕ ਹੈ ਜਿਸਦਾ ਤੇਲ ਖਤਮ ਹੋ ਰਿਹਾ ਹੈ। ਇਹ ਪਾਣੀ ਦੀਆਂ ਲਹਿਰਾਂ ਦੇ ਸ਼ੋਰ ਵਰਗਾ ਹੈ।

—ਸ੍ਰੀ ਰਮਾਇਣ

ਇਕ ਨੇਤਾ ਨੂੰ ਲੋਕਾਂ ਦੀ ਨਬਜ਼ ਪਹਿਚਾਣਨੀ ਚਾਹੀਦੀ ਹੈ। ਉਸਨੂੰ ਮਾਨਵ ਜਾਤੀ ਨਾਲ, ਵਿਅਕਤੀਗਤ ਤੌਰ 'ਤੇ ਜਾਂ ਸਮੂਹਕ ਰੂਪ ਵਿਚ ਵਿਹਾਰ ਕਰਨਾ ਪੈਂਦਾ ਹੈ। ਉਸਨੂੰ ਲੋਕਾਂ ਦੇ ਦਿਲ ਦਿਮਾਗ ਵਿਚ ਦਾਖਲ ਹੋਣ ਦੀ ਕਲਾ ਤੋਂ ਜਾਣੂੰ ਹੋਣਾ ਚਾਹੀਦਾ ਹੈ।

—ਜਵਾਹਰ ਲਾਲ ਨਹਿਰੂ

ਪਬਲਿਕ ਨਾਲੋਂ ਵਧੇਰੇ ਕਮੀਨਾ, ਮੂਰਖ, ਡਰਪੋਕ, ਦਰਦਮੰਦ, ਸਵਾਰਥੀ, ਈਰਖਾਲੂ, ਦੋਖੀ ਅਤੇ ਨਾਸ਼ੁਕਰਾ ਹੋਰ ਕੋਈ ਜਾਨਵਰ ਨਹੀਂ ਹੈ। ਇਹ ਮਹਾਨ ਤੋਂ ਮਹਾਨ ਬੁਜ਼ਦਿਲਾਂ ਵਿਚੋਂ ਇਕ ਹੈ ਕਿਉਂਕਿ ਇਹ ਆਪਣੇ ਆਪ ਤੋਂ ਹੀ ਡਰਦੀ ਹੈ।

—ਵਿਲੀਅਮ ਹੈਜ਼ਲਿਟ

ਜਿਹੜਾ ਸੁਖ ਅਤੇ ਦੁਖ ਨੂੰ, ਲਾਭ ਅਤੇ ਹਾਨੀ ਨੂੰ, ਜਿੱਤ ਅਤੇ ਹਾਰ ਨੂੰ ਇਕ ਸਮਾਨ ਸਮਝਦਾ ਹੈ ਉਹ ਗ੍ਰਹਿਸਥ ਆਸ਼ਰਮ ਵਿਚ ਕਰਮਯੋਗੀ ਹੈ।

—ਸ੍ਰੀ ਮਦਭਗਵਦ ਗੀਤਾ

ਕਿਸੇ ਭਾਸ਼ਾ ਦੀ ਖ਼ੂਬਸੂਰਤੀ ਉਸਦੀ ਸ਼ੋਭਾ, ਅਦਾ ਅਤੇ ਸਾਦਗੀ ਵਿਚੋਂ ਆਉਂਦੀ ਹੈ।

—ਜਵਾਹਰ ਲਾਲ ਨਹਿਰੂ

ਇਕ ਹਸਮੁਖ ਵਿਅਕਤੀ-ਨੇਕ ਨੀਅਤ ਅਤੇ ਮੇਲ ਮਿਲਾਪ ਦਾ ਚਾਨਣ ਦੇਣ ਵਾਲਾ ਕੇਂਦਰੀ ਧੁਰਾ ਹੁੰਦਾ ਹੈ। ਉਸਦਾ ਕਮਰੇ ਵਿਚ ਦਾਖਲ ਹੋਣਾ ਇੰਜ ਹੈ ਜਿਵੇਂ ਇਕ ਹੋਰ ਮੋਮਬੱਤੀ ਜਗਾ ਦਿੱਤੀ ਗਈ ਹੈ।

—ਆਰ. ਐਲ. ਸਟੋਵਜ਼

ਖ਼ੂਬਸੂਰਤੀ ਪ੍ਰਮਾਤਮਾ ਵੱਲੋਂ ਦਿੱਤਾ ਅਦਭੁਤ ਤੋਹਫਾ ਹੈ।

—ਅਰਸਤੂ

ਜਿਹੜੇ ਤਾਰੀਫ਼ ਦੇ ਲਾਲਚੀ ਹਨ, ਸਾਬਤ ਕਰਨ ਕਿ ਉਹ ਆਪਣੀ ਕਾਬਲੀਅਤ ਵਿਚ ਕੋਰੇ ਨਹੀਂ ਹਨ।

—ਪਲੂਟਰਕ

ਦੁਨੀਆਂ ਸਹਿਮਤੀ ਵਾਲੇ ਲੋਕਾਂ ਨਾਲ ਭਰੀ ਪਈ ਹੈ। ਕੁਝ ਲੋਕ ਕੰਮ ਕਰਨ ਲਈ ਰਜ਼ਾਮੰਦ ਹਨ, ਬਾਕੀ ਚਾਹੁੰਦੇ ਹਨ ਕਿ ਹੋਰ ਲੋਕ ਕੰਮ ਕਰਦੇ ਰਹਿਣ।

—ਰਾਬਰਟ ਫਰਾਸਟ

ਕੇਵਲ ਹੌਸਲਾ ਪ੍ਰਦਰਸ਼ਤ ਕਰਨਾ ਅੱਧੀ ਲੜਾਈ ਜਿੱਤ ਲੈਣ ਦੇ ਬਰਾਬਰ ਹੈ।

—ਪਲੈਟੋ

ਸੁੰਦਰਤਾ ਚੋਰਾਂ ਨੂੰ ਸੋਨੇ ਨਾਲੋਂ ਵੀ ਬਹੁਤ ਛੇਤੀ ਉਕਸਾਉਂਦੀ ਹੈ।

—ਵਿਲੀਅਮ ਸ਼ੇਕਸਪੀਅਰ

ਛੁਟ ਜਾਂਗਲੀ ਕੌਮਾਂ ਤੋਂ, ਸਾਰੀ ਦੁਨੀਆਂ ਉਤੇ ਪੁਸਤਕਾਂ ਦੀ ਹਕੂਮਤ ਚਲਦੀ ਹੈ।

—ਵਾਲਟੇਅਰ

ਬਦੀ, ਪਾਪ, ਬੁਰਾਈ ਜੋ ਕੋਈ ਵਿਅਕਤੀ ਕਰਦੇ ਹਨ, ਉਨ੍ਹਾਂ ਦੇ ਮਰਨ ਪਿੱਛੋਂ ਵੀ ਰਹਿੰਦੀ ਹੈ ਪਰ ਨੇਕੀ, ਅੱਛਾਈ ਅਕਸਰ ਉਨ੍ਹਾਂ ਦੀਆਂ ਹੱਡੀਆਂ ਦੇ ਨਾਲ ਧਰਤੀ ਵਿਚ ਗੱਡੀ ਜਾਂਦੀ ਹੈ।

—ਸ਼ੇਕਸਪੀਅਰ

ਭਰੋਸਾ ਜ਼ਿੰਦਗੀ ਦੀ ਸ਼ਕਤੀ ਹੈ।

—ਲਿਓ ਟਾਲਸਟਾਇ

ਭਰੋਸਾ—ਅਸੀਮਤ ਸ਼ਕਤੀ, ਨਾ ਮਾਪੀ ਜਾਣ ਵਾਲੀ ਪ੍ਰਤਿਭਾ ਅਤੇ ਬੇਅੰਤ ਪਿਆਰ ਲਈ ਸ਼ਾਹੀ ਮਾਰਗ ਹੈ।

—ਕ੍ਰਿਸਟੰਡ ਲਾਰਸਨ

ਜੋ ਨਿਸਚੇ ਦਾ ਦਮ ਭਰਦਾ ਹੈ ਉਹੀ ਉਦੇਸ਼ ਪੂਰਤੀ ਕਰਦਾ ਹੈ।

—ਅਗਿਆਤ

ਅੱਗੇ ਵਧ ਕੇ ਪਿੱਛੇ ਮੁੜ ਕੇ ਵੇਖਣ ਦੀ ਲੋੜ ਨਹੀਂ। ਸਾਨੂੰ ਬੇਹੱਦ ਸ਼ਕਤੀ, ਅਨੰਤ ਜੋਸ਼, ਬੇਹੱਦ ਹੌਸਲਾ, ਬੇਹੱਦ ਸਬਰ ਦੀ ਲੋੜ ਹੈ। ਇਹ ਸਾਰੀਆਂ ਵਡਮੁੱਲੀਆਂ ਵਸਤਾਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।

—ਸਵਾਮੀ ਵਿਵੇਕਾਨੰਦ

ਅਰਸਤੂ ਨੂੰ ਪੁੱਛਿਆ ਗਿਆ ਕਿ ਇਕ ਸਿੱਖਿਅਕ ਅਤੇ ਅਸਿੱਖਿਅਕ ਵਿਅਕਤੀ ਵਿਚ ਕੀ ਅੰਤਰ ਹੈ ? ਉਸਨੇ ਉਤਰ ਦਿੱਤਾ—ਉਹੀ ਅੰਤਰ ਜਿਹੜਾ ਜਿਉਂਦੇ ਅਤੇ ਮਰੇ ਹੋਏ ਵਿਅਕਤੀ ਵਿਚ ਹੁੰਦਾ ਹੈ।

—ਅਰਸਤੂ

ਜ਼ਿੰਦਗੀ ਦਾ ਮੁੱਖ ਉਦੇਸ਼ ਸਹੀ ਜਿਊਣਾ, ਸਹੀ ਸੋਚਣਾ ਅਤੇ ਸਹੀ ਕਾਰਜ ਕਰਨਾ ਹੈ। ਸਾਡੀ ਰੂਹ ਉਸ ਸਮੇਂ ਮੁਰਝਾ ਜਾਂਦੀ ਹੈ ਜਦੋਂ ਅਸੀਂ ਕੇਵਲ ਆਪਣੇ ਸਰੀਰ ਦੇ ਲਈ ਵਧੇਰੇ ਸੋਚਦੇ ਹਾਂ।

—ਮਹਾਤਮਾ ਗਾਂਧੀ

ਨਿਸ਼ਕਾਮਤਾ ਅਥਵਾ ਸਵਾਰਥਹੀਣਤਾ ਲਾਭਦਾਇਕ ਹੁੰਦੀ ਹੈ। ਲੋਕਾਂ ਕੋਲ ਇਸਨੂੰ ਅਮਲ ਵਿਚ ਲਿਆਉਣ ਦਾ ਸਮਾਂ ਹੀ ਨਹੀਂ ਹੁੰਦਾ।

—ਸਵਾਮੀ ਵਿਵੇਕਾਨੰਦ

ਜਦੋਂ ਤੁਸੀਂ ਬੇਹੱਦ ਖੁਸ਼ ਹੋਵੋ, ਕਿਸੇ ਨਾਲ ਕਿਸੇ ਕਿਸਮ ਦਾ ਇਕਰਾਰ ਨਾ ਕਰੋ। ਜਦੋਂ ਤੁਸੀਂ ਬੇਹੱਦ ਕਰੋਧ ਵਿਚ ਹੋਵੋ, ਕਿਸੇ ਵਿਅਕਤੀ ਨੂੰ ਖ਼ਤ ਦਾ ਉੱਤਰ ਨਾ ਦੇਵੋ।

—ਇਕ ਚੀਨੀ ਕਹਾਵਤ

ਸੰਸਾਰ ਵਿਚ ਤਰੱਕੀ ਕਰਨ ਦੇ ਦੋ ਰਸਤੇ ਹਨ। ਆਪਣੀ ਸਖ਼ਤ ਮਿਹਨਤ ਰਾਹੀਂ ਜਾਂ ਦੂਜਿਆਂ ਦੀ ਮੂਰਖਤਾ ਤੋਂ ਲਾਭ ਉਠਾ ਕੇ।

—ਲਾ ਬਰੂਇਰਾ

ਉਸ ਆਦਮੀ ਨੂੰ ਲਾਹਨਤ ਹੈ ਜਿਹੜਾ ਤੇਜ਼ ਚੱਲ ਨਹੀਂ ਸਕਦਾ। ਉਸ ਲਈ ਇਹੋ ਠੀਕ ਹੈ ਜੇਕਰ ਉਹ ਕਤਾਰ ਵਿਚੋਂ ਨਿਕਲ ਜਾਂਦਾ ਹੈ ਅਤੇ ਡਿੱਗ ਪੈਂਦਾ ਹੈ। ਸਾਨੂੰ ਆਲਸੀ ਢਿੱਲੜ ਆਦਮੀਆਂ ਦੀ ਲੋੜ ਨਹੀਂ। ਮੈਂ ਤਾਂ ਸਿਰਫ਼ ਕੰਮ ਹੀ ਕੰਮ ਚਾਹੁੰਦਾ ਹਾਂ।

—ਜਵਾਹਰ ਲਾਲ ਨਹਿਰੂ

ਉਨ੍ਹਾਂ ਆਦਮੀਆਂ ਨੂੰ ਜਿਨ੍ਹਾਂ ਨੂੰ ਮੈਂ ਜਾਣਦਾ ਹਾਂ, ਆਪਣੇ ਜੀਵਨ ਵਿਚ ਵਧੀਆ ਸਫਲ ਰਹੇ ਹਨ, ਜੀਵਨ ਵਿਚ ਹਮੇਸ਼ਾ ਖੁਸ਼ ਰਹਿੰਦੇ ਹਨ ਅਤੇ ਬਾਉਮੀਦ ਵਿਅਕਤੀ ਵੀ ਹਨ। ਉਨ੍ਹਾਂ ਦੇ ਚਿਹਰਿਆਂ ਉਪਰ ਸਦਾ ਮੁਸਕਰਾਹਟ ਰਹਿੰਦੀ ਹੈ। ਉਹ ਪ੍ਰੀਵਰਤਨ ਕਬੂਲਦੇ ਰਹੇ ਹਨ। ਅਜਿਹੇ ਵਿਅਕਤੀਆਂ ਵਾਂਗ ਜਿਹੜੇ ਚੰਗੇ ਅਤੇ ਮੰਦੇ ਦਿਨਾਂ ਨੂੰ ਇਕ ਸਮਾਨ ਸਮਝਦੇ ਰਹੇ ਹਨ।

—ਕਿੰਗਜਲੇ

ਮੈਂ ਉਨ੍ਹਾਂ ਲੋਕਾਂ ਨੂੰ ਨਾਲ ਲੈਂਦਿਆਂ ਤਰੱਕੀ ਕੀਤੀ ਹੈ ਜਿਹੜੇ ਮੇਰੇ ਨਾਲੋਂ ਵਧੇਰੇ ਚਤੁਰ ਤੇ ਚੁਸਤ ਹਨ। ਉਨ੍ਹਾਂ ਨੂੰ ਮੈਂ ਬਹੁਤ ਧਿਆਨ ਨਾਲ ਸੁਣਿਆ ਹੈ। ਮੇਰਾ ਇਹ ਮੰਨਣਾ ਹੈ ਕਿ ਮੇਰੇ ਨਾਲੋਂ ਹਰ ਇਕ ਗੱਲ ਵਿਚ ਹਰ ਕੋਈ ਚੁਸਤ ਅਤੇ ਸਿਆਣਾ ਹੈ।

—ਹੇਨਰੀ. ਜੇ. ਕੇਸਲਰ

ਸਾਨੂੰ ਆਪਣੀ ਮੰਜ਼ਿਲ ਲਈ ਆਪਣੇ ਰਸਤੇ ਆਪ ਲੱਭਣੇ ਚਾਹੀਦੇ ਹਨ। ਜੇਕਰ ਅਸੀਂ ਆਪਣੇ ਕੰਮਕਾਰ ਦੀ ਸਹੀ ਯੋਜਨਾ ਬਣਾ ਲੈਂਦੇ ਹਾਂ ਤਾਂ ਅਸੀਂ ਘੱਟ ਤੋਂ ਘੱਟ ਯਤਨਾਂ ਨਾਲ ਵੱਧ ਤੋਂ ਵੱਧ ਪ੍ਰਾਪਤੀ ਕਰ ਸਕਦੇ ਹਾਂ।

—ਕਾਲਵਿਨ ਕੂਲਿਜ

ਇਕ ਵਿਅਕਤੀ ਦੀ ਪਹਿਚਾਣ ਇਸ ਗੱਲ ਤੋਂ ਕੀਤੀ ਜਾ ਸਕਦੀ ਹੈ ਕਿ ਉਸਦੇ ਮਿੱਤਰ ਕਿਹੋ ਜਿਹੇ ਹਨ, ਉਹ ਕਿਹੜੀਆਂ ਥਾਵਾਂ ਤੇ ਜਾਂਦਾ ਹੈ, ਉਸਦੀ ਵਿਚਾਰਧਾਰਾ ਕਿਹੋ ਜਿਹੀ ਹੈ। ਇਹ ਸਭ ਥਾਵਾਂ ਚੰਗੀਆਂ ਹਨ ਜਾਂ ਭੈੜੀਆਂ, ਇਸ ਤੋਂ ਉਸਦੇ ਚਰਿੱਤਰ ਸਬੰਧੀ ਦੱਸਿਆ ਜਾ ਸਕਦਾ ਹੈ।

—ਐਡਮਰ ਟਿਲਟਨ

ਉਹ ਜਿਸਨੇ ਦੌਲਤ ਗਵਾ ਲਈ ਹੈ, ਬਹੁਤ ਕੁਝ ਖੋ ਲਿਆ ਹੈ। ਜਿਸਨੇ ਆਪਣੇ ਮਿੱਤਰਾਂ ਤੋਂ ਹੱਥ ਧੋ ਲਏ ਹਨ, ਉਸਨੇ ਵੀ ਬਹੁਤ ਘਾਟਾ ਪਾਇਆ ਹੈ, ਪਰ ਜਿਸਨੇ ਆਪਣਾ ਉਤਸ਼ਾਹ ਹੀ ਗਵਾ ਲਿਆ ਹੈ, ਉਸਨੇ ਤਾਂ ਸਮਝੋ ਆਪਣਾ ਸਭ ਕੁਝ ਹੀ ਗਵਾ ਲਿਆ।

—ਮਿਗਵੈਲੋ ਵਾਓਟਰ

ਉਹ ਜਿਹੜਾ ਮਾਨਵ ਜਾਤੀ ਲਈ ਉਪਯੋਗੀ ਤੇ ਲਾਭਕਾਰੀ ਹੋਵੇਗਾ—ਸਾਨੂੰ ਉਸਦੀਆਂ ਲਿਖਤਾਂ (ਕਾਰਜਾਂ) ਰਾਹੀਂ ਉਸ ਤੱਕ ਪਹੁੰਚ ਕਰਨੀ ਚਾਹੀਦੀ ਹੈ।

—ਹੇਨਰੀ ਫੋਰਡ

ਥੋੜ੍ਹੇ ਜਿਹੇ ਹੌਸਲੇ ਦੀ ਘਾਟ ਕਾਰਨ ਪ੍ਰਤਿਭਾ-ਯੋਗਤਾ ਦਾ ਬਹੁਤ ਵੱਡਾ ਹਿੱਸਾ ਸੰਸਾਰ ਵਿਚ ਗੁੰਮ ਹੋ ਜਾਂਦਾ ਹੈ।

—ਸਿਡਨੀ ਸਮਿਥ

ਸ਼ਹਿਰਾਂ ਨੂੰ ਉਸਾਰਨ ਲਈ ਇਕ ਯੁਗ ਦੀ ਅਤੇ ਤਬਾਹ ਕਰਨ ਲਈ ਇਕ ਘੰਟੇ ਦੀ ਲੋੜ ਹੁੰਦੀ ਹੈ।

—ਸੇਨੇਕਾ

ਆਪਣੇ ਸਮੇਂ ਨੂੰ ਸਿਆਣਪ ਨਾਲ ਵਰਤੋ, ਸਮਾਂ ਨਸ਼ਟ ਕਰਨ ਵਾਲੇ ਕਦੇ ਨਾ ਬਣੋ। ਸਵੈ ਵਿਕਾਸ ਤੇ ਸੁਧਾਰ ਲਈ ਇਸਦੀ ਵਰਤੋਂ ਕਰੋ, ਆਪਣੇ ਮਾਨਸਿਕ ਗਿਆਨ ਦੇ ਦਿਸਹੱਦਿਆਂ ਨੂੰ ਚੌੜਾ ਕਰਨ ਲਈ ਇਸਦੀ ਵਰਤੋਂ ਕਰੋ।

—ਚਾਰਲਸ ਡਿਕਨਜ਼

ਸਫਲਤਾ ਦੇ ਪੂਰੇ ਪੂਰੇ ਸਾਧਨ ਪ੍ਰਾਪਤ ਕਰਨ ਲਈ ਯੋਗਤਾ-ਪ੍ਰਤਿਭਾ ਨੂੰ ਮਿਹਨਤ ਨਾਲ ਜੋੜ (ਬੰਨ੍ਹ) ਦੇਵੋ। ਹੱਡ ਭੰਨਵੀਂ ਸਖਤ ਮਿਹਨਤ ਹੀ ਨਤੀਜੇ ਪੈਦਾ ਕਰ ਸਕਦੀ ਹੈ। ਪਰ ਪ੍ਰਤਿਭਾ ਸਖਤ ਮਿਹਨਤ ਤੋਂ ਬਿਨਾਂ ਕਿਸੇ ਮੁੱਲ ਦੇ ਯੋਗ ਨਹੀਂ। ਜੇਕਰ ਪਥਰੀਲੇ ਖੇਤ ਵਿਚ ਉੱਦਮ ਅਤੇ ਮਿਹਨਤ ਨਾਲ ਹਲ ਚਲਾਇਆ ਜਾਵੇ ਤਾਂ ਉਹ ਕਾਸ਼ਤਯੋਗ ਬਣ ਜਾਵੇਗਾ ਜਿਸ ਵਿਚ ਵਧੀਆ ਫਸਲ ਉੱਗ ਸਕਦੀ ਹੈ। ਪਰ ਇਕ ਉਪਜਾਊ ਖੇਤ ਜਿਸ ਵਲ ਉਚੇਚਾ ਧਿਆਨ ਨਾ ਦਿੱਤਾ ਜਾਵੇ, ਬੰਜਰ ਰਹਿ ਜਾਂਦਾ ਹੈ।

—ਬੈਂਜਾਮਿਨ ਡਿਜ਼ਰਾਈਲੀ

ਮੈਂ ਹਰ ਇਕ ਵਿਅਕਤੀ ਦੇ ਸਭ ਤੋਂ ਸ੍ਰੇਸ਼ਠ ਪਹਿਲੂ ਉਪਰ ਭਰੋਸਾ ਕਰਨ ਨੂੰ ਤਰਜੀਹ ਦਿੰਦਾ ਹਾਂ। ਇਸ ਨਾਲ ਬਹੁਤ ਸਾਰੇ ਦੁਖਾਂ ਕਸ਼ਟਾਂ ਤੋਂ ਬਚਿਆ ਜਾ ਸਕਦਾ ਹੈ।

—ਰਡਿਆਰਡ ਕਿਪਲਿੰਗ

ਆਦਮੀ ਲੋਹੇ ਤੋਂ ਸਖਤ ਹੈ ਅਤੇ ਪੱਥਰ ਤੋਂ ਵੀ ਮਜ਼ਬੂਤ ਹੈ—ਪਰ ਉਹ ਗੁਲਾਬ ਦੇ ਫੁੱਲ ਨਾਲੋਂ ਵੀ ਨਾਜ਼ਕ ਤੇ ਕਮਜ਼ੋਰ ਹੈ।

—ਇਕ ਤੁਰਕੀ ਕਹਾਵਤ

ਲੰਘ ਗਏ ਸਾਲਾਂ ਨੇ ਮੈਨੂੰ ਸਿਖਾਇਆ ਹੈ ਕਿ ਸਮੇਂ ਦੀ ਕੀ ਕੀਮਤ ਹੁੰਦੀ ਹੈ ਅਤੇ ਸਮੇਂ ਉਪਰ ਕਿਵੇਂ ਭਰੋਸਾ ਕਰਨਾ ਚਾਹੀਦਾ ਹੈ। ਉਨ੍ਹਾਂ ਸਾਲਾਂ ਨੇ ਮੈਨੂੰ ਕਿਹਾ ਹੈ ਕਿ—'ਸਮੇਂ ਨੂੰ ਕਾਬੂ ਕਰੋ ਇਸਤੋਂ ਪਹਿਲਾਂ ਕਿ ਸਮਾਂ ਤੁਹਾਨੂੰ ਕਾਬੂ ਕਰ ਲਵੇ। ਇਹੋ ਸਮਾਂ ਹੁੰਦਾ ਹੈ ਜਿਹੜਾ ਵਿਅਕਤੀਆਂ ਦੀਆਂ ਰੂਹਾਂ ਨੂੰ ਪਰਖਦਾ ਹੈ।

—ਥਾਮਸਟੇਨ

ਕੁਝ ਪੁਸਤਕਾਂ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਸੁਆਦ ਲਿਆ ਜਾਂਦਾ ਹੈ। ਕੁਝ ਅੰਦਰ ਨਿਗਲ ਲਈਆਂ ਜਾਂਦੀਆਂ ਹਨ। ਅਤੇ ਕੁਝ ਕੁ ਅਜਿਹੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਚਬਾਉਣਾ ਪੈਂਦਾ ਹੈ ਅਤੇ ਹਜ਼ਮ ਕਰਨਾ ਪੈਂਦਾ ਹੈ।

—ਬੇਕਨ

ਉਤਸ਼ਾਹ ਬਹੁਤੇ ਸਮੇਂ ਲਈ ਇਕਰਾਰ ਜਾਂ ਵਚਨ ਬੰਧੇਜ ਵਿਚ ਨਹੀਂ ਰਹਿ ਸਕਦੇ,

ਇਨ੍ਹਾਂ ਲਈ ਤਾਂ ਛੋਤੀ ਤੋਂ ਛੋਤੀ ਅਮਲ ਦੇ ਸੰਜੋਗ ਦੀ ਲੋੜ ਹੈ।

—ਬਰੇਂਡਨ ਫਰਾਂਸਿਸ

ਜ਼ਿੰਦਗੀ ਦੀ ਸਭ ਤੋਂ ਵੱਡੀ ਖੁਸ਼ੀ ਇਸ ਵਿਚ ਹੈ ਕਿ ਤੁਸੀਂ ਆਪਣੇ ਆਪ ਨੂੰ ਉਸ ਮਹਾਨ ਉਦੇਸ਼ ਦੀ ਪ੍ਰਾਪਤੀ ਲਈ ਉਸ ਨਾਲ ਜੋੜ ਦੇਵੋ। ਆਪਣਾ ਆਪ, ਆਪਣਾ ਦਿਲ ਅਤੇ ਆਤਮਾ ਉਸਦੇ ਲਈ ਅਰਪਣ ਕਰ ਦੇਵੋ। ਉਸ ਉਦੇਸ਼ ਦੀ ਪ੍ਰਾਪਤੀ ਲਈ ਆਪਣਾ ਨਿੱਕਾ ਜਿਹਾ ਆਪਾ ਭੁਲਾ ਦੇਵੋ।

—ਜਵਾਹਰ ਲਾਲ ਨਹਿਰੂ

ਕਿਸੇ ਉਦੇਸ਼ ਦੀ ਪ੍ਰਾਪਤੀ ਭਾਵੇਂ ਕਿੰਨੀ ਵੀ ਨਿਗੂਣੀ ਕਿਉਂ ਨਾ ਹੋਵੇ, ਕੋਈ ਇਕ ਕਿਸੇ ਇਕ ਵਿਧੀ ਉਪਰ ਨਿਰਭਰ ਨਹੀਂ ਕਰਦਾ। ਇਕ ਪ੍ਰਤਿਭਾਸ਼ਾਲੀ ਵਿਅਕਤੀ ਇਸਦੀ ਪ੍ਰਾਪਤੀ ਦੇ ਲਈ ਹੋਰ ਅਨੇਕਾਂ ਰਸਤੇ ਤੇ ਸਾਧਨ ਲੱਭ ਲੈਂਦਾ ਹੈ।

—ਰਾਮਾਇਣ

ਉਮੀਦ ਨਾ ਕਰਨ ਨਾਲੋਂ ਉਮੀਦ ਕਰਦੇ ਰਹਿਣਾ ਬਿਹਤਰ ਹੈ।

—ਬੇਂਜਾਮਿਨ ਫਰੈਂਕਲਿਨ

ਇਕ ਮਿੱਤਰ ਤੋਂ ਪੈਸੇ ਉਧਾਰ ਮੰਗਣ ਤੋਂ ਪਹਿਲਾਂ ਇਹ ਫੈਸਲਾ ਕਰੋ, ਤੁਹਾਨੂੰ ਵਧੇਰੇ ਕਿਸਦੀ ਲੋੜ ਹੈ, ਮਿੱਤਰ ਕਿ ਪੈਸਾ ?

—ਇਕ ਅਮਰੀਕਨ ਕਹਾਵਤ

ਮਹਾਨ ਅਸੂਲਾਂ ਨੂੰ ਬਹੁਤ ਧਿਆਨ ਨਾਲ ਸੁਣਨਾ ਹੀ ਕਾਫੀ ਨਹੀਂ। ਇਨ੍ਹਾਂ ਨੂੰ ਅਮਲ ਦੇ ਮੈਦਾਨ ਵਿਚ ਕਾਰਜਸ਼ੀਲ ਕਰਨਾ ਚਾਹੀਦਾ ਹੈ। ਇਨ੍ਹਾਂ ਦੀ ਵਰਤੋਂ ਲਗਾਤਾਰ ਅਮਲ ਵਿਚ ਕਰਨੀ ਚਾਹੀਦੀ ਹੈ।

—ਸਵਾਮੀ ਵਿਵੇਕਾਨੰਦ

ਇਕ ਅਧਿਆਪਕ ਜਿਹੜਾ ਆਪਣੇ ਸ਼ਾਗਿਰਦਾਂ ਨੂੰ ਉਤਸ਼ਾਹਿਤ ਕੀਤੇ ਬਿਨਾਂ ਸਿੱਖਿਆ ਦੇਣ ਦਾ ਯਤਨ ਕਰਦਾ ਹੈ ਤੇ ਉਮੀਦ ਕਰਦਾ ਹੈ ਕਿ ਉਹ ਸਿੱਖ ਜਾਣਗੇ, ਉਹ ਅਜਿਹੇ ਵਿਅਕਤੀ ਵਰਗਾ ਹੈ ਜਿਹੜਾ ਠੰਡੇ ਲੋਹੇ ਉਪਰ ਹਥੌੜੇ ਮਾਰ ਰਿਹਾ ਹੈ।

—ਹੋਰੇਸ ਮਾਨ

ਕੇਵਲ ਅਮਲਾਂ ਨਾਲ ਵਾਹ ਵਾਸਤਾ ਰੱਖੋ, ਉਸਦੇ ਨਤੀਜਿਆਂ ਵਲ ਨਾ ਵੇਖੋ।

—ਯੁਜਰ ਵੇਦ

ਅਗਿਆਨਤਾ ਹਮੇਸ਼ਾ ਹੀ ਤਬਦੀਲੀ ਤੋਂ ਡਰਦੀ ਹੈ।

—ਜਵਾਹਰ ਲਾਲ ਨਹਿਰੂ

ਜਦੋਂ ਇਕ ਵਿਅਕਤੀ ਕਿਸੇ ਆਦਰਸ਼ ਪ੍ਰਾਪਤੀ ਲਈ ਕਾਰਜ ਕਰਦਾ ਹੈ, ਉਹ ਬੇਰੋਕ ਹੋ ਜਾਂਦਾ ਹੈ।

—ਮਹਾਤਮਾ ਗਾਂਧੀ

ਆਦਰਸ਼ ਤਾਰਿਆਂ ਵਾਂਗ ਹੁੰਦੇ ਹਨ। ਅਸੀਂ ਉਨ੍ਹਾਂ ਤੱਕ ਪੁਜ ਨਹੀਂ ਸਕਦੇ ਪਰ

ਸਮੁੰਦਰ ਦੇ ਮਲਾਹਾਂ ਵਾਂਗ ਅਸੀਂ ਉਨ੍ਹਾਂ ਵਲ ਰਾਹ ਉਲੀਕਦੇ ਰਹਿੰਦੇ ਹਾਂ।

—ਸੀ. ਸਚਰਜ਼

ਇਕ ਵਧੀਆ ਅਧਿਆਪਕ ਦੀ ਪ੍ਰੀਖਿਆ ਇਸ ਗੱਲ ਵਿਚ ਨਹੀਂ ਹੈ ਕਿ ਉਹ ਕਿੰਨੇ ਪ੍ਰਸ਼ਨ ਆਪਣੇ ਵਿਦਿਆਰਥੀਆਂ ਨੂੰ ਕਰਦਾ ਹੈ ਤੇ ਉਹ ਉਨ੍ਹਾਂ ਦੇ ਖੁਸ਼ੀ-ਖੁਸ਼ੀ ਉਤਰ ਦਿੰਦੇ ਹਨ। ਬਲਕਿ ਇਸ ਵਿਚ ਹੈ ਕਿ ਉਸਦੇ ਵਿਦਿਆਰਥੀ ਉਸਨੂੰ ਕਿੰਨੇ ਪ੍ਰਸ਼ਨ ਕਰਨ ਲਈ ਉਤਸ਼ਾਹਿਤ ਹੁੰਦੇ ਹਨ ਜਿਨ੍ਹਾਂ ਦਾ ਉੱਤਰ ਦੇਣਾ ਉਸ (ਅਧਿਆਪਕ) ਲਈ ਮੁਸ਼ਕਿਲ ਲਗਦਾ ਹੋਵੇ।

—ਅਲਾਈਸ ਵੇਲਿੰਗਟਨ ਰੌਲਿਨਜ਼

ਇਕ ਚੰਗਾ ਅਧਿਆਪਕ ਆਪਣੇ ਅੰਦਰਲੇ ਆਤਮ ਵਿਸ਼ਵਾਸ ਨਾਲ ਦੂਜੇ ਲੋਕਾਂ ਨੂੰ ਉਤਸ਼ਾਹਿਤ ਕਰਦਾ ਹੈ ਪਰ ਇਕ ਮਹਾਨ ਨੇਤਾ ਉਨ੍ਹਾਂ ਲੋਕਾਂ ਦੇ ਅੰਦਰਲੇ ਵਿਸ਼ਵਾਸ ਨਾਲ ਹੀ ਉਨ੍ਹਾਂ ਨੂੰ ਉਤਸ਼ਾਹਿਤ ਕਰਦਾ ਹੈ।

—ਜਨਰਲ ਜਾਰਜ ਪਾਟਨ

ਅਸੰਭਵ ਸ਼ਬਦ ਕੇਵਲ ਮੂਰਖਾਂ ਦੇ ਸ਼ਬਦਕੋਸ਼ ਵਿਚੋਂ ਹੀ ਲੱਭਿਆ ਜਾ ਸਕਦਾ ਹੈ।

—ਨੈਪੋਲਿਅਨ

ਉਹ ਲੋਕ ਜਿਹੜੇ ਆਪਣੇ ਵਿਸ਼ੇਸ਼ ਹੱਕਾਂ ਜਾਂ ਰਿਆਇਤਾਂ ਦਾ, ਆਪਣੇ ਅਸੂਲਾਂ ਨਾਲੋਂ ਵਧੇਰੇ ਮੁੱਲ ਪਾਉਂਦੇ ਹਨ—ਉਹ ਦੋਵੇਂ ਪ੍ਰਾਪਤੀਆਂ ਤੋਂ ਹੱਥ ਧੋ ਲੈਂਦੇ ਹਨ।

—ਡਵਿਟ ਡੀ. ਆਈਸਨ ਹਾਵਾਰ

ਜਾਂ ਤਾਂ ਤੁਸੀਂ ਆਪਣੇ ਬੱਚਿਆਂ ਨੂੰ ਅਨੁਸ਼ਾਸਨ ਸਿਖਾ ਦੇਵੋ, ਨਹੀਂ ਤਾਂ ਦੁਨੀਆਂ ਉਨ੍ਹਾਂ ਨੂੰ ਅਜਿਹਾ ਅਨੁਸ਼ਾਸਨ ਸਿਖਾਵੇਗੀ ਕਿ ਉਹ ਉਨ੍ਹਾਂ ਦੀ ਆਪਣੀ ਖੁਸ਼ੀ ਲਈ ਤਬਾਹਕੁਨ ਸਾਬਤ ਹੋਵੇਗਾ।

—ਜੇ ਐਡਗਰ ਹੂਵਰ

ਮਨੁੱਖ ਦੀ ਮਹੱਤਤਾ ਉਸਦੇ ਕੱਪੜਿਆਂ ਤੋਂ ਨਹੀਂ ਉਸਤੇ ਆਚਰਣ ਤੋਂ ਆਂਕੀ ਜਾਂਦੀ ਹੈ।

—ਭਾਰਤੀ ਦਰਸ਼ਨ

* ਆਲਸੀ ਨੂੰ ਸਾਰੇ ਕੰਮ ਹੀ ਔਖੇ ਲਗਦੇ ਹਨ, ਮਿਹਨਤੀ ਨੂੰ ਉਹੀ ਕੰਮ ਆਸਾਨ ਲਗਦੇ ਹਨ।

* ਅੰਨ੍ਹਾ ਉਹ ਨਹੀਂ ਹੈ ਜਿਸਦੀਆਂ ਅੱਖਾਂ ਨਹੀਂ ਹਨ, ਅੰਨ੍ਹਾ ਉਹ ਹੈ ਜਿਹੜਾ ਆਪਣੇ ਦੋਸ਼ਾਂ ਨੂੰ ਲੁਕੋਂਦਾ ਹੈ।

—ਭਾਰਤੀ ਦਰਸ਼ਨ

ਅਸਫ਼ਲਤਾ ਸਿੱਖਿਆਦਾਇਕ ਹੁੰਦੀ ਹੈ। ਉਹ ਵਿਅਕਤੀ ਜਿਹੜਾ ਸਚਮੁੱਚ ਵਿਚਾਰਵਾਨ ਹੈ, ਉਹ ਆਪਣੀਆਂ ਅਸਫਲਤਾਵਾਂ ਤੋਂ ਕਿਤੇ ਵਧੇਰੇ ਸਿਖਦਾ ਹੈ, ਜਿੰਨਾ ਕਿ ਆਪਣੀਆਂ ਸਫਲਤਾਵਾਂ ਤੋਂ ਨਹੀਂ ਸਿਖਦਾ।

—ਜਾਨ ਦੇਵੇਨ

ਕੁਝ ਲੋਕਾਂ ਵਿਚ ਗ੍ਰਿਹਣ ਸ਼ਕਤੀ ਅਥਵਾ ਸਮਰੱਥਾ ਦੀ ਘਾਟ ਹੁੰਦੀ ਹੈ ਪ੍ਰੰਤੂ ਉਹ ਅਸਫਲ ਇਸ ਲਈ ਹੁੰਦੇ ਹਨ ਕਿਉਂਕਿ ਉਨ੍ਹਾਂ ਵਿਚ ਮਿਹਨਤ ਅਤੇ ਉੱਦਮ ਦੀ ਵੀ ਘਾਟ ਹੁੰਦੀ ਹੈ।

—ਕਾਲਵਿਨ ਕੂਲਿਜ

ਅਭਿਆਸ ਅਤਿ ਜ਼ਰੂਰੀ ਹੈ। ਤੁਸੀਂ ਹਰ ਰੋਜ਼ ਘੰਟਿਆਂ ਬੱਧੀ ਬੈਠ ਕੇ ਮੈਨੂੰ ਧਿਆਨ ਨਾਲ ਸੁਣ ਸਕਦੇ ਹੋ ਪਰ ਜੇਕਰ ਤੁਸੀਂ ਅਭਿਆਸ ਹੀ ਨਹੀ ਕਰਦੇ ਤਾਂ ਤੁਸੀਂ ਇਕ ਕਦਮ ਵੀ ਅੱਗੇ ਨਹੀਂ ਵਧ ਸਕਦੇ।

—ਸਵਾਮੀ ਵਿਵੇਕਾਨੰਦ

ਕੱਲ੍ਹ ਇਕ ਝੂਠੇ ਚੈਕ ਵਰਗਾ, ਭਲਕ ਆਸ਼ਾਪੂਰਨ ਇਸ਼ਾਰਾ ਹੈ ਪਰ ਅੱਜ ਤਿਆਰ ਨਕਦ ਮਾਲ ਹੈ, ਇਸਦੀ ਸੁਵਰਤੋਂ ਕਰੋ।

—ਅਗਿਆਤ ਕਹਾਵਤ

ਕੀ ਅੰਨ੍ਹਾ ਅੰਨ੍ਹੇ ਦੀ ਅਗਵਾਈ ਕਰ ਸਕਦਾ ਹੈ ? ਕੀ ਉਹ ਦੋਵੇਂ ਖੱਡ ਵਿਚ ਨਹੀਂ ਡਿੱਗ ਪੈਣਗੇ ?

—ਜੀਸਸ ਕਰਾਈਸਟ

ਦਿਲਚਸਪੀ ਅਤੇ ਪ੍ਰਤੀਬੱਧਤਾ ਵਿਚ ਅੰਤਰ ਹੈ। ਜਦੋਂ ਤੁਸੀਂ ਕਿਸੇ ਕੰਮ ਨੂੰ ਕਰਨ ਵਿਚ ਦਿਲਚਸਪੀ ਲੈਂਦੇ ਹੋ, ਤੁਸੀਂ ਉਸ ਨੂੰ ਉਸ ਵੇਲੇ ਹੀ ਕਰਦੇ ਹੋ ਜਦੋਂ ਹਾਲਾਤ ਆਗਿਆ ਦਿੰਦੇ ਹਨ। ਜਦਕਿ ਤੁਸੀਂ ਕਿਸੇ ਕੰਮ ਨੂੰ ਕਰਨ ਲਈ ਜਦੋਂ ਪ੍ਰਤੀਬੱਧਤ ਹੁੰਦੇ ਹੋ, ਤੁਸੀਂ ਕੋਈ ਬਹਾਨਾ ਨਹੀਂ ਸਵੀਕਾਰਦੇ, ਕੇਵਲ ਸਿੱਟੇ ਪ੍ਰਾਪਤ ਕਰਨਾ ਚਾਹੁੰਦੇ ਹੋ।

—ਆਰਟ ਤਿਓਰੌਕ

ਆਜ਼ਾਦੀ ਦਾ ਪਿਆਰ ਦੂਜਿਆਂ ਲਈ ਪਿਆਰ ਹੈ। ਸ਼ਕਤੀ ਦਾ ਪਿਆਰ ਆਪਣੇ ਆਪ ਨਾਲ ਹੀ ਪਿਆਰ ਕਰਨਾ ਹੁੰਦਾ ਹੈ।

—ਵਿਲੀਅਮ ਹੈਜ਼ਲਿਟ

ਸ਼ਕਤੀ ਸਰੀਰਕ ਸਮਰੱਥਾ ਤੋਂ ਪ੍ਰਾਪਤ ਨਹੀਂ ਹੁੰਦੀ ਬਲਕਿ ਇਹ ਤਾਂ ਅਜਿੱਤ ਇੱਛਾ ਤੋਂ ਪ੍ਰਾਪਤ ਹੁੰਦੀ ਹੈ।

—ਜਵਾਹਰ ਲਾਲ ਨਹਿਰੂ

ਜਿਵੇਂ ਕੀੜਾ ਕੱਪੜਿਆਂ ਨੂੰ ਕੁਤਰ ਦਿੰਦਾ ਹੈ, ਉਸੇ ਤਰ੍ਹਾਂ ਈਰਖਾ ਮਨੁੱਖ ਨੂੰ ਕੁਤਰਦੀ ਰਹਿੰਦੀ ਹੈ।

—ਭਾਰਤੀ ਦਰਸ਼ਨ

ਜੇਕਰ ਤੁਸੀਂ ਪਰਿਵਾਰ ਦੇ ਇਕ ਮੈਂਬਰ ਨੂੰ ਸਿੱਖਿਆ ਦਿੰਦੇ ਹੋ ਤਾਂ ਸਿਰਫ਼ ਇਕ ਵਿਅਕਤੀ ਨੂੰ ਹੀ ਸਿੱਖਿਅਤ ਕਰਦੇ ਹੋ। ਜੇ ਤੁਸੀਂ ਪਰਿਵਾਰ ਦੀ ਮੋਢੀ ਇਸਤਰੀ ਨੂੰ ਸਿੱਖਿਆ ਦਿੰਦੇ ਹੋ ਤਾਂ ਸਮੁੱਚੇ ਪਰਿਵਾਰ ਨੂੰ ਸਿੱਖਿਅਤ ਕਰ ਦਿੰਦੇ ਹੋ।

—ਹੇਨਰੀ ਵੈਲੇਸ

ਮੈਂ ਕਰਨਯੋਗ ਕੰਮ ਕਦੇ ਵੀ ਇਤਫਾਕੀਆ ਨਹੀਂ ਕੀਤਾ, ਨਾ ਹੀ ਮੇਰੀਆਂ ਕਾਢਾਂ ਦੈਵੀ ਤਾਕਤ ਨਾਲ ਹੋਂਦ ਵਿਚ ਆਈਆਂ ਹਨ, ਇਹ ਤਾਂ ਕੇਵਲ ਕਾਰਜਸ਼ੀਲਤਾ ਰਾਹੀਂ ਸੰਭਵ ਹੋਇਆ ਹੈ।

—ਥਾਮਸ. ਈ. ਏਡੀਸਨ

ਇਸਤਰੀ ਵਿਆਹ ਹੋਣ ਤੋਂ ਪਹਿਲਾਂ ਆਦਮੀ ਵਿਆਹ ਤੋਂ ਪਿਛੋਂ ਰੋਂਦਾ ਹੈ।

—ਪੋਲੈਂਡ ਦੀ ਕਹਾਵਤ

ਸਾਨੂੰ ਸਿੱਖਦੇ ਰਹਿਣ ਵਾਲੇ ਇੰਜਨੀਅਰਾਂ ਦੀ ਲੋੜ ਹੈ, ਅਜਿਹਿਆਂ ਦੀ ਨਹੀਂ ਜਿਹੜੇ ਸਿੱਖੇ ਹੋਏ ਅਤੇ ਨਿਪੁੰਨ ਹੋਣ।

—ਇਕ ਉਦਯੋਗਪਤੀ

ਏਕਤਾ ਨਾਲ ਅਸਾਡੀ ਹੋਂਦ ਕਾਇਮ ਰਹਿੰਦੀ ਹੈ ਅਤੇ ਵੰਡ ਨਾਲ ਸਾਡਾ ਪਤਨ ਹੁੰਦਾ ਹੈ।

—ਜਾਨ ਡਿਕਨਸਨ

ਸਕੂਲਾਂ ਕਾਲਜਾਂ ਵਿਚ ਜੋ ਕੁਝ ਸਿਖਾਇਆ ਜਾਂਦਾ ਹੈ, ਉਹ ਸਿੱਖਿਆ ਨਹੀਂ ਹੈ ਬਲਕਿ ਸਿੱਖਿਆ ਗ੍ਰਹਿਣ ਕਰਨ ਦੇ ਸਾਧਨ ਹਨ।

—ਐਮਰਸਨ

ਸਦਾਚਾਰੀ ਹੋਣਾ ਸ੍ਰੇਸ਼ਠ ਹੁੰਦਾ ਹੈ ਪ੍ਰੰਤੂ ਦੂਜਿਆਂ ਨੂੰ ਇਹ ਸਿਖਾਉਣਾ ਕਿ ਸਦਾਚਾਰੀ ਕਿਵੇਂ ਬਣਦੇ ਹਾਂ—ਉਸਤੋਂ ਵੀ ਵਧ ਸ੍ਰੇਸ਼ਠ ਹੈ। ਇਸ ਨਾਲ ਦੁਖ ਤਕਲੀਫ਼ ਘਟਦੇ ਹਨ।

—ਇੰਦਰਾ ਗਾਂਧੀ

ਸੰਸਾਰ ਦੋ ਪ੍ਰਕਾਰ ਦੇ ਲੋਕਾਂ ਵਿਚ ਵੰਡਿਆ ਹੋਇਆ ਹੈ, ਉਹ ਲੋਕ ਜੋ ਕੰਮ ਕਰਦੇ ਹਨ, ਉਹ ਲੋਕ ਜੋ ਦੂਜੇ ਲੋਕਾਂ ਵੱਲੋਂ ਕੀਤੇ ਕੰਮਾਂ ਦਾ ਲਾਭ ਉਠਾਉਂਦੇ ਹਨ।

—ਰਾਈਟ ਮਾਰੋ

ਇਕ ਸਿਆਣਾ ਵਿਅਕਤੀ ਜੋ ਕੁਝ ਜਾਣਦਾ ਹੈ, ਆਪਣੇ ਸਾਹ ਨਾਲ ਉਸਨੂੰ ਬਾਹਰ ਨਹੀਂ ਕੱਢਦਾ।

—ਇਕ ਚੀਨੀ ਕਹਾਵਤ

ਘਟਨਾ ਦੇ ਵਾਪਰਨ ਪਿੱਛੋਂ ਸਿਆਣਾ ਬਣ ਜਾਣਾ ਆਸਾਨ ਹੈ।

—ਅੰਗਰੇਜ਼ੀ ਕਹਾਵਤ

ਵਿਅਕਤੀ ਜਿਹੜਾ ਬਿਲਕੁਲ ਹੀ ਨਹੀਂ ਪੜ੍ਹਦਾ, ਉਸ ਵਿਅਕਤੀ ਤੋਂ ਵਧੇਰੇ ਸਿੱਖਿਅਕ ਹੈ ਜਿਹੜਾ ਅਖਬਾਰ ਤੋਂ ਬਿਨਾਂ ਕਦੇ ਕੁਝ ਨਹੀਂ ਪੜ੍ਹਦਾ।

—ਆਰਥਰ ਬੇਅਰ

ਵਧੇਰੇ ਸਾਊਪੁਣਾ ਅਕਸਰ ਬੰਦਤਮੀਜ਼ੀ ਬਣ ਜਾਂਦਾ ਹੈ।

—ਜਾਪਾਨੀ ਕਹਾਵਤ

ਸ਼ਰਾਫ਼ਤ ਦਾ ਕੋਈ ਮੁੱਲ ਨਹੀਂ ਪਰ ਇਹ ਉਹ ਵਸਤਾਂ ਖਰੀਦ ਲੈਂਦੀ ਹੈ ਜੋ ਵੇਸ਼ਕੀਮਤੀ ਹੁੰਦੀਆਂ ਹਨ।

—ਸਰ ਜਾਨ ਲੁਬੌਕ

ਸੱਚ ਤਾਂ ਇਹ ਹੈ ਕਿ ਅਸੀਂ ਆਪਣੀ ਵਡਿਆਈ ਕਾਰਨ ਤਬਾਹ ਹੋ ਜਾਂਦੇ ਹਾਂ ਅਤੇ ਨੁਕਤਾਚੀਨੀ ਕਾਰਨ ਬਚ ਜਾਂਦੇ ਹਾਂ।

—ਸਰ ਜਾਨ ਲੁਬੌਕ

ਸਿੱਖਿਆ ਵਕੀਲ, ਪਾਦਰੀ, ਸਿਪਾਹੀ, ਸਕੂਲ ਅਧਿਆਪਕ, ਕਿਸਾਨ ਤੇ ਕਾਰੀਗਰ ਹੀ ਤਿਆਰ ਨਹੀਂ ਕਰਦੀ ਬਲਕਿ ਸਿਰਫ ਆਦਮੀ ਸਿਰਜਦੀ ਹੈ।

—ਸਰ ਜਾਨ ਲੁਬੌਕ

ਸਰਮਾਏਦਾਰੀ ਬਰਕਤਾਂ ਦੀ ਕਾਣੀ ਵੰਡ ਹੈ ਜਦਕਿ ਸਮਾਜਵਾਦ ਦੁਖਾਂ ਦੀ ਸਾਵੀਂ ਵੰਡ ਹੈ।

—ਵਿਨਸਟਨ ਚਰਚਿਲ

ਜੇਕਰ ਤੁਸੀਂ ਇਕ ਵਿਅਕਤੀ ਵਿਚੋਂ ਸ੍ਰੇਸ਼ਠਤਾ ਪ੍ਰਾਪਤ ਕਰਨੀ ਚਾਹੁੰਦੇ ਹੋ ਤਾਂ ਤੁਹਾਨੂੰ ਉਸਦੇ ਅੰਦਰ ਜੋ ਕੁਝ ਵਧੀਆ ਹੈ, ਉਸਦੀ ਤਲਾਸ਼ ਕਰਨੀ ਚਾਹੀਦੀ ਹੈ।

—ਬਰਨਾਰਡ ਹਾਲਡੇਨ

ਦੁਨੀਆਂ ਵਿਚ, ਉਹ ਜਿਨ੍ਹਾਂ ਵਿਚ ਆਪਣੇ ਜੀਵਨ ਦੀਆਂ ਜ਼ਿੰਦਗੀ ਸਬੰਧੀ ਨਵੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਹੌਸਲਾ ਹੈ, ਉਹ ਹੀ ਸਮਾਜ ਨੂੰ ਮਹਾਨ ਬਣਾਉਂਦੇ ਹਨ। ਜਿਹੜੇ ਸਿਰਫ ਕਾਇਦੇ ਕਾਨੂੰਨਾਂ ਅਨੁਸਾਰ ਜ਼ਿੰਦਗੀ ਲੰਘਾਉਂਦੇ ਹਨ, ਉਹ ਸਮਾਜ ਨੂੰ ਅੱਗੇ ਵਲ ਨਹੀਂ ਲਿਜਾ ਸਕਦੇ, ਉਹ ਤਾਂ ਕੇਵਲ ਇਸਨੂੰ ਆਪਣੇ ਨਾਲ ਤੋਰਦੇ ਹਨ।

—ਮਹਾਤਮਾ ਗਾਂਧੀ

ਨਵਾਂ ਜੋਸ਼ ਰੱਖਣਾ ਵਧੀਆ ਹੈ, ਸਦਭਾਵਨਾ ਰੱਖਣੀ ਵੀ ਚੰਗਾ ਹੈ ਪਰ ਸਿਖਲਾਈ ਪ੍ਰਾਪਤ ਕਰਨੀ ਬਹੁਤ ਜ਼ਰੂਰੀ ਹੈ।

—ਜਵਾਹਰ ਲਾਲ ਨਹਿਰੂ

ਦੂਜਿਆਂ ਦੀਆਂ ਰਾਵਾਂ (ਸਲਾਹਾਂ) ਦਾ ਸਤਿਕਾਰ ਸਿੱਖਿਆ, ਸੱਭਯ ਵਿਅਕਤੀ ਦੀਆਂ ਸਾਫ਼ ਸਪਸ਼ਟ ਨਿਸ਼ਾਨੀਆਂ ਵਿਚੋਂ ਇਕ ਹੈ।

—ਓ. ਬਰੇਅਨ

ਸਫਲਤਾ ਉਸ ਵਿਅਕਤੀ ਨੂੰ ਪ੍ਰਾਪਤ ਹੁੰਦੀ ਹੈ ਜਿਸ ਦੀਆਂ ਨਜ਼ਰਾਂ ਅਸਮਾਨ ਵਲ ਅਤੇ ਜਿਸਦੇ ਪੈਰ ਧਰਤੀ ਨਾਲ ਜੁੜੇ ਹੁੰਦੇ ਹਨ, ਜਿਹੜਾ ਅਤੀਤ ਵਲ ਵੇਖਦਾ ਹੋਇਆ ਭਵਿੱਖ ਤੋਂ ਸੁਚੇਤ ਰਹਿੰਦਾ ਹੈ।

—ਅਗਿਆਤ

ਦਿਲਾਸਾ ਅਥਵਾ ਤਸੱਲੀ ਦੇਣ ਵਾਲੇ ਸ਼ਬਦ ਜੇਕਰ ਕਲਾਤਮਕ ਰੂਪ ਵਿਚ ਪ੍ਰਦਾਨ ਕੀਤੇ ਜਾਣ ਤਾਂ ਇਹ ਸਭ ਤੋਂ ਵਧੀਆ ਪੁਰਾਣੀ ਇਲਾਜ ਪ੍ਰਣਾਲੀ ਹੈ, ਜਿਸਨੂੰ ਆਦਮੀ ਜਾਣਦਾ ਹੈ।

—ਲੁਈਸ ਨਾਈਜ਼ਰ

ਸੰਪੰਨਤਾ ਮਿੱਤਰਤਾ ਵਧਾਉਂਦੀ ਹੈ, ਬਿਪਤਾ ਉਸ ਮਿੱਤਰਤਾ ਦੀ ਪਰਖ ਕਰਦੀ ਹੈ।

—ਭਾਰਤੀ ਦਰਸ਼ਨ

ਜਦੋਂ ਤੁਸੀਂ ਕਿਸੇ ਦੀ ਸੇਵਾ ਕਰੋ, ਤਾਂ ਉਸਦੀਆਂ ਤਰੁਟੀਆਂ ਨੂੰ ਦੇਖ ਕੇ ਉਸ ਨਾਲ ਘ੍ਰਿਣਾ ਨਹੀਂ ਕਰਨੀ ਚਾਹੀਦੀ।

—ਭਾਰਤੀ ਦਰਸ਼ਨ

ਮੈਂ ਸੁਸਤ ਹਾਂ, ਪਰ ਸੁਸਤ ਲੋਕ ਉਹ ਸਨ ਜਿਨ੍ਹਾਂ ਨੇ ਪਹੀਏ ਦੀ ਕਾਢ ਕੱਢੀ ਸੀ ਤੇ ਬਾਈਸਾਈਕਲ ਬਣਾਇਆ ਸੀ ਕਿਉਂਕਿ ਉਹ ਤੁਰਨਾ ਅਤੇ ਭਾਰ ਚੁੱਕਣਾ ਪਸੰਦ ਨਹੀਂ ਸਨ ਕਰਦੇ।

—ਲੀਚ ਵਾਲੇਸਾ

ਜਦੋਂ ਕੋਈ ਵਿਅਕਤੀ ਆਪਣਾ ਸਵੈਨਿਯੰਤਰਣ ਖੋ ਦਿੰਦਾ ਹੈ, ਤਾਂ ਇਸਦਾ ਅਰਥ ਇਹ ਹੈ ਕਿ ਉਸਦਾ ਦਿਸ਼ਾਯੰਤਰ  ਟੁੱਟ ਗਿਆ ਹੈ।

—ਕੇਟੋ

ਸੰਤੁਸ਼ਟ ਵਿਅਕਤੀ ਕਦੇ ਵੀ ਗਰੀਬ ਨਹੀਂ ਹੁੰਦਾ ਜਦਕਿ ਅਸੰਤੁਸ਼ਟ ਵਿਅਕਤੀ ਕਦੇ ਅਮੀਰ ਨਹੀਂ ਬਣ ਸਕਦਾ।

—ਜੀ. ਇਲੀਅਟ

ਸਿੱਖਿਅਕ ਵਿਅਕਤੀਆਂ ਨੂੰ ਇਹ ਅਨੁਭਵ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਲਈ ਵਧੇਰੇ ਉੱਚੀਆਂ ਰਿਆਇਤਾਂ ਦੀ ਥਾਂ ਵਧੇਰੇ ਫ਼ਰਜ਼ ਪਹਿਲਾਂ ਹਨ।

—ਸੱਤਯ ਸਾਈ ਬਾਬਾ

ਜੇ ਤੁਸੀਂ ਮੈਨੂੰ ਕੇਵਲ ਦੱਸੋਗੇ ਤਾਂ ਮੈਂ ਭੁਲ ਜਾਵਾਂਗਾ। ਜੇ ਵਿਖਾਓਗੇ ਤਾਂ ਮੈਂ ਯਾਦ ਰੱਖਾਂਗਾ। ਜੇਕਰ ਮੈਨੂੰ ਇਸ ਵਿਚ ਸ਼ਾਮਲ ਕਰੋਗੇ ਤਾਂ ਹੀ ਸਮਝ ਪਾਵਾਂਗਾ।

—ਇਕ ਚੀਨੀ ਕਹਾਵਤ

ਸੋਚਣ ਸਮਝਣ ਲਈ ਸਮਾਂ ਲਵੋ, ਪਰ ਜਦੋਂ ਅਮਲ ਦਾ ਸਮਾਂ ਆ ਗਿਆ ਹੋਵੇ ਤਾਂ ਸੋਚਣਾ ਬੰਦ ਕਰ ਦੇਵੋ ਅਤੇ ਇਸ ਵਿਚ ਕੁੱਦ ਪਵੋ।

—ਨੇਪੋਲੀਅਨ ਬੋਨਾਪਾਰਟ

ਬਹੁਤੇ ਲੋਕ ਇਹ ਤਾਂ ਜਾਣਦੇ ਹਨ ਕਿ ਸਫਲਤਾ ਲਈ ਜ਼ਰੂਰੀ ਤੱਤ ਕੀ ਹੁੰਦੇ ਹਨ, ਪਰ ਉਨ੍ਹਾਂ ਦੀ ਸਮੱਸਿਆ ਇਹ ਹੈ ਕਿ ਉਹ ਇਸਦਾ ਮੁੱਲ ਉਤਾਰਨ ਦੇ ਲਈ ਤਿਆਰ ਨਹੀਂ ਹੁੰਦੇ।

—ਰਿਚ ਪੋਰਟ

ਜਿਹੜਾ ਵਿਅਕਤੀ ਦੂਜਿਆਂ ਉਪਰ ਨਿਯੰਤਰਣ ਕਰਦਾ ਹੈ, ਤਕੜਾ ਹੋ ਸਕਦਾ ਹੈ ਪਰ ਜਿਸਨੇ ਆਪਣੇ ਆਪ ਨੂੰ ਸਾਧ ਲਿਆ ਹੈ, ਅਜੇ ਵੀ ਸ਼ਕਤੀਸ਼ਾਲੀ ਹੈ।

—ਜਾਹਨ ਡੀ. ਰਾਕਫੇਲਰ ਜੂਨੀਅਰ

ਹਾਸਾ ਅਜਿਹਾ ਬੁਰਸ਼ ਹੈ ਜਿਹੜਾ ਦਿਲ ਦੀ ਮੈਲ ਨੂੰ ਸਾਫ਼ ਕਰ ਦਿੰਦਾ ਹੈ।

—ਮਾਰਟ ਵਾਕਰ

ਇਕ ਆਦਮੀ ਹੌਸਲੇ ਨਾਲ ਬਹੁਸੰਮਤੀ ਪੈਦਾ ਕਰ ਸਕਦਾ ਹੈ।

—ਐਂਡਰਿਊ ਜੈਕਸਨ

ਹਉਮੈਵਾਦੀ ਲੋਕਾਂ ਦੀ ਇਕ ਵਧੀਆ ਗੱਲ ਇਹ ਹੈ ਕਿ ਉਹ ਦੂਜੇ ਦੀਆਂ ਗੱਲਾਂ ਘੱਟ ਕਰਦੇ ਹਨ।

—ਐਲ. ਐਸ. ਐਚ.

ਇਕ ਚੰਗਾ ਹਾਸਾ ਇਕ ਘਰ ਵਿਚ ਚਮਕ ਰਹੇ ਸੂਰਜ ਵਾਂਗ ਹੈ।

—ਥਾਕਰੇ

ਹੌਸਲਾ ਉਹ ਹੁੰਦਾ ਹੈ ਜਿਹੜਾ ਤੁਹਾਨੂੰ ਖੜ੍ਹੇ ਹੋਣ ਤੇ ਬੋਲਣ ਦਿੰਦਾ ਹੈ। ਹੌਸਲਾ ਹੀ ਬੈਠਣ ਤੇ ਧਿਆਨ ਨਾਲ ਸੁਣਨ ਦੀ ਸਮਰੱਥਾ ਪੈਦਾ ਕਰਦਾ ਹੈ।

—ਹੌਸਲੇ ਸਬੰਧੀ ਕਹਾਵਤ

ਜਦੋਂ ਵਿਅਕਤੀਗਤ ਹਿੱਤ ਲੋਕ ਹਿੱਤਾਂ ਨਾਲ ਸਾਂਝ ਪੈਦਾ ਕਰਦੇ ਹਨ, ਤਾਂ ਹੀ ਸਿੱਟੇ ਪ੍ਰਾਪਤ ਹੁੰਦੀ ਹਨ।

—ਜਵਾਹਰ ਲਾਲ ਨਹਿਰੂ

ਕੌਮ ਦੀ ਉਸਾਰੀ ਕਰਨ ਦਾ ਢੰਗ, ਵਧੀਆ ਵਿਅਕਤੀਗਤ ਉਸਾਰੀ ਹੈ। ਇਕ ਸਫਲ ਕੌਮ ਵਿਚ ਅਜਿਹੇ ਨਿਯਮਬਧ ਨਾਗਰਿਕ ਹੁੰਦੇ ਹਨ ਜਿਨ੍ਹਾਂ ਵਿਚ ਵਧੇਰੇ ਸੁਯੋਗ, ਸਿੱਖਿਅਕ ਹੁੰਦੇ ਹਨ, ਜਿੰਨ੍ਹਾਂ ਦਾ ਚਰਿੱਤਰ ਸ੍ਰੇਸ਼ਠ ਹੁੰਦਾ ਹੈ ਤੇ ਜਿਨ੍ਹਾਂ ਵਿਚ ਫ਼ਰਜ਼ ਦੀ ਉਚੇਚ ਭਾਵਨਾ ਹੁੰਦੀ ਹੈ।

—ਸਰ ਐਮ. ਵਿਸਵੇਸਵਾਰਾਇਆ

ਧਰਤੀ ਉਪਰ ਕੁੱਤਾ ਹੀ ਅਜਿਹਾ ਜੀਵ ਹੈ ਜਿਹੜਾ ਆਪਣੇ ਆਪ ਨਾਲੋਂ ਵੀ ਤੁਹਾਨੂੰ ਵਧੇਰੇ ਪਿਆਰ ਕਰਦਾ ਹੈ।

—ਜੋਸ਼ ਬਿਲਿੰਗਸ

ਕਿਸੇ ਵਿਅਕਤੀ ਦੀ ਕਿਸਮਤ ਕੀ ਹੈ ? ਇਹ ਮਹੱਤਵਪੂਰਨ ਨਹੀਂ; ਵਧੇਰੇ ਜ਼ਰੂਰੀ ਇਹ ਹੈ ਕਿ ਕੋਈ ਵਿਅਕਤੀ ਆਪਣੀ ਕਿਸਮਤ ਦਾ ਮਾਲਕ ਕਿਵੇਂ ਬਣਦਾ ਹੈ।

—ਵਿਦਮਵੋਨ ਹੰਬੋਲਟ

ਸਾਰੇ ਮਨੁੱਖਾਂ ਦੀ ਕਮਜ਼ੋਰੀ ਇਹ ਹੁੰਦੀ ਹੈ ਕਿ ਉਹ ਇਕੋ ਸਮੇਂ ਇਕ ਵਾਰ ਹੀ ਬਹੁਤ ਸਾਰੀਆਂ ਚੀਜ਼ਾਂ ਕਰਨ ਦਾ ਯਤਨ ਕਰਦੇ ਹਨ। ਇਸ ਨਾਲ ਯਤਨ ਬਿਖਰ ਜਾਂਦਾ ਹੈ ਅਤੇ ਧਿਆਨ ਵੀ ਤਬਾਹ ਹੋ ਜਾਂਦਾ ਹੈ।

—ਹੇਨਰੀ ਫੋਰਡ

ਕਰੋਧ ਮੂਰਖਤਾ ਨਾਲ ਆਰੰਭ ਹੁੰਦਾ ਹੈ ਅਤੇ ਪਛਤਾਵੇ ਦੇ ਰੂਪ ਵਿਚ ਖ਼ਤਮ ਹੁੰਦਾ ਹੈ।

—ਭਾਰਤੀ ਦਰਸ਼ਨ

ਕਲਪਨਾ ਸਭ ਤੋਂ ਉੱਚੀ ਉਡਾਣ ਵਾਲੀ ਪਤੰਗ ਹੈ ਜਿਸਨੂੰ ਹਰ ਕੋਈ ਉਡਾ ਸਕਦਾ ਹੈ।

—ਲਾਰੇਨ ਬਾਕਾਲ

ਇਕ ਨਵੀਂ ਕਾਢ ਪਿਛਲੇ ਸਮੇਂ ਦੀ ਸਚਾਈ ਨੂੰ ਨਹੀਂ ਝੁਠਲਾਉਂਦੀ, ਬਲਕਿ ਉਸ

ਵਿਚ ਆਪਣੇ ਆਪ ਨੂੰ ਫਿਟ ਕਰ ਲੈਂਦੀ ਹੈ।

—ਸਵਾਮੀ ਵਿਵੇਕਾਨੰਦ

ਮੈਂ ਕਿਸਮਤ ਵਿਚ ਬਹੁਤ ਪੱਕਾ ਭਰੋਸਾ ਰੱਖਦਾ ਹਾਂ ਅਤੇ ਮੈਨੂੰ ਲੱਗਦਾ ਹੈ ਕਿ ਜਿੰਨਾ ਮੈਂ ਵਧੇਰੇ ਮਿਹਨਤ ਨਾਲ ਕੰਮ ਕਰਦਾ ਹਾਂ, ਮੈਨੂੰ ਓਨਾ ਵਧੇਰੇ ਪ੍ਰਾਪਤ ਹੁੰਦਾ ਹੈ।

—ਥਾਮਸ ਜੈਫਰਸਨ

ਕਾਲਜ ਨਾ ਸਿਰਫ ਪਾਗਲਾਂ ਦੀ ਉਤਪਤੀ ਕਰਦੇ ਹਨ ਬਲਕਿ ਉਨ੍ਹਾਂ ਦਾ ਵਿਕਾਸ ਵੀ ਕਰਦੇ ਹਨ।

—ਲੋਰੀਮਰ

ਕੁੱਤੇ ਤੋਂ ਬਾਅਦ ਆਦਮੀ ਦਾ ਸਭ ਤੋਂ ਚੰਗਾ ਮਿੱਤਰ ਕੂੜਾਦਾਨ ਹੁੰਦਾ ਹੈ।

—ਬਿਜ਼ਨੇਸ ਵੀਕ

ਨੌਜਵਾਨ ਲੋਕ ਦੱਸਦੇ ਹਨ ਕਿ ਉਹ ਕੀ ਕੁਝ ਕਰ ਰਹੇ ਹਨ, ਬਜ਼ੁਰਗ ਦਸਦੇ ਹਨ ਕਿ ਉਨ੍ਹਾਂ ਨੇ ਕੀ ਕੁਝ ਕੀਤਾ ਹੈ, ਪਰ ਪਾਗਲ ਦੱਸਦੇ ਹਨ ਕਿ ਉਹ ਕੀ ਕੁਝ ਕਰਨਾ ਚਾਹੁੰਦੇ ਹਨ।

—ਫਰਾਂਸ ਦੀ ਕਹਾਵਤ

ਅਥਾਹ ਦੌਲਤਮੰਦ ਕੁਬੇਰ ਵੀ ਜੇ ਆਮਦਨੀ ਤੋਂ ਵਧ ਖਰਚ ਕਰਦਾ ਹੈ ਤਾਂ ਉਹ ਵੀ ਕੰਗਾਲ ਹੋ ਜਾਂਦਾ ਹੈ।

—ਚਾਣਕਯ

ਵੇਦ ਸ਼ਾਸਤਰ ਤੇ ਹੋਰ ਸਾਰੇ ਲੋਕ ਅਜਿਹਾ ਕਹਿੰਦੇ ਹਨ ਕਿ ਜੋ ਵੀ ਜਿਹੋ ਜਿਹਾ ਕਰਮ ਕਰਦਾ ਹੈ, ਉਸਨੂੰ ਉਹੋ ਜਿਹਾ ਫ਼ਲ ਮਿਲਦਾ ਹੈ।

—ਗੋਸਵਾਮੀ ਤੁਲਸੀਦਾਸ

ਦੁਨੀਆਂ ਵਿਚ ਤਰਸ ਦਾ ਪਾਤਰ ਕੌਣ ਹੈ? ਧਨਵਾਨ ਹੋ ਕੇ ਵੀ ਜਿਹੜਾ ਕੰਜੂਸ ਹੈ।

—ਵਿਦਿਆਪਤੀ

ਕਲਾਕਾਰ ਦੇ ਨਿਰਮਾਣ ਵਿਚ ਜੀਵਨ ਦੇ ਨਿਰਮਾਣ ਦਾ ਲਕਸ਼ ਛੁਪਿਆ ਰਹਿੰਦਾ ਹੈ।

—ਮਹਾਂਦੇਵੀ ਵਰਮਾ

ਜਿਹੜਾ ਕੰਮ ਤੁਸੀਂ ਅੱਜ ਕਰ ਸਕਦੇ ਹੋ, ਉਸਨੂੰ ਕੱਲ੍ਹ ਦੇ ਉਪਰ ਕਦੇ ਵੀ ਨਾ ਛੱਡੋ।

—ਫਰੈਂਕਲਿਨ

ਅਧਰਮੀ, ਦੁਸ਼ਟ ਕਾਰਜ ਹੌਲੀ-ਹੌਲੀ ਖੁਸ਼ੀ ਦੀਆਂ ਨੀਹਾਂ ਨੂੰ ਕਮਜ਼ੋਰ ਕਰਦੇ ਹਨ।

—ਸਵਾਮੀ ਵਿਵੇਕਾਨੰਦ

ਦੂਜੇ ਦੀ ਖੁਸ਼ੀ ਦੇ ਭਾਈਵਾਲ ਬਣ ਕੇ ਅਸੀਂ ਆਪਣੀ ਖੁਸ਼ੀ ਵਿਚ ਵਾਧਾ ਕਰਦੇ

ਹਾਂ। ਦੂਜਿਆਂ ਦੇ ਦੁਖ ਵਿਚ ਭਾਈਵਾਲ ਬਣ ਕੇ ਅਸੀਂ ਦੁਖਾਂ ਨੂੰ ਘਟਾਉਂਦੇ ਹਾਂ।

—ਸਿਸਰੋ

ਖੁਸ਼ਹਾਲੀ ਸਾਨੂੰ ਸਾਡੇ ਚਰਿੱਤਰ ਦੀ ਪ੍ਰੀਖਿਆ ਲੈਣ ਤੋਂ ਰੋਕਣ ਦੇ ਯੋਗ ਬਣਾਉਂਦੀ ਹੈ ਪਰ ਮੰਦਹਾਲੀ ਸਾਨੂੰ ਸਾਡੀ ਅਵਸਥਾ, ਸਥਿਤੀ ਸਬੰਧੀ ਸੋਚਣ ਦੇ ਯੋਗ ਬਣਾਉਂਦੀ ਹੈ।

—ਡਾ. ਸੈਮੂਅਲ ਜਾਨਸਨ

ਖਾਓ ਮਨ ਭਾਉਂਦਾ, ਪਹਿਨੋ ਜੱਗ ਭਾਉਂਦਾ

—ਫਰੈਂਕਲਿਨ

ਖੁਸ਼ੀ ਉਨ੍ਹਾਂ ਫੁੱਲਾਂ ਦਾ ਗੁਲਦਸਤਾ ਬਨਾਉਣ ਦੀ ਕਲਾ ਵਿਚ ਹੈ ਜਿਹੜੇ ਤੁਹਾਡੀ ਪਹੁੰਚ ਵਿਚ ਹਨ।

—ਬਾਬ ਗੋਡਾਰਡ

ਜਦੋਂ ਖੁਸ਼ੀ ਦਾ ਇਕ ਦਰਵਾਜ਼ਾ ਬੰਦ ਹੋ ਜਾਂਦਾ ਹੈ ਤਾਂ ਦੂਜਾ ਖੁੱਲ੍ਹ ਜਾਂਦਾ ਹੈ। ਪਰ ਅਕਸਰ ਅਸੀਂ ਉਸ ਬੰਦ ਹੋਏ ਦਰਵਾਜ਼ੇ ਵਲ ਇਨੀ ਲੰਮੀ ਦੇਰ ਤੱਕ ਦੇਖਦੇ ਰਹਿੰਦੇ ਹਾਂ ਕਿ ਸਾਨੂੰ ਉਹ ਦਰਵਾਜ਼ਾ ਵਿਖਾਈ ਨਹੀਂ ਦਿੰਦਾ ਜਿਹੜਾ ਸਾਡੇ ਲਈ ਖੁੱਲ੍ਹ ਗਿਆ ਹੁੰਦਾ ਹੈ।

—ਹੇਲੇਨ ਕੇਲਰ

ਸਭ ਤੋਂ ਵੱਡੀ ਖੁਸ਼ੀ ਜੀਵਨ ਵਿਚ ਉਹ ਕੁਝ ਕਰਨ ਦੀ ਹੈ ਜਿਸ ਸਬੰਧੀ [illegible] ਕਹਿੰਦੇ ਹਨ ਕਿ ਤੁਸੀਂ ਨਹੀਂ ਕਰ ਸਕਦੇ।

—ਵਾਲਟਰ ਬੇਜਹੱਟ

ਮੇਰੇ ਜੀਵਨ ਵਿਚ ਖੁਸ਼ੀ ਦੇ ਪਲ ਬਹੁਤ ਥੋੜ੍ਹੇ ਸਨ ਜਿਨ੍ਹਾਂ ਨੂੰ ਮੈਂ ਘਰ ਵਿੱਚ ਆਪਣੇ ਪਰਿਵਾਰ ਦੀ ਗੋਦ ਵਿਚ ਬੈਠ ਕੇ ਲੰਘਾ ਦਿੱਤਾ ਹੈ।

—ਜੈਫਰਸਨ

ਆਦਮੀ ਆਪਣੀਆਂ ਮੁਸੀਬਤਾਂ ਨੂੰ ਤਾਂ ਗਿਣਦਾ ਰਹਿੰਦਾ ਹੈ ਪਰ ਉਹ ਆਪਣੀਆਂ ਖੁਸ਼ੀਆਂ ਨਹੀਂ ਗਿਣਦਾ।

—ਫਿਓਦੋਰ ਦੋਸਤਯੋਵਸਕੀ

ਖੁਸ਼ਹਾਲੀ ਇਕ ਮਹਾਨ ਅਧਿਆਪਕ ਹੈ ਜਦ ਕਿ ਬਿਪਤਾ-ਸੰਕਟ ਇਸ ਤੋਂ ਵੀ ਵਧ ਮਹਾਨ ਹੈ। ਕਬਜ਼ਾ ਅਥਵਾ ਅਧਿਕਾਰ ਮਨ ਨੂੰ ਵਿਗਾੜਦਾ ਹੈ ਜਦ ਕਿ ਥੁੜ੍ਹ ਅਥਵਾ ਤੰਗੀ ਮਨ ਨੂੰ ਸ਼ਕਤੀ ਦਿੰਦੀ ਹੈ ਤੇ ਇਸਨੂੰ ਸਿੱਖਿਆ ਸਿਖਲਾਈ ਦਿੰਦੀ ਹੈ।

—ਹੇਜ਼ਲਿਟ

ਖਿਡਾਰੀ ਜਿੱਤ ਕੇ, ਹਾਰਨ ਵਾਲੇ ਖਿਡਾਰੀ ਦੀ ਹਾਸੀ ਨਹੀਂ ਉਡਾਉਂਦਾ, ਉਸਨੂੰ ਆਪਣੇ ਗਲੇ ਲਗਾਉਂਦਾ ਹੈ।

—ਪ੍ਰੇਮਚੰਦ

ਜਿੰਨਾ ਤੁਹਾਡਾ ਗਿਆਨ ਖੇਤਰ ਵਿਸ਼ਾਲ ਹੋਵੇਗਾ, ਓਨੀ ਹੀ ਤੁਹਾਡੀ ਬੇਸਮਝੀ ਅਤੇ ਨਾਦਾਨੀ ਘੱਟ ਹੋਵੇਗੀ।

—ਜਾਨ. ਐਫ. ਕੈਨੇਡੀ

ਤਜਰਬੇ ਵਿਚ ਆਏ ਗਿਆਨ ਦਾ ਇਕ ਤੋਲਾ—ਕਿਤਾਬੀ ਗਿਆਨ ਦੇ ਮਣਾਂ ਨਾਲੋਂ ਬਹੁਤ ਵਧੀਆ ਹੈ।

—ਸੀ. ਸੀ. ਕਾਲਟਨ

ਗੁਣਵਾਨਤਾ ਉਸ ਭਰੋਸੇ ਵਿਚੋਂ ਉਤਪੰਨ ਹੁੰਦੀ ਹੈ ਕਿ ਕੋਈ ਚੀਜ਼ ਇਸਤੋਂ ਵਧੀਆ ਬਣਾਈ ਜਾ ਸਕਦੀ ਹੈ। ਇਹ ਪਰਪੱਕਤਾ ਦੇ ਸੰਭਵ ਵਿਸ਼ਵਾਸ ਅਤੇ ਅਨੰਤ ਵਿਕਾਸ ਵਿਚੋਂ ਲਈ ਜਾਂਦੀ ਹੈ।

—ਅਗਿਆਤ

ਸਾਡਾ ਦੇਸ਼ ਗਰੀਬ ਦੇਸ਼ ਨਹੀਂ ਹੈ, ਬਲਕਿ ਸਾਡਾ ਦੇਸ਼ ਗਰੀਬ ਲੋਕਾਂ ਦਾ ਦੇਸ਼ ਹੈ।

—ਵੀ. ਕੇ. ਕ੍ਰਿਸ਼ਨਾਮੇਨਨ

ਗ਼ਲਤੀਆਂ ਹੀ ਸਾਡੇ ਲਈ ਸਿੱਖਿਅਕ ਅਥਵਾ ਹਦਾਇਤਕਾਰ ਹਨ।

—ਹੋਰੇਸ

ਗਿਆਨ ਦਾ ਸਾਰ-ਤੱਤ ਇਸਨੂੰ ਪ੍ਰਾਪਤ ਕਰਦੇ ਹੋਏ ਇਸਦੀ ਸੁਵਰਤੋਂ ਕਰਨਾ ਹੈ।

—ਕਨਫਿਊਸ਼ਿਅਸ

ਪਰਮਾਤਮਾ ਮੈਨੂੰ ਸਤਿਕਾਰ ਦਿੰਦਾ ਹੈ ਜਦੋਂ ਮੈਂ ਕੰਮ ਕਰਦਾ ਹਾਂ। ਪਰ ਉਹ ਮੈਨੂੰ ਪਿਆਰ ਕਰਦਾ ਹੈ ਜਦੋਂ ਮੈਂ ਗਾਉਂਦਾ ਹਾਂ।

—ਰਬਿੰਦਰਨਾਥ ਟੈਗੋਰ

ਇਕ ਚੰਗਾ ਗਵਾਂਢੀ ਤੁਹਾਡੇ ਮਕਾਨ ਦੀ ਕੀਮਤ ਦੁੱਗਣੀ ਕਰ ਦਿੰਦਾ ਹੈ।

—ਜਰਮਨ ਅਖਾਣ

ਗੁਣਵਾਨਤਾ ਇਕੱਲਤਾ ਵਿਚ ਪਲਦੀ ਹੈ। ਚਰਿੱਤਰ ਦੁਨੀਆਂ ਦੀਆਂ ਤੂਫ਼ਾਨੀ ਲਹਿਰਾਂ ਨਾਲ ਹੀ ਉਸਾਰਿਆ ਜਾਂਦਾ ਹੈ।

—ਗੋਇਟੇ

ਗਾਲ ਦਾ ਟਾਕਰਾ ਸਾਨੂੰ ਸਹਿਣਸ਼ੀਲਤਾਂ ਨਾਲ ਕਰਨਾ ਚਾਹੀਦਾ ਹੈ।

—ਮਹਾਤਮਾ ਗਾਂਧੀ

ਮੇਰੀ ਚਾਪਲੂਸੀ ਕਰੋਗੇ, ਮੈਂ ਤੁਹਾਡੇ ਉਪਰ ਭਰੋਸਾ ਨਹੀਂ ਕਰਾਂਗਾ। ਮੇਰੀ ਨੁਕਤਾਚੀਨੀ ਕਰੋਗੇ, ਮੈਂ ਤੁਹਾਨੂੰ ਪਸੰਦ ਨਹੀਂ ਕਰਾਂਗਾ। ਮੇਰੀ ਪ੍ਰਵਾਹ ਨਹੀਂ ਕਰੋਗੇ, ਮੈਂ ਤੁਹਾਨੂੰ ਮੁਆਫ਼ ਨਹੀਂ ਕਰਾਂਗਾ। ਜੇ ਤੁਸੀਂ ਮੇਰਾ ਹੌਸਲਾ ਵਧਾਓਗੇ, ਮੈਂ ਤੁਹਾਨੂੰ ਕਦੇ ਵੀ ਨਹੀਂ ਭੁੱਲਾਂਗਾ।

—ਵਿਲੀਅਮ ਆਰਥਰ ਵਾਰਡ

ਭੂਤਕਾਲ ਤੋਂ ਪ੍ਰੇਰਣਾ ਲੈ ਕੇ ਵਰਤਮਾਨ ਕਾਲ ਵਿਚ ਭਵਿੱਖ ਲਈ ਚਿੰਤਨ ਕਰਨਾ ਚਾਹੀਦਾ ਹੈ।

—ਭਾਰਤੀ ਦਰਸ਼ਨ

ਚਿੰਤਾ ਨਾਲ ਰੂਪ, ਸ਼ਕਤੀ ਅਤੇ ਗਿਆਨ ਦਾ ਨਾਸ਼ ਹੁੰਦਾ ਹੈ।

—ਭਾਰਤੀ ਦਰਸ਼ਨ

ਚੰਗਾ ਕਾਰੀਗਰ ਉਹ ਹੈ ਜੋ ਘੱਟ ਤੋਂ ਘੱਟ ਟੁਕੜੇ ਕਰਦਾ ਹੈ।

—ਜਰਮਨ ਕਹਾਵਤ

ਇਸਤਰੀਆਂ ਦਾ ਚਰਿੱਤਰ ਤੇ ਪੁਰਸ਼ਾਂ ਦਾ ਭਾਗ ਮਨੁੱਖ ਤਾਂ ਕੀ, ਦੇਵਤੇ ਵੀ ਨਹੀਂ ਜਾਣ ਸਕਦੇ।

—ਭਰਤਰਹਰੀ

ਕੰਮ ਦੀ ਅਧਿਕਤਾ ਮਨੁੱਖ ਨੂੰ ਨਹੀਂ ਮਾਰਦੀ ਬਲਕਿ ਚਿੰਤਾ ਮਨੁੱਖ ਨੂੰ ਮਾਰਦੀ ਹੈ।

—ਸਵੇਟ ਮਾਰਡਨ

ਛੋਟੇ-ਛੋਟੇ ਮੌਕੇ ਅਕਸਰ ਦਲੇਰੀ ਭਰੇ ਉੱਦਮੀ ਕਾਰਜਾਂ ਦਾ ਆਰੰਭ ਹੁੰਦੇ ਹਨ।

—ਡੇਮੋਸ਼ੀਨਜ਼

ਧਰਮ ਵਿਚ ਜਾਤ-ਪਾਤ ਕੋਈ ਨਹੀਂ ਹੁੰਦੀ। ਜਾਤ-ਪਾਤ ਤਾਂ ਸਿਰਫ ਇਕ ਸਮਾਜਕ ਸੰਸਥਾ ਹੈ।

—ਸਵਾਮੀ ਵਿਵੇਕਾਨੰਦ

ਜ਼ਿੰਦਗੀ ਸੁਸਤ, ਮੱਠੀ ਅਤੇ ਬੇਰੰਗੀ ਹੋ ਜਾਂਦੀ ਜੇਕਰ—ਜਿਨ੍ਹਾਂ ਉਪਰ ਕਾਬੂ ਪਾਉਣਾ ਹੈ, ਉਹ ਮੁਸ਼ਕਿਲਾਂ ਨਾ ਹੁੰਦੀਆਂ ਅਤੇ ਜਿਨ੍ਹਾਂ ਲੜਾਈਆਂ ਨੂੰ ਜਿੱਤਣਾ ਹੈ, ਉਹ ਲੜਾਈਆਂ ਨਾ ਹੁੰਦੀਆਂ।

—ਰਬਿੰਦਰਨਾਥ ਟੈਗੋਰ

ਹਰ ਕੋਈ ਕੁਝ ਨਾ ਕੁਝ ਵੱਡਾ ਸੰਪੰਨ ਕਰਨ ਦਾ ਯਤਨ ਕਰਦਾ ਹੈ, ਇਹ ਸੋਚੇ ਬਗੈਰ ਕਿ ਜ਼ਿੰਦਗੀ ਛੋਟੀਆਂ-ਛੋਟੀਆਂ ਚੀਜ਼ਾਂ ਨਾਲ ਬਣੀ ਹੈ।

—ਐਫ. ਏ. ਕਲਾਰਕ

ਰੁਚੀ ਅਥਵਾ ਦਿਲਚਸਪੀ ਜਗਾਉਣਾ ਅਤੇ ਜੋਸ਼ ਨੂੰ ਉਤਸ਼ਾਹਿਤ ਕਰਨਾ ਸਿੱਖਿਆ ਨੂੰ ਆਸਾਨ ਅਤੇ ਸਫਲ ਬਨਾਉਣ ਦਾ ਪਰਪੱਕ ਮਾਰਗ ਹੈ।

—ਟਾਇਰਾਨ ਏਡਵਰਡਜ਼

ਜਿਹੜੇ ਹੱਕਦਾਰ ਢੁਕਵੇਂ ਹੁੰਦੇ ਹਨ, ਜਿੱਤ ਉਨ੍ਹਾਂ ਦੀ ਹੀ ਹੁੰਦੀ ਹੈ।

—ਨੇਪੋਲੀਅਨ

ਤਲਵਾਰ ਦੀ ਚੋਟ ਓਨੀ ਤੇਜ਼ ਨਹੀਂ ਹੁੰਦੀ ਜਿੰਨੀ ਜੀਭ ਦੀ।

—ਭਾਰਤੀ ਦਰਸ਼ਨ

ਸਿਰਫ ਕਿਸੇ ਵੱਡੇ ਕਾਰਜ ਦਾ ਟੀਚਾ ਮਿਥ ਲੈਣ ਦੀ ਕ੍ਰਿਆ ਹੀ ਤੁਹਾਨੂੰ ਵੱਡਾ ਬਣਾ ਦਿੰਦੀ ਹੈ।

—ਜਵਾਹਰ ਲਾਲ ਨਹਿਰੂ

ਦੂਜਿਆਂ ਨੂੰ ਗਿਰਾਉਣ ਦਾ ਯਤਨ ਕਰਦੇ ਤੁਸੀਂ ਆਪ ਗਿਰ ਜਾਵੋਗੇ।

—ਭਾਰਤੀ ਦਰਸ਼ਨ

ਜ਼ਿੰਦਗੀ ਵਿਚ ਡਰਨ ਯੋਗ ਕੁਝ ਵੀ ਨਹੀਂ ਹੁੰਦਾ, ਇਸਨੂੰ ਤਾਂ ਸਮਝਣ ਦੀ ਲੋੜ ਹੈ।

—ਮੇਰੀ ਕਿਊਰੀ

ਤਿੰਨ ਸ੍ਰੇਸ਼ਠ ਪੁਰਸ਼ ਹੁੰਦੇ ਹਨ।

1. ਜੋ ਵਿਅਕਤੀ ਸਦਾਚਾਰੀ ਹੈ ਤਾਂ ਚਿੰਤਾ ਰਹਿਤ ਹੈ।

2. ਜੋ ਸਿਆਣਾ ਬੁੱਧੀਮਾਨ ਹੈ ਤਾਂ ਪ੍ਰੇਸ਼ਾਨੀ ਅਤੇ ਉਲਝਣ ਤੋਂ ਬਚੇਗਾ।

3. ਜੋ ਬਹਾਦਰ ਹੈ ਤਾਂ ਉਹ ਡਰ ਰਹਿਤ ਹੋਵੇਗਾ।

—ਕਨਫਿਊਸ਼ਿਅਸ

ਤਜਰਬਾ ਸ੍ਰੇਸ਼ਠ ਸਕੂਲ ਅਧਿਆਪਕ ਹੈ, ਸਕੂਲ ਦੀਆਂ ਸਿਰਫ਼ ਫੀਸਾਂ ਹੀ ਭਾਰੀ ਹਨ।

—ਕਾਰਲਾਈਲ

ਆਪਣੇ ਪੁੱਤਰ ਨੂੰ ਜੇਕਰ ਤੁਸੀਂ ਕੋਈ ਤੋਹਫਾ ਦੇਣਾ ਚਾਹੁੰਦੇ ਹੋ ਤਾਂ ਉਸਨੂੰ ਉਤਸ਼ਾਹਿਤ ਤੇ ਸਰਗਰਮ ਹੋਣ ਦੀ ਆਗਿਆ ਦੇਵੋ।

—ਬਰੂਸ ਬਾਰਟਨ

ਦੁਨੀਆਂ ਤਬਦੀਲੀ ਨੂੰ ਨਫ਼ਰਤ ਕਰਦੀ ਹੈ, ਪਰ ਇਹੋ ਇਕੋ ਇਕ ਸ਼ਕਤੀ ਹੈ ਜਿਸਨੇ ਉੱਨਤੀ ਲਿਆਂਦੀ ਹੈ।

—ਚਾਰਲਸ ਕਿਟਰਿਗ

ਉਹ ਲੋਕ ਜਿਹੜੇ ਕੋਈ ਵੀ ਕੰਮ ਨਹੀਂ ਕਰਦੇ, ਅਕਸਰ ਉਨ੍ਹਾਂ ਲੋਕਾਂ ਤੋਂ ਵਧੇਰੇ ਥੱਕ ਜਾਂਦੇ ਹਨ ਜਿਹੜੇ ਕੰਮ ਕਰਦੇ ਹਨ।

—ਮੀਸ਼ਾਈਲ ਲੀਵਾਈਨ

ਜ਼ਿੰਦਗੀ ਦਾ ਦੁਖਾਂਤ ਤੁਹਾਡਾ ਮੰਜ਼ਲ ਨੂੰ ਪ੍ਰਾਪਤ ਨਾ ਕਰਨਾ ਨਹੀਂ ਹੈ। ਦੁਖਾਂਤ ਇਸ ਵਿਚ ਹੈ ਕਿ ਤੁਹਾਡੀ ਮੰਜ਼ਲ ਹੀ ਨਹੀਂ ਹੈ।

—ਬੇਂਜਾਮਿਨ ਮੇਸ

ਅਸਾਡਾ ਕੰਮ ਬੀਤੇ ਸਮੇਂ ਉੱਤੇ ਦੋਸ਼ਾਰੋਪਣ ਕਰਨਾ ਨਹੀਂ ਹੈ ਬਲਕਿ ਭਵਿੱਖ ਲਈ ਮਾਰਗ ਨੀਅਤ ਕਰਨਾ ਹੈ।

—ਜਾਨ. ਐਫ. ਕੈਨੇਡੀ

ਕਿਸੇ ਦੂਸਰੇ ਦੇ ਦਿਲ ਦੇ ਦੁਖਦਰਦ ਘਟਾਉਣੇ ਆਪਣੇ ਦੁਖ ਦਰਦ ਘਟਾਉਣ ਸਮਾਨ ਹੈ।

—ਅਬਰਾਹਮ ਲਿੰਕਨ

ਦਰਿੱਦਰਤਾ ਦਾ ਭਾਵ ਰਖ ਕੇ ਅਸੀਂ ਸਮਰਿਧੀ ਨੂੰ ਆਪਣੇ ਮਾਨਸ-ਖੇਤਰ ਵਲ ਕਿਵੇਂ ਆਕਰਸ਼ਿਤ ਕਰ ਸਕਦੇ ਹਾਂ।

—ਸਵੇਟ ਮਾਰਡਨ

ਦੁਖਾਂ ਨੂੰ ਦੂਰ ਕਰਨ ਦੀ ਇਕੋ ਹੀ ਅਨਮੋਲ ਦਵਾ ਹੈ—ਮਨ ਵਿਚ ਦੁਖਾਂ ਦੀ ਚਿੰਤਾ ਨਾ ਕਰਨਾ।

—ਵੇਦ ਵਿਆਸ ਜੀ

ਦੁਖੀ ਵਿਅਕਤੀ ਦੀ ਪੀੜ ਨੂੰ ਦੂਸਰਾ ਦੁਖੀ ਵਿਅਕਤੀ ਹੀ ਜਾਣਦਾ ਹੈ। ਦੂਜਾ ਹੋਰ ਕੋਈ ਨਹੀਂ ਜਾਣਦਾ।

—ਮੀਰਾਬਾਈ

ਧੀਰਜ ਦੇ ਸਾਹਮਣਿਓਂ ਭਿਅੰਕਰ ਸੰਕਟ ਦੇ ਬੱਦਲ ਵੀ ਧੂੰਏਂ ਵਾਂਗ ਉਡ ਜਾਂਦੇ ਹਨ।

—ਭਾਰਤੀ ਦਰਸ਼ਨ

ਤੁਸੀਂ ਆਪਣੀ ਕਿਸਮਤ ਦੇ ਆਪ ਨਿਰਮਾਤਾ ਹੋ, ਤੁਸੀਂ ਹੀ ਆਪਣੇ ਆਪ ਨੂੰ ਮੁਸੀਬਤ ਵਿੱਚ ਪਾਉਂਦੇ ਹੋ, ਤੁਸੀਂ ਹੀ ਚੰਗੇ ਮਾੜੇ ਦੀ ਉਸਾਰੀ ਕਰਦੇ ਹੋ। ਤੁਸੀਂ ਖੁਦ ਹੀ ਤਾਂ ਹੋ ਜਿਹੜੇ ਆਪਣੀਆਂ ਅੱਖਾਂ ਅੱਗੇ ਆਪਣੇ ਹੱਥ ਰੱਖ ਲੈਂਦੇ ਹੋ ਤੇ ਫੇਰ ਕਹਿੰਦੇ ਹੋ—ਹਨੇਰਾ ਹੈ। ਆਪਣੇ ਹੱਥ ਪਰ੍ਹੇ ਕਰ ਲਵੋ ਤੇ ਰੌਸ਼ਨੀ ਵੇਖੋ।

—ਸਵਾਮੀ ਵਿਵੇਕਾਨੰਦ

ਨੇਤਾਗਿਰੀ ਅਮਲ ਹੈ, ਕੋਈ ਹੈਸੀਅਤ ਨਹੀਂ।

—ਡੋਨਾਲਡ ਐਚ. ਮੈਕਗੈਨਨ

ਨਿਮਰਤਾ ਦੋਸਤੀਆਂ ਪੈਦਾ ਕਰਨ ਦੀ ਸਸਤੀ ਵਿਧੀ ਹੈ।

—ਵਿਲੀਅਮ ਫੈਦਰ

ਨਿਮਰਤਾ ਵਿਚ ਦੇਵਤੇ ਵੀ ਮਨੁੱਖ ਦੇ ਵਸ ਵਿਚ ਹੋ ਜਾਂਦੇ ਹਨ।

—ਭਾਰਤੀ ਦਰਸ਼ਨ

ਚੰਗੇ ਨੇਤਾ ਪ੍ਰਤੀਨਿਧ ਬਣਦੇ ਹਨ ਅਤੇ ਦਬਾਓ ਸਮੇਂ ਸ਼ਾਂਤ ਤੇ ਚੁੱਪ ਰਹਿੰਦੇ ਹਨ।

—ਜਿਓਫਰੀ ਮੌਸ

ਨਿਰਾਸ਼ਾਵਾਦੀ ਹਰ ਮੌਕੇ ਵਿਚ ਮੁਸ਼ਕਲ ਵੇਖਦੇ ਹਨ ਜਦਕਿ ਆਸ਼ਾਵਾਦੀ ਹਰ ਮੁਸ਼ਕਲ ਵਿਚ ਇਕ ਮੌਕਾ ਪ੍ਰਾਪਤ ਕਰਦੇ ਹਨ।

—ਐਲ. ਪੀ. ਜੈਕਸ

ਮੈਂ ਨਿਕੰਮਾ ਹੋ ਕੇ ਮਰਨਾ ਨਹੀਂ ਚਾਹੁੰਦਾ। ਇਸ ਨਾਲੋਂ ਤਾਂ ਮੈਂ ਆਪਣੇ ਆਪ ਨੂੰ ਜਲਾ ਕੇ ਖਤਮ ਕਰਨਾ ਬਿਹਤਰ ਸਮਝਦਾ ਹਾਂ।

—ਸਰ. ਐਮ. ਵਿਸਵੇਸਵਾਰਾਇਆ

ਪ੍ਰਤਿਭਾ-ਯੋਗਤਾ ਪ੍ਰੀਖਿਆਵਾਂ ਪਾਸ ਕਰਨ ਨਾਲ ਨਹੀਂ ਮਾਪੀ ਜਾ ਸਕਦੀ।

—ਇੰਦਰਾ ਗਾਂਧੀ

ਦੁਨੀਆਂ ਸਿਰਫ ਪਰਿਣਾਮ ਦੀ ਉਮੀਦ ਰੱਖਦੀ ਹੈ। ਦੂਜਿਆਂ ਨੂੰ ਜੰਮਣ-ਪੀੜਾਂ ਸਬੰਧੀ ਨਾ ਦੱਸੋ, ਉਨ੍ਹਾਂ ਨੂੰ ਤਾਂ ਪਰਿਣਾਮ ਸਰੂਪ ਬੇਬੀ ਵਿਖਾਓ।

—ਅਰਨੌਲਡ ਗਲਾਸੋ

ਪ੍ਰਤਿਭਾ ਪ੍ਰਾਪਤ ਕਰਨੀ ਵਧੀਆ ਗੱਲ ਹੈ ਪ੍ਰੰਤੂ ਪ੍ਰਤਿਭਾ ਨੂੰ ਦੂਜਿਆਂ ਵਿਚ ਤਲਾਸ਼ ਕਰਨ ਦੀ ਯੋਗਤਾ ਰੱਖਣੀ ਹੀ ਸੱਚੀ ਪ੍ਰੀਖਿਆ ਹੈ।

—ਅਲਬਰਟ ਹਬਾਰਡ

ਪੜ੍ਹਾਉਣ ਦੀ ਪ੍ਰਕ੍ਰਿਆ ਦੋਬਾਰਾ ਸਿੱਖਣ ਦੀ ਪ੍ਰਕ੍ਰਿਆ ਹੈ।

—ਇਕ ਜਪਾਨੀ ਕਹਾਵਤ

ਪ੍ਰੀਵਰਤਨ ਔਖਿਆਈ ਅਥਵਾ ਦਿੱਕਤਾਂ ਤੋਂ ਬਿਨਾਂ ਨਹੀਂ ਲਿਆਂਦਾ ਜਾ ਸਕਦਾ

ਭਾਵੇਂ ਇਹ ਅਤਿ ਭੈੜੇ ਤੋਂ ਚੰਗੇਰੇ ਵਲ ਕਿਉਂ ਨਾ ਹੋਵੇ।

—ਰਿਚਰਡ ਹੂਕਰ

ਅਸੀਂ ਸਾਰੇ ਪ੍ਰਭੂ ਤੋਂ ਦਿਆ ਦੀ ਪ੍ਰਾਰਥਨਾ ਕਰਦੇ ਹਾਂ ਤੇ ਉਹੀ ਪ੍ਰਾਰਥਨਾ ਸਾਨੂੰ ਦੂਜਿਆਂ ਤੇ ਦਿਆ ਕਰਨਾ ਸਿਖਾਉਂਦੀ ਹੈ।

—ਸ਼ੇਕਸਪੀਅਰ

ਜੇਕਰ ਤੁਸੀਂ ਸਮੇਂ ਦੀ ਰੇਤ ਉਪਰ ਆਪਣੇ ਪੈਰਾਂ ਦੇ ਨਿਸ਼ਾਨ ਛੱਡਣਾ ਚਾਹੁੰਦੇ ਹੋ, ਕਦੇ ਵੀ ਆਪਣੇ ਪੈਰ ਨਾ ਘਸੀਟੋ।

—ਅਰਨੌਟ ਸ਼ੈਪਰਡ

ਪਿਆਰ ਕਦੇ ਵੀ ਹੱਕ ਨਹੀਂ ਜਤਾਉਂਦਾ, ਇਹ ਤਾਂ ਹਮੇਸ਼ਾ ਦਿੰਦਾ ਹੀ ਹੈ।

—ਮਹਾਤਮਾ ਗਾਂਧੀ

99% ਅਸਫਲਤਾਵਾਂ ਉਨ੍ਹਾਂ ਲੋਕਾਂ ਵੱਲੋਂ ਆਉਂਦੀਆਂ ਹਨ ਜਿਨ੍ਹਾਂ ਨੂੰ ਬਹਾਨੇ ਬਨਾਉਣ ਦੀ ਆਦਤ ਹੁੰਦੀ ਹੈ।

—ਜਾਰਜ ਵਾਸ਼ਿੰਗਟਨ

ਬੈਂਕਰ ਉਹ ਵਿਅਕਤੀ ਹੈ ਜਿਹੜਾ ਆਪਣੀ ਛਤਰੀ ਉਸ ਵੇਲੇ ਮੰਗਵੀਂ ਦੇ ਦਿੰਦਾ ਹੈ ਜਦੋਂ ਕਿ ਸੂਰਜ ਚਮਕ ਰਿਹਾ ਹੁੰਦਾ ਹੈ ਤੇ ਉਸ ਵੇਲੇ ਵਾਪਸ ਲੈ ਲੈਂਦਾ ਹੈ ਜਦੋਂ ਕਿ ਮੀਂਹ ਪੈਣ ਲਗਦਾ ਹੈ।

—ਮਾਰਕ ਟਵੇਨ

ਸਿਆਣਾ ਤਰਕਸ਼ੀਲ ਬੌਧਿਕ ਵਿਅਕਤੀ ਆਪਣੇ ਆਪ ਨੂੰ ਦੁਨੀਆਂ ਦੇ ਅਨੁਸਾਰ ਢਾਲ ਲੈਂਦਾ ਹੈ। ਬੁੱਧੀਹੀਣ ਤੇ ਤਰਕਹੀਣ ਵਿਅਕਤੀ ਦੁਨੀਆਂ ਨੂੰ ਆਪਣੇ ਅਨੁਸਾਰ ਢਾਲਣ ਦਾ ਯਤਨ ਕਰਦਾ ਹੈ। ਇਸ ਲਈ ਸਾਰੀਂ ਪ੍ਰਗਤੀ ਬੁੱਧੀਹੀਣ ਅਥਵਾ ਤਰਕਹੀਣ ਵਿਅਕਤੀ ਉਪਰ ਨਿਰਭਰ ਕਰਦੀ ਹੈ।

—ਜਾਰਜ ਬਰਨਾਡ ਸ਼ਾਅ

ਤੁਹਾਡਾ ਦਰਜਾ ਜਾਂ ਪਦਵੀ ਕੋਈ ਵੀ ਕਿਉਂ ਨਾ ਹੋਵੇ, ਜੇਕਰ ਤੁਸੀਂ ਜਾਣਦੇ ਹੋ ਕਿ ਕਿਵੇਂ ਤੇ ਕਦੋਂ ਬੋਲਣਾ ਹੈ, ਕਦੋਂ ਚੁੱਪ ਧਾਰਨ ਕਰਨੀ ਹੈ, ਤਾਂ ਤੁਹਾਡੀ ਸਫਲਤਾ ਦੇ ਮੌਕੇ ਲਗਭਗ ਵਧ ਜਾਂਦੇ ਹਨ।

—ਰੌਲਫ. ਸੀ. ਸਮੇਡਲੀ

ਬੁੱਧੀਮਾਨ ਉਹ ਹੁੰਦਾ ਹੈ ਜਿਹੜਾ ਦੂਜਿਆਂ ਦੀਆਂ ਤਰੁਟੀਆਂ ਦੇਖ ਕੇ ਆਪਣੀਆਂ ਤਰੁਟੀਆਂ ਦੂਰ ਕਰਦਾ ਹੈ।

—ਭਾਰਤੀ ਦਰਸ਼ਨ

ਇਕ ਬੱਚਾ ਅਜਿਹਾ ਬਰਤਨ ਨਹੀਂ ਜਿਸਨੂੰ ਭਰਨਾ ਹੈ ਬਲਕਿ ਇਕ ਅਜਿਹੀ ਅੱਗ ਹੈ ਜਿਸਨੂੰ ਜਗਾਉਣਾ ਹੈ।

—ਰੈਬੇਲੇਸ

ਉਹ ਜੋ ਬਚਤ ਨਹੀਂ ਕਰੇਗਾ, ਉਸਨੂੰ ਤੜਪਣਾ ਤੇ ਦੁਖ ਉਠਾਉਣਾ ਪਵੇਗਾ।

—ਕਨਫਿਊਸ਼ਿਅਸ਼

ਮੈਂ ਬਿਜਲੀ ਐਨੀ ਸਸਤੀ ਕਰ ਦੇਵਾਂਗਾ ਕਿ ਸਿਰਫ ਅਮੀਰ ਆਦਮੀ ਹੀ ਮੋਮਬੱਤੀਆਂ ਜਲਾਉਣ ਦੇ ਸਮਰੱਥ ਹੋ ਸਕਣਗੇ।

—ਥਾਮਸ ਏਡੀਸਨ

ਬੁੱਢਾ ਹੋਣਾ ਸ਼ਾਨਦਾਰ ਹੈ ਜੇਕਰ ਹਰ ਕੋਈ ਨੌਜਵਾਨ ਬਣਿਆ ਰਹਿੰਦਾ ਹੈ।

—ਹੈਰੀ ਐਮਰਸਨ ਫੌਸਡਿਕ

ਭਾਰਤ ਉਹ ਕੁਝ ਹੀ ਬਣੇਗਾ ਜਿਹੋ ਜਿਹੇ ਅਸੀਂ ਆਪ ਹਾਂ। ਸਾਡੇ ਵਿਚਾਰ ਅਤੇ ਸਾਡੇ ਅਮਲ ਇਸਦੀ ਰੂਪਰੇਖਾ ਬਨਾਉਣਗੇ। ਜੇਕਰ ਅਸੀਂ ਮਹਾਨ ਹਾਂ, ਭਾਰਤ ਵੀ ਮਹਾਨ ਹੋਵੇਗਾ। ਜੇਕਰ ਅਸੀਂ ਤੰਗ ਦਿਲ ਵਾਲੇ ਅਤੇ ਸੀਮਤ ਦ੍ਰਿਸ਼ਟੀ ਵਾਲੇ ਹਾਂ ਤਾਂ ਭਾਰਤ ਵੀ ਇਹੋ ਜਿਹਾ ਹੋਵੇਗਾ।

—ਜਵਾਹਰ ਲਾਲ ਨਹਿਰੂ

ਮਾਨਵੀ ਗਲਤੀਆਂ ਵਿਚੋਂ ਸਭ ਤੋਂ ਖਤਰਨਾਕ ਹੂਪ ਭੁੱਲਣਾ ਹੈ ਅਤੇ ਇਸ ਨੂੰ ਹਰ ਕੋਈ ਅਪਨਾਉਣ ਦੇ ਯਤਨ ਕਰ ਰਿਹਾ ਹੈ।

—ਪਾਲ ਨਿਟਸ਼ੇ

ਮੈਂ ਭੂਤਕਾਲ ਦੇ ਇਤਿਹਾਸ ਨਾਲੋਂ ਭਵਿੱਖ ਦੇ ਸੁਪਨੇ ਲੈਣਾ ਪਸੰਦ ਕਰਦਾ ਹਾਂ।

—ਥਾਮਸ ਜੈਫਰਸਨ

ਇਕ ਭੱਦਰ ਪੁਰਸ਼ ਅਜਿਹਾ ਵਿਅਕਤੀ ਹੁੰਦਾ ਹੈ ਜਿਹੜਾ ਪਰੇਸ਼ਾਨ ਹੋਏ ਬਿਨਾਂ ਅਸਹਿਮਤੀ ਰੱਖਦਾ ਹੈ।

—ਅਗਿਆਤ

ਪਿਛਲੇ ਕੁਝ ਸਾਲਾਂ ਵਿਚ ਜੇਕਰ ਤੁਸੀਂ ਕਿਸੇ ਮੁਖ ਰਾਇ ਨੂੰ ਨਹੀਂ ਝੁਠਲਾਇਆ ਜਾਂ ਨਵਾਂ ਮਤ ਗ੍ਰਹਿਣ ਨਹੀਂ ਕੀਤਾ, ਆਪਣੀ ਨਬਜ਼ ਦੀ ਪੜਤਾਲ ਕਰਵਾਓ, ਹੋ ਸਕਦਾ ਹੈ ਤੁਸੀਂ ਮਰ ਗਏ ਹੋਵੋ।

—ਗੈਲੇਟ ਬਰਜਸ

ਸੋਚਣਾ ਆਸਾਨ ਹੈ, ਅਭਿਨਯ ਕਰਨਾ ਮੁਸ਼ਕਿਲ ਹੈ, ਕਿਸੇ ਦੇ ਵਿਚਾਰਾਂ ਨੂੰ ਕ੍ਰਿਆਤਮ ਕਰਨਾ ਦੁਨੀਆਂ ਵਿੱਚ ਸਭ ਤੋਂ ਔਖਾ ਕਾਰਜ ਹੈ।

—ਗੇਟੇ

ਮਹਾਨ ਕਾਰਜ ਸ਼ਕਤੀ ਨਾਲ ਨਹੀਂ ਬਲਕਿ ਧੀਰਜ, ਸਬਰ ਅਤੇ ਉੱਦਮਸ਼ੀਲਤਾ ਨਾਲ ਸੰਪੰਨ ਹੁੰਦੇ ਹਨ।

—ਸੈਮੁਅਲ ਜਾਨਸਨ

ਸਫਲਤਾ ਦੇ ਪੁਰਾਣੇ ਟੁੱਟੇ ਭੱਜੇ ਰਸਤਿਆਂ ਉੱਤੇ ਚੱਲਣ ਦੀ ਥਾਂ, ਜੇਕਰ ਤੁਸੀਂ ਸਫਲ ਹੋਣਾ ਚਾਹੁੰਦੇ ਹੋ, ਤੁਹਾਨੂੰ ਨਵੇਂ ਮਾਰਗਾਂ ਬਾਰੇ ਸੋਚਣਾ ਪਵੇਗਾ।

—ਜਾਨ. ਡੀ. ਰਾਕਫੇਲਰ

ਮੇਰਾ ਆਪਣੇ ਚਿਹਰੇ ਮੋਹਰੇ ਦਾ ਵਿਕਾਸ ਕਰਨ ਦਾ ਸਸਤਾ ਮਾਰਗ ਮੁਸਕਰਾਹਟ ਹੈ।

—ਅਗਿਆਤ

ਤਿੰਨ ਸੱਚੇ ਮਿੱਤਰ ਹਨ:
1. ਬੁੱਢੀ ਪਤਨੀ
2. ਪੁਰਾਣਾ ਕੁੱਤਾ
3. ਜਮ੍ਹਾਂ ਕੀਤਾ ਧਨ।

—ਚੀਨੀ ਕਹਾਵਤ

ਮਹਾਨ ਆਤਮਾਵਾਂ ਕੋਲ ਪੱਕੇ ਇਰਾਦੇ ਹੁੰਦੇ ਹਨ ਜਦ ਕਿ ਕਮਜ਼ੋਰ ਆਤਮਾਵਾਂ ਕੋਲ ਇੱਛਾਵਾਂ ਹੀ ਹੁੰਦੀਆਂ ਹਨ।

—ਚੀਨੀ ਕਹਾਵਤ

ਮਾਨਵ ਪ੍ਰਾਣੀ ਹੀ ਧਰਤੀ ਉਪਰ ਅਜਿਹੇ ਜੀਵ ਹਨ ਜਿਹੜੇ ਆਪਣੇ ਬੱਚਿਆਂ ਨੂੰ ਘਰ ਵਾਪਸ ਆਉਣ ਦੀ ਆਗਿਆ ਦਿੰਦੇ ਹਨ।

—ਬਿਲੀ ਕੌਸਬੀ

ਜੇਕਰ ਤੁਸੀਂ ਮਹਾਨ ਬਣਨਾ ਚਾਹੁੰਦੇ ਹੋ ਤਾਂ ਆਪਣੇ ਆਪ ਨੂੰ ਮਲੀਆਮੇਟ ਕਰੋ ਤੇ ਨਿਮਾਣਾ ਸਮਝੋ। ਜਿਹੜਾ ਦਰਖਤ ਫਲਾਂ ਨਾਲ ਭਰਿਆ ਹੁੰਦਾ ਹੈ, ਉਹ ਹਮੇਸ਼ਾ ਝੁਕਦਾ ਹੈ।

—ਸ੍ਰੀ ਰਾਮਾਕ੍ਰਿਸ਼ਨਾ

ਇਤਿਹਾਸ ਦੇ ਦੁਖਾਂਤਾਂ ਵਿਚ ਇਕ ਦੁਖਾਂਤ ਲੋਕਾਂ ਦਾ ਮੱਠੀ ਚਾਲ ਚਲਣਾ ਵੀ ਹੈ, ਜਿਸ ਨਾਲ ਲੋਕ ਆਪਣੇ ਆਪ ਨੂੰ ਬਦਲਦੇ ਚੌਗਿਰਦੇ ਅਨੁਸਾਰ ਢਾਲ ਲੈਂਦੇ ਹਨ।

—ਜਵਾਹਰ ਲਾਲ ਨਹਿਰੂ

ਕੁਝ ਆਦਮੀ ਆਮ ਹੀ ਪੈਦਾ ਹੁੰਦੇ ਅਤੇ ਆਮ ਹੀ ਮਰ ਜਾਂਦੇ ਹਨ। ਕੁਝ ਮਹਾਨਤਾ ਪ੍ਰਾਪਤ ਕਰ ਲੈਂਦੇ ਹਨ ਅਤੇ ਅਨੇਕਾਂ ਉਪਰ ਮਹਾਨਤਾ ਥੋਪੀ ਜਾਂਦੀ ਹੈ।

—ਸ਼ੇਕਸਪੀਅਰ

ਕਰਤੱਵ ਦਾ ਪਾਲਣ ਹੀ ਮਨ ਦੀ ਸ਼ਾਂਤੀ ਦਾ ਮੂਲਮੰਤਰ ਹੈ।

—ਪ੍ਰੇਮਚੰਦ

ਮਹਾਂਪੁਰਸ਼ ਜੋ ਉਪਕਾਰ ਕਰਦੇ ਹਨ, ਉਸਦਾ ਪ੍ਰਤਿਕਾਰ ਨਹੀਂ ਚਾਹੁੰਦੇ।

—ਸੰਤ ਤਿਰੂਵਲੱਵਰ

ਦਿਮਾਗ ਆਪਣੇ ਆਪ ਹੀ ਸਵਰਗ ਨੂੰ ਨਰਕ ਅਤੇ ਨਰਕ ਨੂੰ ਸਵਰਗ ਵਿਚ ਬਦਲ ਸਕਦਾ ਹੈ।

—ਮਿਲਟਨ

ਜੇਕਰ ਤੁਸੀਂ ਅਸਫਲ ਹੋ ਜਾਂਦੇ ਹੋ ਤਾਂ ਤੁਸੀਂ ਨਿਰਾਸ਼ ਹੁੰਦੇ ਹੋ ਪਰ ਜੇਕਰ ਤੁਸੀਂ ਯਤਨ ਨਹੀਂ ਕਰਦੇ ਤਾਂ ਤੁਸੀਂ ਬਰਬਾਦ ਹੋ ਜਾਵੋਗੇ।

—ਬੇਵਰਟੀ ਸਿਲਸ

ਅਾਪਣੀ ਲਿਆਕਤ ਅਤੇ ਬੁੱਧੀ ਆਪਣੇ ਕੰਮ ਨੂੰ ਸੌਂਪ ਦੇਵੋ ਅਤੇ ਆਪਣੀ ਪ੍ਰਤਿਭਾ ਆਪਣੇ ਜੀਵਨ ਨੂੰ।

—ਆਸਕਰ ਵਾਈਲਡ

ਇਕ ਸੂਝਮਈ ਯੋਜਨਾ ਸਫਲਤਾ ਲਈ ਪਹਿਲਾ ਕਦਮ ਹੈ।

—ਜ਼ਿਰਾ ਜ਼ਿਗਲਰ

ਜੇਕਰ ਅੱਜ ਤੁਹਾਡੀਆਂ ਯੋਗਤਾਵਾਂ ਘੱਟ ਹਨ ਜਾਂ ਛੋਟੀਆਂ ਹਨ ਅਤੇ ਤੁਹਾਡੀਆਂ ਸ਼ਕਤੀਆਂ ਬੇਕਾਰ ਹਨ ਤਾਂ ਅੱਜ ਤੋਂ ਹੀ ਇਨ੍ਹਾਂ ਦੀ ਸੁਵਰਤੋਂ ਵੱਧ ਤੋਂ ਵੱਧ ਕਰਨ ਦੇ ਯਤਨ ਆਰੰਭ ਕਰ ਦੇਵੋ, ਉਹ ਵਿਕਾਸ ਕਰਨਗੀਆਂ।

—ਰੇਮੰਡ ਹੋਲੀਵੈਲ

ਜਿਉਂ ਜਿਉਂ ਅਸੀਂ ਅੱਗੇ ਵਧਦੇ ਹਾਂ, ਅਸੀਂ ਆਪਣੀਆਂ ਯੋਗਤਾਵਾਂ ਦੀਆਂ ਸੀਮਾਵਾਂ ਸਬੰਧੀ ਜਾਣਦੇ ਹਾਂ।

—ਫਰਾਈਡ

ਰਾਜਨੀਤੀ ਵਿਚ ਮੂਰਖਤਾ ਕੋਈ ਰੁਕਾਵਟ ਨਹੀਂ।

—ਨੇਪੋਲੀਅਨ

ਰਾਜਨੀਤੀ ਕੋਈ ਭੈੜਾ ਪੇਸ਼ਾ ਨਹੀਂ, ਜੇ ਤੁਸੀਂ ਸਫਲ ਹੋ ਜਾਂਦੇ ਹੋ, ਤੁਹਾਡੇ ਲਈ ਅਨੇਕਾਂ ਇਨਾਮ ਹਨ। ਪਰ ਇਸ ਵਿਚ ਜੇ ਤੁਸੀਂ ਅਪਮਾਨਿਤ ਵੀ ਹੁੰਦੇ ਹੋ ਤਾਂ ਤੁਸੀਂ ਹਮੇਸ਼ਾ ਇਕ ਪੁਸਤਕ ਲਿਖ ਸਕਦੇ ਹੋ।

—ਰੋਨਾਲਡ ਰੀਗਨ

ਰਾਜਨੀਤੀਵੇਤਾ ਸਾਰੀ ਦੁਨੀਆਂ ਵਿਚ ਇਕੋ ਤਰ੍ਹਾਂ ਦੇ ਹੁੰਦੇ ਹਨ। ਭਾਵੇਂ ਦਰਿਆ ਨਹੀਂ ਵੀ ਹੁੰਦਾ, ਉਹ ਪੁਲ ਉਸਾਰਨ ਦਾ ਇਕਰਾਰ ਕਰਦੇ ਰਹਿੰਦੇ ਹਨ।

—ਨਿਕਿਤਾ ਖੁਰਸ਼ਚੇਵ

ਆਦਮੀ ਦੀਆਂ ਲੋੜਾਂ ਪੂਰੀਆਂ ਕਰਨ ਦੇ ਲਈ ਦੁਨੀਆਂ ਵਿਚ ਬਹੁਤ ਕੁਝ ਹੈ ਪਰ ਉਸਦੇ ਲਾਲਚ ਦੀ ਪੂਰਤੀ ਲਈ ਕਾਫ਼ੀ ਨਹੀਂ।

—ਮਹਾਤਮਾ ਗਾਂਧੀ

ਜਿਹੜਾ ਆਪਣੇ ਆਪ ਨੂੰ ਹਰ ਗੱਲ ਲਈ ਉੱਤਮ ਤੇ ਲਾਇਕ ਸਮਝਦਾ ਹੈ, ਉਹ ਕਿਸੇ ਗੱਲ ਲਈ ਵੀ ਉੱਤਮ ਨਹੀਂ ਹੁੰਦਾ।

—ਪਿਕਾਰਡ

ਇੱਕ ਗੱਪੀ ਦੂਜਿਆਂ ਸਬੰਧੀ, ਇਕ ਬਕਬਕ ਕਰਨ ਵਾਲਾ ਬਾਤੂਨੀ ਕੇਵਲ ਆਪਣੇ ਬਾਰੇ ਹੀ ਅਤੇ ਇਕ ਸਿਆਣਾ ਬੁੱਧੀਮਾਨ ਤੁਹਾਡੇ ਬਾਰੇ ਹੀ ਵਾਰਤਾਲਾਪ ਕਰਦਾ ਹੈ।

—ਐਲਫਰੈਡ

ਅੱਜ ਦੇ ਹਾਲਾਤ ਵਿਚ ਜੇਤੂ ਉਹ ਹੈ ਜੋ ਨਵੇਂ ਨਵੇਂ ਵਿਚਾਰਾਂ ਨੂੰ ਆਪਣੇ ਨਾਲ ਲੈ ਕੇ ਆਪਣੇ ਵਿਰੋਧੀਆਂ ਨਾਲੋਂ ਤੇਜ਼ ਅੱਗੇ ਵਧ ਸਕਦਾ ਹੈ।

—ਰਮੇਸ਼ ਚੁਹਾਨੀ

ਚੰਗਾ ਵਿਹਾਰ ਅਤੇ ਅਨੰਦਮਈ ਜੀਵਨ ਨਾਲੋ ਨਾਲ ਚਲਦੇ ਹਨ। ਸ਼ਿਸ਼ਟਾਚਾਰ ਅਥਵਾ ਵਿਹਾਰ ਗਣਿਤ ਦੀ ਬਿੰਦੀ ਵਾਂਗ ਹਨ ਜੋ ਆਪਣੇ ਆਪ ਵਿਚ ਕੁਝ ਵੀ ਨਹੀਂ ਹੁੰਦੀ, ਪਰ ਹਰ ਚੀਜ਼ ਦੇ ਮੁੱਲ ਵਿਚ ਬਹੁਤ ਵੱਡਾ ਵਾਧਾ ਕਰ ਸਕਦੀ ਹੈ।

—ਐਫ. ਸਟਾਰਕ

ਦੂਜਿਆਂ ਲਈ ਉਹੋ ਜਿਹਾ ਵਿਹਾਰ ਕਰਨਾ ਚਾਹੀਦਾ ਹੈ ਜਿਹੋ ਜਿਹਾ ਅਸੀਂ ਆਪਣੇ ਲਈ ਪਸੰਦ ਕਰਦੇ ਹਾਂ।

—ਭਾਰਤੀ ਦਰਸ਼ਨ

ਵਿਰੋਧਤਾ ਤੋਂ ਨਾ ਡਰੋ। ਯਾਦ ਰੱਖੋ ਇਕ ਪਤੰਗ ਹਵਾ ਦੇ ਵਿਰੋਧ ਵਿਚ ਉਡਦਾ ਹੈ, ਹੱਕ ਵਿਚ ਨਹੀਂ।

—ਐਚ. ਮਾਬੀ

ਜੇਕਰ ਭੈੜੇ ਲੋਕ ਨਾ ਹੁੰਦੇ ਤਾਂ ਚੰਗੇ ਵਕੀਲ ਕਦੇ ਵੀ ਨਾ ਹੁੰਦੇ।

—ਚਾਰਲਸ ਡਿਕਨਜ਼

ਪੂਰਨ ਵਿਸ਼ਵਾਸ ਕਰੋ ਕਿ ਹਰ ਕੰਮ ਕੀਤਾ ਜਾ ਸਕਦਾ ਹੈ ਅਤੇ ਕੀਤਾ ਜਾਵੇਗਾ, ਅਤੇ ਫੇਰ ਸਾਨੂੰ ਰਸਤਾ ਵੀ ਲੱਭ ਜਾਵੇਗਾ।

—ਅਬਰਾਹਮ ਲਿੰਕਨ

ਵਿਸ਼ਵਾਸ ਕਰਨਾ ਇਕ ਗੁਣ ਹੈ। ਅਵਿਸ਼ਵਾਸ ਦੁਰਬਲਤਾ ਦੀ ਨਿਸ਼ਾਨੀ ਹੈ।

—ਮਹਾਤਮਾ ਗਾਂਧੀ

ਉਸ ਸਮੇਂ ਤੱਕ ਜਦੋਂ ਕਿ ਇਕ ਆਦਮੀ ਅਨੁਭਵ ਕਰਦਾ ਹੈ ਕਿ ਉਸਦੇ ਪਿਤਾ ਜੀ ਠੀਕ ਸਨ, ਉਸਦੇ ਆਮ ਤੌਰ ਤੇ ਪੁੱਤਰ ਹੋ ਜਾਂਦਾ ਹੈ ਜੋ ਉਸਨੂੰ ਗਲਤ ਕਹਿੰਦਾ ਹੈ।

—ਚਾਰਲਸ ਵਰਡਸਵਰਥ

ਅਸਲ ਆਜ਼ਾਦੀ ਮਨ ਦੀ ਅਤੇ ਆਤਮਾ ਦੀ ਹੈ। ਇਹ ਸਾਡੇ ਕੋਲ ਬਾਹਰਲੇ ਪਾਸੇ ਤੋਂ ਨਹੀਂ ਆਉਂਦੀ।

—ਰਬਿੰਦਰ ਨਾਥ ਟੈਗੋਰ

ਸਾਰਥਕ ਉਸਾਰੂ ਦ੍ਰਿਸ਼ਟੀਕੋਣ ਨਾ ਸਿਰਫ਼ ਤੁਹਾਡੀ ਜ਼ਿੰਦਗੀ ਤਬਦੀਲ ਕਰ ਦੇਵੇਗਾ ਬਲਕਿ ਨਾਲੋ ਨਾਲ ਤੁਹਾਡੀ ਦੁਨੀਆਂ ਵੀ ਬਦਲ ਦੇਵੇਗਾ।

—ਜਾਰਜ ਸ਼ਿਨ

ਮੈਂ ਆਪਣੀਆਂ ਸਮੱਸਿਆਵਾਂ ਦਾ ਧੰਨਵਾਦੀ ਹਾਂ, ਕਿਉਂਕਿ ਹਰ ਇਕ ਉਪਰ ਕਾਬੂ ਪਾ ਲਿਆ ਗਿਆ ਹੈ। ਜਿਹੜੀਆਂ ਸਮੱਸਿਆਵਾਂ ਆਉਣ ਵਾਲੀਆਂ ਹਨ, ਉਨ੍ਹਾਂ ਦਾ ਸਾਹਮਣਾ ਕਰਨ ਲਈ ਮੈਂ ਹੋਰ ਤਕੜਾ ਹੋ ਗਿਆ ਹਾਂ। ਮੈਂ ਆਪਣੀਆਂ ਮੁਸ਼ਕਿਲਾਂ ਦੇ ਨਾਲ ਨਾਲ ਵੱਡਾ ਹੁੰਦਾ ਜਾਂਦਾ ਹਾਂ।

—ਜੇ. ਸੀ. ਪੇਨੇ

ਸਫਲਤਾ ਮਨ ਦੀ ਸਥਿਤੀ ਹੈ। ਜੇ ਤੁਸੀਂ ਸਫ਼ਲਤਾ ਚਾਹੁੰਦੇ ਹੋ, ਆਪਣੇ ਆਪ ਨੂੰ ਸਫਲ ਸਮਝਣਾ ਆਰੰਭ ਕਰੋ।

—ਜਾਇਸ ਬਰਦਰਜ਼

ਸੀਮਾਬੱਧ ਆਸ਼ਾ ਦੀ ਸਥਿਤੀ ਕੇਵਲ ਸੀਮਤ ਸਿੱਟੇ ਪ੍ਰਾਪਤ ਕਰਦੀ ਹੈ।

—ਸੁਸਨ ਲਾਉਰਸਨ ਵਿਲਿੰਗ

ਸਚਾਈ ਸਭ ਤੋਂ ਉੱਚੀ ਨੈਤਿਕਤਾ ਹੈ ਪਰ ਇਸ ਤੋਂ ਉੱਚੀ ਸਚਾਈ ਨਾਲ ਭਰਪੂਰ ਜ਼ਿੰਦਗੀ ਹੈ।

—ਗੁਰੂ ਨਾਨਕ

ਸਵਾਲ ਦਾ ਉੱਤਰ ਮੰਗਣ ਵਿਚ ਇਕ ਪਲ ਦੀ ਸ਼ਰਮ ਹੋ ਸਕਦੀ ਹੈ। ਜੇਕਰ ਪ੍ਰਸ਼ਨ ਨਹੀਂ ਪੁਛਦੇ ਅਤੇ ਜ਼ਿੰਦਗੀ ਭਰ ਅਗਿਆਨੀ ਰਹਿੰਦੇ ਹੋ, ਇਹ ਤਾਂ ਜ਼ਿੰਦਗੀ ਭਰ ਦੀ ਸ਼ਰਮ ਹੈ।

—ਏਨੋਨ

ਵੱਡੀਆਂ ਵੱਡੀਆਂ ਸਮੱਸਿਆਵਾਂ ਨੂੰ ਧਿਆਨ ਨਾਲ ਵੇਖੋ, ਸਮਝੋ; ਉਨ੍ਹਾਂ ਵਿਚ ਵੱਡੇ ਵੱਡੇ ਅਵਸਰ ਭੇਸ ਵਟਾ ਕੇ ਛੁਪੇ ਹੁੰਦੇ ਹਨ।

—ਮਾਰਕ ਟਵੇਨ

ਸਿਪਾਹੀ ਤਾਂ ਲੜਦੇ ਹਨ ਪਰ ਜਨਰਲ ਮੈਡਲ ਪ੍ਰਾਪਤ ਕਰਦੇ ਹਨ।

—ਨੇਪੋਲਿਅਨ

ਕਿਸੇ ਸਫਲਤਾ ਲਈ ਸਭ ਤੋਂ ਪਹਿਲਾਂ ਇਕ ਸਾਫ ਸਪਸ਼ਟ ਵਿਚਾਰ ਬਣਾਓ ਕਿ ਤੁਸੀਂ ਕੀ ਕਰਨਾ ਚਾਹੁੰਦੇ ਹੋ। ਫੇਰ ਇਸ ਵਿਚਾਰ ਉੱਤੇ ਦ੍ਰਿੜ੍ਹ ਰਹੋ ਜਿਵੇਂ ਤੁਸੀਂ ਇਕ ਪਤੰਗ ਦੀ ਡੋਰ ਤੇਜ਼ ਹਵਾ ਵਿਚ ਵੀ ਫੜੀ ਰੱਖਦੇ ਹੋ।

—ਜੇ ਡੋਨਾਲਡ. ਵਾਲਟਰਜ਼

ਹਾਰ ਜਾਣਾ ਅਕਸਰ ਅਸਥਾਈ ਅਵਸਥਾ ਹੁੰਦੀ ਹੈ। ਕੋਸ਼ਿਸ਼ ਛੱਡ ਦੇਣ ਨਾਲ ਹੀ ਸਥਾਈ ਬਣਦੀ ਹੈ।

—ਮਾਰੀਲੀਨ ਵੋਸ ਸੇਵਾਉਟ

ਜ਼ਿੰਦਗੀ ਦੇ ਭੇਤਾਂ ਵਿਚ ਇਕ ਭੇਤ ਇਹ ਵੀ ਹੈ ਕਿ ਰੁਕਾਵਟ ਵਾਲੇ ਪੱਥਰਾਂ ਵਿਚੋਂ ਕਦਮ ਰੱਖਣ ਵਾਲੇ ਪਾਏਦਾਨ ਬਣਾਓ।

—ਜੈਕ ਪੈਨ

ਜਿੱਤ ਮੀਲਾਂ ਵਿਚ ਨਹੀਂ ਜਿੱਤੀ ਜਾਂਦੀ ਬਲਕਿ ਇੰਚਾਂ ਵਿਚ ਜਿੱਤੀ ਜਾਂਦੀ ਹੈ। ਹੁਣ ਥੋੜ੍ਹਾ ਜਿਹਾ ਜਿੱਤ ਲਵੋ, ਫੇਰ ਉਸ ਉਪਰ ਕਬਜ਼ਾ ਜਮਾਓ, ਫੇਰ ਥੋੜ੍ਹਾ ਹੋਰ ਜਿੱਤ ਲਵੋ।

—ਲੁਈਸ ਐਲ. ਅਮੋਰ

ਆਪਣੀ ਜ਼ੁਬਾਨ ਨੂੰ ਡਰਾਈਂ ਰੱਖੋ, ਇਹ ਇਕ ਤੀਰ ਵਾਂਗ ਹੈ ਜਿਹੜਾ ਅਕਸਰ ਨਿਸ਼ਾਨੇ ਉਪਰ ਨਹੀਂ ਲੱਗਦਾ।

—ਅਗਿਆਤ

ਜ਼ਿੰਦਗੀ ਛੋਟੀ ਜਿਹੀ ਮੋਮਬੱਤੀ ਨਹੀਂ ਹੈ, ਇਹ ਤਾਂ ਸ਼ਾਨਦਾਰ ਮਸ਼ਾਲ ਹੈ।

—ਜੀ. ਬੀ. ਸ਼ਾਅ

ਜਵਾਨ ਗੱਭਰੂ ਲਈ ਚਾਲੀ ਸਾਲ ਦੀ ਉਮਰ ਜਵਾਨੀ ਦਾ ਬੁਢਾਪਾ ਹੈ ਜਦ ਕਿ ਬੁੱਢੇ ਲਈ ਪੰਜਾਹ ਸਾਲ ਦੀ ਉਮਰ ਬੁਢਾਪੇ ਦੀ ਜਵਾਨੀ ਹੈ।

—ਵਿਕਟਰ ਹਿਊਗੋ

ਬਹੁਤ ਸਾਰੀਆਂ ਚੀਜ਼ਾਂ ਸਬੰਧੀ ਅੱਧੀ ਜਾਣਕਾਰੀ ਰੱਖਣ ਨਾਲੋਂ ਬਿਲਕੁਲ ਨਾ ਜਾਣਨਾ ਬਹੁਤ ਵਧੀਆ ਹੈ।

—ਨੀਤਸ਼ੇ

ਆਪਣਾ ਦੁੱਖ ਸਹਿ ਲੈਣਾ ਅਤੇ ਦੂਜੇ ਜੀਵਾਂ ਨੂੰ ਦੁੱਖ ਨਾ ਪਹੁੰਚਾਉਣਾ, ਇਹੋ ਤਪੱਸਿਆ ਦਾ ਸਰੂਪ ਹੈ।

—ਸੰਤ ਤਿਰੂਵਲੱਵਰ

ਸ਼ਾਂਤ ਸਮੁੰਦਰ ਕਦੇ ਵੀ ਨਿਪੁੰਨ ਮਲਾਹ ਪੈਦਾ ਨਹੀਂ ਕਰ ਸਕਦੇ।

—ਅਫ਼ਰੀਕਨ ਕਹਾਵਤ

ਸੰਕਟ ਦੀਆਂ ਘੜੀਆਂ ਵਿਚ ਦਿਮਾਗ ਨਹੀਂ ਚਰਿੱਤਰ ਹੀ ਲੇਖਾ ਜੋਖਾ ਕਰਦਾ ਹੈ।

—ਰਬਿੰਦਰ ਨਾਥ ਟੈਗੋਰ

ਮਨੁੱਖ ਨੂੰ ਚਾਹੀਦਾ ਹੈ ਕਿ ਬੁਰੇ ਲੋਕਾਂ ਦੀ ਸੰਗਤ ਨੂੰ ਖ਼ਤਰਨਾਕ ਜ਼ਹਿਰ ਸਮਝ ਕੇ ਦੂਰੋਂ ਹੀ ਮੱਥਾ ਟੇਕ ਦੇਵੇ।

—ਚਾਣਕਯ

ਇਕ ਆਦਮੀ ਦਾ ਸੁਪਨਾ ਕਿਸੇ ਦੂਜੇ ਆਦਮੀ ਨੂੰ ਆਪਣੇ ਖੰਭ ਪ੍ਰਦਾਨ ਨਹੀਂ ਕਰਦਾ।

—ਖ਼ਲੀਲ ਜਿਬਰਾਨ

ਸੁੰਦਰਤਾ ਦੀ ਤਲਾਸ਼ ਵਿਚ ਅਸੀਂ ਚਾਹੇ ਸਾਰੀ ਦੁਨੀਆਂ ਦਾ ਚੱਕਰ ਲਾ ਆਈਏ; ਜੇਕਰ ਉਹ ਸਾਡੇ ਅੰਦਰ ਨਹੀਂ ਤਾਂ ਕਿਤੇ ਨਹੀਂ ਮਿਲ ਸਕੇਗੀ।

—ਐਮਰਸਨ

ਸਬਰ ਰੂਪੀ ਅੰਮ੍ਰਿਤ ਘੁੱਟ ਭਰ ਕੇ ਜੋ ਸ਼ਾਂਤੀ ਦੇ ਸਾਗਰ ਵਿਚ ਡੁਬਕੀ ਲਾਉਂਦੇ ਹਨ ਉਸਤੋਂ ਉਨ੍ਹਾਂ ਨੂੰ ਜੋ ਸੁਖ ਮਿਲਦਾ ਹੈ, ਉਹ ਧਨ ਦੇ ਲੋਭੀਆਂ ਨੂੰ ਨਹੀਂ ਮਿਲ ਸਕਦਾ।

—ਚਾਣਕਯ

ਸਮਾਂ ਸਭ ਚੀਜ਼ਾਂ ਨੂੰ ਹਜ਼ਮ ਕਰ ਲੈਂਦਾ ਹੈ ਪਰ ਆਪ ਸਥਿਰ ਹੈ। ਸਮਾਂ ਨੂੰ ਸਭ ਨੂੰ ਛੱਡ ਜਾਂਦਾ ਹੈ ਪਰ ਸਮੇਂ ਨੂੰ ਕੋਈ ਨਹੀਂ ਛੱਡ ਸਕਦਾ। ਲੋਕਾਂ ਦੇ ਸੁੱਤਿਆਂ ਤੇ ਵੀ ਸਮਾਂ ਜਾਗਦਾ ਰਹਿੰਦਾ ਹੈ।

—ਚਾਣਕਯ

ਹੰਸ ਤਾਂ ਸੁੱਕੇ ਸਰੋਵਰ ਨੂੰ ਛੱਡ ਕੇ ਪਾਣੀ ਵਾਲੇ ਸਰੋਵਰ ਪਾਸ ਚਲੇ ਜਾਂਦੇ ਹਨ ਪਰ ਮਨੁੱਖ ਨੂੰ ਹੰਸ ਵਾਂਗ ਸਵਾਰਥੀ ਨਹੀਂ ਹੋਣਾ ਚਾਹੀਦਾ।

—ਚਾਣਕਯ

ਸੱਚ ਲਈ ਹਰ ਵਸਤੂ ਦੀ ਬਲੀ ਦਿੱਤੀ ਜਾ ਸਕਦੀ ਹੈ ਪ੍ਰੰਤੂ ਸੱਚ ਦੀ ਬਲੀ ਕਿਸੇ ਵੀ ਵਸਤੂ ਲਈ ਨਹੀਂ ਦਿੱਤੀ ਜਾ ਸਕਦੀ।

—ਸਵਾਮੀ ਵਿਵੇਕਾਨੰਦ

ਝੂਠ ਦੇ ਰਸਤੇ ਤੇ ਅਸੀਂ ਚਾਹੇ ਜਿੰਨੀ ਦੂਰ ਜਾ ਚੁੱਕੇ ਹੋਈਏ, ਉਸ ਤੋਂ ਮੁੜ ਆਉਣਾ, ਉਸ ਉਤੇ ਚਲਦੇ ਰਹਿਣ ਨਾਲੋਂ ਚੰਗਾ ਹੈ।

—ਟਾਲਸਟਾਏ

ਇਕ ਝੂਠੇ ਵਿਅਕਤੀ ਦੀ ਇਹੀ ਸਜ਼ਾ ਹੁੰਦੀ ਹੈ ਕਿ ਜਦ ਉਹ ਸੱਚ ਵੀ ਬੋਲਦਾ ਹੈ ਤਾਂ ਵੀ ਉਸਤੇ ਕੋਈ ਵਿਸ਼ਵਾਸ ਨਹੀਂ ਕਰਦਾ।

—ਬੇਬੀਲੋਨੀਅਨ ਤਲਮਡ

ਝੂਠ ਉਦੋਂ ਤੱਕ ਸਾਰੇ ਸੰਸਾਰ ਦੀ ਸੈਰ ਕਰ ਆਉਂਦਾ ਹੈ ਜਦ ਸੱਚ ਅਜੇ ਆਪਣੇ ਬੂਟਾਂ ਦੇ ਤਸਮੇ ਬੰਨ੍ਹ ਰਿਹਾ ਹੁੰਦਾ ਹੈ।

—ਅਗਿਆਤ

ਸੰਸਾਰ ਦਾ ਇਤਿਹਾਸ ਉਨ੍ਹਾਂ ਚੰਦ ਲੋਕਾਂ ਦਾ ਇਤਿਹਾਸ ਹੈ ਜਿਹਨਾਂ ਦਾ ਆਪਣੇ ਆਪ ਵਿਚ ਵਿਸ਼ਵਾਸ ਸੀ।

—ਸਵਾਮੀ ਵਿਵੇਕਾਨੰਦ

ਵਿਅਸਤ ਵਿਅਕਤੀ ਕੋਲ ਹੰਝੂ ਵਹਾਉਣ ਦਾ ਸਮਾਂ ਨਹੀਂ ਹੁੰਦਾ।

—ਲਾਰਡ ਬਾਇਰਨ

ਦੁਸ਼ਟ ਨੂੰ ਚੰਗੀ ਸਿੱਖਿਆ ਦਿੱਤੀ ਜਾਂਦੀ ਹੈ ਤਾਂ ਵੀ ਉਹ ਸਾਧੂ ਨਹੀਂ ਬਣਦਾ। ਜਿਵੇਂ ਨਿੰਮ ਦੇ ਰੁੱਖ ਨੂੰ ਦੁੱਧ ਘਿਓ ਨਾਲ ਸਿੰਜਦੇ ਰਹੋ, ਤਾਂ ਵੀ ਉਹ ਮਿੱਠਾ ਨਹੀਂ ਹੋ ਸਕਦਾ।

—ਚਾਣਕਯ

ਦੁਸ਼ਟ ਆਦਮੀ ਨਾਲ ਦੋਸਤੀ ਜਾਂ ਦੁਸ਼ਮਣੀ ਨਾ ਕਰੋ। ਜੇ ਭਖਿਆ ਕੋਲਾ ਹੱਥ ਸਾੜਦਾ ਹੈ ਤਾਂ ਠੰਢਾ ਹੋਇਆ ਹੱਥ ਕਾਲੇ ਵੀ ਕਰਦਾ ਹੈ।

—ਪੰਚਤੰਤਰ

ਹੰਕਾਰ ਛੱਡੇ ਬਿਨਾ ਸੱਚਾ ਪਿਆਰ ਨਹੀਂ ਕੀਤਾ ਜਾ ਸਕਦਾ।

—ਸਵਾਮੀ ਵਿਵੇਕਾਨੰਦ

ਦੌਲਤ ਕਿਸੇ ਰਾਸ਼ਟਰ ਦਾ ਲਹੂ ਹੁੰਦਾ ਹੈ।

—ਸਵਿਫਟ

ਇਕ ਮੂਰਖ ਵਿਅਕਤੀ ਧਨ ਕਮਾ ਸਕਦਾ ਹੈ ਪ੍ਰੰਤੂ ਇਸਨੂੰ ਖਰਚ ਕੇਵਲ ਇਕ ਸਿਆਣਾ ਮਨੁੱਖ ਹੀ ਕਰ ਸਕਦਾ ਹੈ।

—ਇਕ ਫਰਾਂਸੀਸੀ ਕਹਾਵਤ

ਯੁੱਧ ਅਤੇ ਪਿਆਰ ਵਿਚ ਸਭ ਕੁਝ ਜਾਇਜ਼ ਹੈ।

—ਇਕ ਕਹਾਵਤ

ਯੋਧੇ ਦੇ ਲਹੂ ਦੀ ਇਕ-ਇਕ ਬੂੰਦ ਵੱਡਮੁੱਲੀ ਹੁੰਦੀ ਹੈ।

—ਕਹਾਵਤ

ਯੁੱਧ ਵਿਨਾਸ਼ ਵਿੱਦਿਆ ਦਾ ਨਾਮ ਹੈ।

—ਜਾਨ ਐਚ. ਟੀਂ ਏਥਟ

ਯੁੱਧ ਮਨੁੱਖਾਂ ਦੀ ਅਸਫਲਤਾ ਦੇ ਪਰਿਣਾਮਸਰੂਪ ਹੁੰਦਾ ਹੈ।

—ਹੇਨਰ ਲਾ

ਔਰਤ ਪਿਆਰ ਦਾ ਭੰਡਾਰ ਹੈ।

—ਅਗਿਆਤ

ਇਸਤਰੀ ਵਿਚ ਤਿੰਨ ਗੁਣ ਹੋਣੇ ਚਾਹੀਦੇ ਹਨ

1. ਬੱਚੇ ਜੰਮਣ ਦੀ ਸਮਰੱਥਾ
2. ਗੱਲ ਸਮਝਣ ਲਈ ਦਿਮਾਗ
3. ਪਤੀ ਨੂੰ ਪ੍ਰਭਾਵਿਤ ਕਰਨ ਜੋਗੀ ਸੁੰਦਰਤਾ

—ਸ਼ੇਖ ਸਾਅਦੀ

ਸੁੰਦਰ ਔਰਤ ਹੀਰਾ ਹੈ ਪ੍ਰੰਤੂ ਨੇਕ ਔਰਤ ਹੀਰਿਆਂ ਦੀ ਖਾਣ ਹੈ।

—ਸ਼ੇਖ ਸਾਅਦੀ

ਔਰਤ ਨੂੰ ਮਰਦ ਦੀ ਸਰਪ੍ਰਸਤੀ ਵਿਚ ਨਹੀਂ ਰਹਿਣਾ ਚਾਹੀਦਾ, ਸਗੋਂ ਆਪਣੀ ਰੱਖਿਆ ਆਪ ਕਰਨ ਦੇ ਯੋਗ ਹੋਣਾ ਚਾਹੀਦਾ ਹੈ।

—ਐਸ. ਬੀ. ਐਨਥਨੀ

ਦਿਆ ਉਹ ਭਾਸ਼ਾ ਹੈ, ਜਿਸਨੂੰ ਬੋਲੇ ਸੁਣ ਸਕਦੇ ਹਨ, ਅਤੇ ਗੂੰਗੇ ਸਮਝ ਸਕਦੇ ਹਨ।

—ਅਗਿਆਤ

ਤ੍ਰਿਸ਼ਨਾ ਦਾ ਪਿਆਲਾ ਪੀ ਕੇ ਮਨੁੱਖ ਅੱਤਿਆਚਾਰੀ ਅਤੇ ਪਾਗਲ ਹੋ ਜਾਂਦਾ ਹੈ।

—ਸ਼ੇਖ ਸਾਅਦੀ

ਦਿਆ ਸੋਨੇ ਦੀ ਉਹ ਜ਼ੰਜੀਰ ਹੈ, ਜਿਸ ਨਾਲ ਸੰਸਾਰ ਬੱਝਿਆ ਹੋਇਆ ਹੈ।

—ਗੇਟੇ

ਔਰਤ ਵਿਚ ਪ੍ਰਤਿਭਾ ਹੋਣੀ ਚਾਹੀਦੀ ਹੈ ਕਿ ਉਹ ਇਕ ਚੰਗੇ ਪਤੀ ਦਾ ਨਿਰਮਾਣ ਕਰ ਸਕੇ।

—ਬਾਲਜ਼ਾਕ

ਪਤਨੀ ਤੋਂ ਵੱਧ ਪਤੀ ਦੇ ਚਰਿੱਤਰ ਦਾ ਹੋਰ ਕਿਸੇ ਨੂੰ ਪਤਾ ਨਹੀਂ ਹੁੰਦਾ।

—ਪ੍ਰੇਮਚੰਦ

ਪਤਨੀ ਦੀ ਚੋਣ ਕਰਨ ਵਿਚ ਇਕ ਵਾਰੀ ਭੁੱਲ ਕਰਨੀ, ਸਦਾ ਲਈ ਬਰਬਾਦ ਹੋ ਜਾਣਾ ਹੈ।

—ਮਿਡੇਲਟਨ

ਗਰੀਬ ਮਨੁੱਖ ਕੁਝ ਵਸਤੂਆਂ ਚਾਹੁੰਦਾ ਹੈ, ਵਿਲਾਸੀ ਬਹੁਤੀਆਂ ਅਤੇ ਲਾਲਚੀ ਸਾਰੀਆਂ।

—ਡੌਂਬਰੇ

ਲੋੜ ਕਦੇ ਮੁਨਾਫ਼ੇ ਦਾ ਸੌਦਾ ਨਹੀਂ ਕਰਦੀ।

—ਫਰੈਂਕਲਿਨ

ਜੀਵਨ ਇਕ ਪ੍ਰਯੋਗਸ਼ਾਲਾ ਹੈ।

—ਗੇਟੇ

ਜੀਵਨ ਵਿਕਾਸ ਦਾ ਸਿਧਾਂਤ ਹੈ, ਸਥਿਰ ਰਹਿਣ ਦਾ ਨਹੀਂ।

—ਜਵਾਹਰ ਲਾਲ ਨਹਿਰੂ

ਮਨੁੱਖ ਦੇ ਜੀਵਨ ਦਾ ਮਨੋਰਥ ਅੱਤਿਆਚਾਰ ਦਾ ਵਿਰੋਧ ਹੈ।

—ਸੁਭਾਸ਼ ਚੰਦਰ ਬੋਸ

ਮੈਂ ਅਜਿਹੀ ਕਲਾ ਤੇ ਸਾਹਿਤ ਚਾਹੁੰਦਾ ਹਾਂ ਜੋ ਲੋਕਾਂ ਲਈ ਹੋਵੇ।

—ਮਹਾਤਮਾ ਗਾਂਧੀ

ਸਾਹਿਤ ਆਪਣੇ ਮਨੋਭਾਵਾਂ ਤੇ ਤਜਰਬਿਆਂ ਨੂੰ ਸੰਚਾਰਿਤ ਕਰਨ ਦਾ ਨਾਮ ਹੈ।

—ਟਾਲਸਟਾਏ

ਸਾਹਿਤ ਦਾ ਪਤਨ ਰਾਸ਼ਟਰ ਦੇ ਪਤਨ ਦਾ ਸਬੂਤ ਹੈ।

—ਗੇਟੇ

ਆਦਮੀ ਓਦੋਂ ਬਦ ਬਣ ਜਾਂਦਾ ਹੈ ਜਦੋਂ ਉਹ ਸਾਧੂ ਹੋਣ ਦਾ ਢੋਂਗ ਕਰਦਾ ਹੈ।

—ਬੇਕਨ

ਹਿੰਮਤ ਉਹ ਜਾਦੂਗਰ ਹੈ ਜਿਹੜੀ ਕਿਸਮਤ ਤੋਂ ਪਹਿਲਾਂ ਰੰਗ ਵਿਖਾਂਦੀ ਹੈ। ਬਾਸੀ ਟੁਕੜੇ ਖਾਣ ਵਾਲੇ ਗਰੀਬਾਂ ਅੱਗੇ ਇਹੀ ਸ਼ਾਹੀ ਖਾਣੇ ਪਰੋਸਦੀ ਹੈ। ਧੁਆਂਖੀਆਂ ਝੁੱਗੀਆਂ ਨੂੰ ਸ਼ਾਹੀ ਮਹੱਲ ਬਣਾਂਦੀ ਹੈ।

—ਜਸਵੰਤ ਸਿੰਘ ਕੰਵਲ

ਆਸ਼ਾ ਵਿਚ ਜ਼ਿੰਦਗੀ ਦੇ ਚਾਅ ਨਚਦੇ ਹਨ। ਇਹ ਉਹ ਫੁੱਲ ਹੈ, ਜਿਹੜਾ ਕਦੇ ਕੁਮਲਾਂਦਾ ਨਹੀਂ। ਇਹ ਗ਼ਮ ਸਦਕਾ ਸੁੱਜੀਆਂ ਅੱਖਾਂ ਵਿੱਚ ਭਰੇ ਹੰਝੂ ਪੂੰਝਦੀ ਹੈ।

—ਜਸਵੰਤ ਸਿੰਘ ਕੰਵਲ

ਵਿਦਿਆ ਵੀਚਾਰੀ ਤਾਂ ਪਰਉਪਕਾਰੀ।

—ਗੁਰਬਾਣੀ

ਮਨੁੱਖ ਨੂੰ ਤਿੰਨ ਵੱਡੀਆਂ ਉਪਾਧੀਆਂ—ਸ਼ਹੀਦ, ਵੀਰ ਅਤੇ ਸੰਤ—ਮਿਲੀਆਂ ਹਨ।

—ਗਲੈਡਸਟੋਨ

ਅਹਿੰਸਾ ਮੇਰੇ ਧਰਮ ਦੀ ਪਹਿਲੀ ਅਤੇ ਅੰਤਿਮ ਕੜੀ ਹੈ।

—ਮਹਾਤਮਾ ਗਾਂਧੀ

ਜਿਸ ਪੁਲ ਉਤੋਂ ਦੀ ਲੰਘ ਕੇ ਆਏ ਹੋ, ਉਸਦਾ ਅਹਿਸਾਨ ਨਾ ਭੁੱਲੋ।

—ਕਨਫਿਊਸ਼ਿਅਸ

ਸ਼ਰਾਬ ਅਤੇ ਜਵਾਨੀ ਅੱਗ ਉਤੇ ਅੱਗ ਹਨ।

—ਫੀਲਡਿੰਗ

ਜਦੋਂ ਤੁਹਾਡੇ ਗੁਆਂਢ ਵਿਚ ਅੱਗ ਲੱਗੀ ਹੋਵੇ, ਤਾਂ ਤੁਸੀਂ ਖਤਰੇ ਤੋਂ ਖਾਲੀ ਨਹੀਂ।

—ਹੈਜ਼ਲਿਟ

ਆਪਣੀ ਅਗਿਆਨਤਾ ਜਾਣ ਲੈਣੀ ਗਿਆਨ ਵੱਲ ਪੁਲਾਂਘ ਹੈ।

—ਡਿਜ਼ਰਾਇਲੀ

ਅਗਿਆਨੀ ਆਤਮਾ ਪਾਪ ਕਰਕੇ ਵੀ ਹੰਕਾਰ ਕਰਦੀ ਹੈ।

—ਮਹਾਂਵੀਰ ਸਵਾਮੀ

ਵਿਦਿਵਤਾ ਦਾ ਹੰਕਾਰ ਕਰਨਾ ਸਭ ਤੋਂ ਵੱਡੀ ਅਗਿਆਨਤਾ ਹੈ।

—ਜੈਰੇਮੀ ਟੇਲਰ

ਨਾਰੀ ਦਾ ਇਕ-ਇਕ ਅੱਥਰੂ ਇਕ-ਇਕ ਬੂੰਦ ਵਿਚ ਇਕ-ਇਕ ਹੜ੍ਹ ਰੱਖਦਾ ਹੈ।

—ਜੈਸ਼ੰਕਰ ਪ੍ਰਸਾਦ

ਨਸ਼ਾ ਇਕ ਉਹ ਦੈਂਤ ਹੈ ਜੋ ਮਨੁੱਖ ਨੂੰ ਨਹੀਂ, ਪੂਰੇ ਰਾਸ਼ਟਰ ਨੂੰ ਨਿਗਲ ਜਾਂਦਾ ਹੈ।

—ਅਗਿਆਤ

ਬਲ ਜ਼ਿੰਦਗੀ ਕਾਇਮ ਰੱਖਦਾ ਹੈ। ਇਹਦੇ ਸਾਥ ਕਰਕੇ ਜ਼ਿੰਦਗੀ ਉੱਚੀਆਂ ਨੀਵੀਆਂ ਥਾਵਾਂ ਤੋਂ ਡਿੱਗੀ ਸ਼ਰਮਾਂਦੀ ਨਹੀਂ।

—ਜਸਵੰਤ ਸਿੰਘ ਕੰਵਲ

ਦਲੀਲ ਜ਼ਿੰਦਗੀ ਦੀ ਪ੍ਰੇਰਣਾ ਹੈ। ਸਭ ਖਿਆਲ ਇਹਦੀ ਵਾਦੀ ਵਿਚ ਹੀ ਫੁੱਲਾਂ ਵਾਂਗ ਜੰਮਦੇ ਤੇ ਮੁਰਝਾਂਦੇ ਹਨ। ਇਹ ਜ਼ਿੰਦਗੀ ਨੂੰ ਤੱਕੜੀ ਵਿਚ ਪਾ ਕੇ ਤੋਲਦੀ ਹੈ। ਸਾਰੇ ਕੰਮ ਇਹਦੇ ਕਾਨੂੰਨ ਹੇਠ ਹੁੰਦੇ ਹਨ।

—ਜਸਵੰਤ ਸਿੰਘ ਕੰਵਲ

ਜੇ ਸੂਰਜ ਦੀ ਥਾਂ ਦੀਵਾ ਲੈ ਸਕਦਾ ਹੈ, ਤਾਂ ਪਤੀ ਦੀ ਥਾਂ ਪੁੱਤਰ ਭੀ ਭਰ ਸਕਦਾ ਹੈ।

—ਜਸਵੰਤ ਸਿੰਘ ਕੰਵਲ

ਅਗਨੀ ਅਤੇ ਤਲਵਾਰ ਪਤਝੜ ਤੋਂ ਘੱਟ ਵਿਨਾਸ਼ਕਾਰੀ ਹਨ।

—ਸਟੀਲ

ਸਾਰੀਆਂ ਬੁਰੀਆਂ ਗੱਲਾਂ ਦਾ ਬੀਜ ਅਗਿਆਨਤਾ ਹੈ।

—ਮਾਟੇਨ

ਜਨਨੀ ਅਤੇ ਜਨਮ-ਭੂਮੀ ਸਵਰਗ ਤੋਂ ਵਧ ਕੇ ਹਨ।

—ਬਾਲਮੀਕ

ਜੰਮਦੇ ਹੋਏ ਅਸੀਂ ਰੋਂਦੇ ਹਾਂ ਕਿ ਅਸੀਂ ਪਾਗਲਾਂ ਦੇ ਮੰਚ ਤੇ ਆ ਗਏ।

—ਸ਼ੇਕਸਪੀਅਰ

ਮੇਰੀ ਮਾਂ ਦੇ ਚੁੰਮਣ ਨੇ ਮੇਰੇ ਅੰਦਰਲੇ ਚਿੱਤਰਕਾਰ ਨੂੰ ਜਨਮ ਦਿੱਤਾ ਹੈ।

—ਬੇਂਜ਼ਮਿਨ ਵੈਸਟ

ਮੌਤ ਹੀ ਇਕ ਉਹ ਜੰਤੂ ਹੈ ਜਿਸ ਕੋਲੋਂ ਮੈਂ ਕਾਇਰਾਂ ਵਾਂਗ ਡਰਦਾ ਹਾਂ।

—ਬਰਨਾਰਡ ਸ਼ਾਅ

ਭੋਜਨ ਲਈ ਸਭ ਤੋਂ ਵਧੀਆ ਚਟਨੀ ਭੁੱਖ ਹੈ।

—ਸੁਕਰਾਤ

ਭੁੱਲ ਕਰਨ ਮਗਰੋਂ ਪਰਦਾ ਪਾਉਣ ਦੀ ਕੋਸ਼ਿਸ਼ ਨਾ ਕਰੋ, ਵਰਨਾ ਅਪਰਾਧੀ ਬਣ ਜਾਓਗੇ।

—ਕਨਫਿਊਸ਼ਿਅਸ

ਸੰਸਾਰ ਵਿਚ ਗੱਲਾਂ ਬਾਤਾਂ ਦੇ ਮਿੱਤਰ ਅਨੇਕ ਹਨ, ਪ੍ਰੰਤੂ ਸੱਚਾ ਮਿੱਤਰ ਇਕ ਵੀ ਨਹੀਂ।

—ਬਾਬਾ ਫ਼ਰੀਦ

ਮਿੱਤਰਤਾ ਰੱਬੀ ਵਰਦਾਨ ਹੈ।

—ਕਹਾਵਤ

ਮਿੱਤਰਤਾ ਸਵਰਗ ਦੇ ਬੂਹੇ ਦੀ ਕੁੰਜੀ ਹੈ।

—ਸ਼ੇਖ ਸਾਅਦੀ

ਬਚਪਨ ਬੇਫ਼ਿਕਰ ਅਗਿਆਨਤਾ ਹੈ। ਇਹ ਆਪਣੀ ਨਿਆਣੀ ਉਮਰ ਵਿਚ ਉਹ ਰੀਝਾਂ ਬਣਾਂਦਾ ਰਹਿੰਦਾ ਹੈ ਜਿਹੜੀਆਂ ਮਗਰੋਂ ਜਵਾਨੀ ਦੇ ਮੁਖ ਤੇ ਚਿਤਰੀਆਂ ਜਾਂਦੀਆਂ ਹਨ।

—ਜਸਵੰਤ ਸਿੰਘ ਕੰਵਲ

ਮਕਸਦ ਜ਼ਿੰਦਗੀ ਦਾ ਨਿਸ਼ਾਨਾ ਹੈ। ਇਹ ਜ਼ਿੰਦਗੀ ਨੂੰ ਅਸੂਲਾਂ ਦੀ ਤਰਤੀਬ ਵਿਚ ਤੋਰਦਾ ਹੈ।

—ਜਸਵੰਤ ਸਿੰਘ ਕੰਵਲ

ਕਈ ਵਾਰ ਖ਼ਾਹਿਸ਼ਾਂ ਦੀ ਬਹੁਲਤਾ ਬਰਬਾਦੀ ਦਾ ਕਾਰਣ ਬਣਦੀ ਹੈ। ਜਿਵੇਂ ਨਿੱਕੀਆਂ-ਨਿੱਕੀਆਂ ਲਹਿਰਾਂ ਵੀ ਕਦੇ ਤੂਫਾਨ ਰੂਪ ਹੋ ਕੇ ਵੱਡੇ ਜਹਾਜ਼ ਡੁਬੋ ਦਿੰਦੀਆਂ ਹਨ।

—ਜਸਵੰਤ ਸਿੰਘ ਕੰਵਲ

ਬਹਿਸ ਵਿਚ ਜ਼ਿੱਦ ਕਰਨੀ ਅਤੇ ਗੁੱਸਾ ਖਾਣਾ ਮੂਰਖਤਾ ਦੇ ਪੱਕੇ ਸਬੂਤ ਹਨ।

—ਮਾਨਟੇਨ

ਗਿਆਨੀ ਵਿਅਕਤੀ ਇਕ ਘੰਟੇ ਵਿਚ ਜਿੰਨੇ ਪ੍ਰਸ਼ਨਾਂ ਦੇ ਉੱਤਰ ਦੇ ਸਕਦਾ ਹੈ, ਉਸਤੋਂ ਕਿਤੇ ਵੱਧ ਪ੍ਰਸ਼ਨ ਇਕ ਮੂਰਖ ਵਿਅਕਤੀ ਇਕੋ ਮਿੰਟ ਵਿੱਚ ਪੁੱਛ ਸਕਦਾ ਹੈ।

—ਲੈਨਿਨ

ਜਿੱਥੇ ਮੂਰਖਾਂ ਦਾ ਰਾਜ ਹੋਵੇ, ਉਥੇ ਭੈੜੇ ਤੇ ਧੋਖੇਬਾਜ਼ ਲੋਕ ਭੁੱਖੇ ਨਹੀਂ ਮਰਦੇ।

—ਅਗਿਆਤ

ਮੂਰਖ ਮਨੁੱਖ ਭਾਵੇਂ ਤਿੱਲੇ ਦੀ ਕਢਾਈ ਵਾਲੇ ਕੱਪੜੇ ਪਾ ਲਵੇ, ਫੇਰ ਵੀ ਮੂਰਖ ਹੀ ਰਹੇਗਾ।

—ਰੀਵਾਰੋਲ

ਮੌਤ ਦੇ ਨਾਲ ਹੀ ਸਾਰਿਆਂ ਝਗੜਿਆਂ ਦਾ ਅੰਤ ਹੋ ਜਾਂਦਾ ਹੈ।

—ਜੈ ਸ਼ੰਕਰ ਪ੍ਰਸਾਦਿ

ਮਨੁੱਖਤਾ ਦਾ ਨਾਸ ਕਰਕੇ ਕੋਈ ਧਰਮ ਕਾਇਮ ਨਹੀਂ ਰਹਿ ਸਕਦਾ।

—ਜੈ ਸ਼ੰਕਰ ਪ੍ਰਸਾਦਿ

ਦੁਨੀਆਂ ਅਨੇਕ ਪ੍ਰਕਾਰ ਦੀਆਂ ਵਸਤੂਆਂ ਦੀ ਭੁੱਖੀ ਹੁੰਦੀ ਹੈ, ਪਰ ਮਾਂ ਕੇਵਲ ਪਿਆਰ ਦੀ ਭੁੱਖੀ ਹੁੰਦੀ ਹੈ।

—ਗੋਰਕੀ

ਮਿਹਨਤ ਨੂੰ ਕਿਸੇ ਚੀਜ਼ ਦੀ ਘਾਟ ਨਹੀਂ ਹੈ।

—ਕਹਾਵਤ

ਰਾਜਨੀਤੀ ਵਿਚ ਅੰਤਿਮ ਕੁਝ ਨਹੀਂ ਹੁੰਦਾ।

—ਡਿਜ਼ਰਾਇਲੀ

ਅਜਿਹੇ ਆਦਮੀ ਨਾਲ ਦੋਸਤੀ ਨਾ ਕਰੋ ਜਿਹੜਾ ਤੁਹਾਡੇ ਨਾਲੋਂ ਸ੍ਰੇਸ਼ਠ ਨਾ ਹੋਵੇ।

—ਕਨਫਿਊਸ਼ਿਅਸ

ਜਿੰਨਾ ਕੋਈ ਬਹੁਤਾ ਅਮੀਰ, ਓਨਾ ਬਹੁਤਾ ਫ਼ਿਕਰਮੰਦ, ਇਸ ਲਈ ਤੂੰ ਬਾਦਸ਼ਾਹਤ ਠੁਕਰਾ ਦੇਹ!

—ਜਸਵੰਤ ਸਿੰਘ ਕੰਵਲ

ਮਿਲਾਪ ਦਾ ਸ਼ੁਮਾਰ ਘੜੀਆਂ ਵਿਚ ਹੁੰਦਾ ਹੈ ਅਤੇ ਵਿਛੋੜੇ ਦਾ ਵਰ੍ਹਿਆਂ ਵਿਚ।

—ਜਸਵੰਤ ਸਿੰਘ ਕੰਵਲ

ਪਿਆਰ ਤੇ ਹਮਦਰਦੀ ਤਾਂ ਫੁੱਲਾਂ ਦੀ ਸੁਗੰਧ ਹੈ, ਵੇਚਣ ਵਾਲੇ ਵਿਭਚਾਰੀਆਂ ਨੂੰ ਕੀ ਆਖਾਂ।

—ਜਸਵੰਤ ਸਿੰਘ ਕੰਵਲ

ਦੋ ਕਿਨਾਰੇ ਕਦੇ ਨਹੀਂ ਮਿਲਦੇ, ਪਰ ਪਾਣੀ ਦੀ ਸਾਂਝ ਉਨ੍ਹਾਂ ਨੂੰ ਇਕ ਵੀ ਬਣਾਈ ਰਖਦੀ ਹੈ।

—ਜਸਵੰਤ ਸਿੰਘ ਕੰਵਲ

ਮੁਰਗਾ ਸੋਚਦਾ ਹੈ ਕਿ ਸੂਰਜ ਉਸਦੇ ਬਾਂਗ ਦੇਣ ਲਈ ਉਗਦਾ ਹੈ।

—ਈਲੀਅਟ

ਚਮਕਣ ਵਾਲੀ ਹਰ ਚੀਜ਼ ਸੋਨਾ ਨਹੀਂ ਹੁੰਦੀ।

—ਕਹਾਵਤ

ਤਿੱਖੇ ਤੇ ਕੌੜੇ ਸ਼ਬਦ ਕਮਜ਼ੋਰ ਪੱਖ ਦੀ ਨਿਸ਼ਾਨੀ ਹਨ।

—ਵਿਕਟਰ ਹਿਊਗੋ

ਕਵਿਤਾ ਘੱਟ ਸ਼ਬਦਾਂ ਵਿਚ ਮਹਾਨ ਸ਼ਕਤੀ ਦਰਸਾਉਂਦੀ ਹੈ।

—ਐਮਰਸਨ

ਗਰੀਬੀ ਵੇਸਵਾਪਣ ਤੋਂ ਵੀ ਮਾੜੀ ਹੈ।

—ਜਾਰਜ ਬਰਨਾਰਡ ਸ਼ਾਅ

ਕੀੜੇ ਮਿੱਧਣ ਅਤੇ ਉੱਚਿਆਂ ਅੱਗੇ ਗਿੜਗਿੜਾਉਣ ਤੋਂ ਘ੍ਰਿਣਾ ਕਰ।

—ਸ਼ੇਖ ਸਾਅਦੀ

ਮੈਂ ਪੁਰਸ਼ ਦੀ ਤੁਲਨਾ ਵਿਚ ਨਾਰੀ ਤੋਂ ਜ਼ਿਆਦਾ ਪਿਆਰ ਅਤੇ ਸਹਿਣਸ਼ੀਲਤਾ ਦੀ ਉਮੀਦ ਕਰਦਾ ਹਾਂ।

—ਮਹਾਤਮਾ ਗਾਂਧੀ

ਜਿਸ ਘਰ ਵਿਚ ਨਾਰੀ ਨਹੀਂ, ਉਸ ਘਰ ਵਿਚ ਭੂਤ ਵਸਦੇ ਹਨ।

—ਤੁਲਸੀਦਾਸ

ਜਦੋਂ ਤੀਕ ਪਾਪ ਪੱਕਦਾ ਨਹੀਂ, ਮਿੱਠਾ ਲਗਦਾ ਹੈ, ਪਰ ਜਦੋਂ ਫਲਣ ਲੱਗਦਾ ਹੈ, ਤਾਂ ਬਹੁਤ ਕੌੜਾ ਲੱਗਦਾ ਹੈ।

—ਮਹਾਤਮਾ ਗਾਂਧੀ

ਕਦੇ ਹੱਸ ਵੇ ਮਨਾ ਕਦੇ ਖੇਡ ਵੇ ਮਨਾ,
ਇਸ ਜਗ ਨਹੀਂ ਆਉਣਾ ਫੇਰ ਵੇ ਮਨਾ।
ਕਦੇ ਚੰਦਰੀ ਮਿੱਟੀ ਦੇ ਹੇਠ ਵੇ ਮਨਾ,
ਇਹ ਜਗ-ਚਰਖੇ ਦਾ ਗੇੜ ਵੇ ਮਨਾ।

—ਜਸਵੰਤ ਸਿੰਘ ਕੰਵਲ

ਪਾਪੀ ਬਣਨ ਨਾਲੋਂ ਮੁਸੀਬਤਾਂ ਦੇ ਮੂੰਹ ਆਉਣਾ ਚੰਗਾ ਹੈ।

—ਸ਼ੇਖ ਸਾਅਦੀ

ਜੋ ਸਿੱਖਦਾ ਹੈ ਪਰ ਵਿੱਦਿਆ ਦਾ ਉਪਯੋਗ ਨਹੀਂ ਕਰਦਾ, ਉਹ ਕਿਤਾਬਾਂ ਨਾਲ ਲੱਦਿਆ ਭਾਰ ਢੋਣ ਵਾਲਾ ਪਸ਼ੂ ਹੈ।

—ਸ਼ੇਖ ਸਾਅਦੀ

ਜਿਸਨੇ ਮੈਨੂੰ ਦੁਨੀਆਂ ਵਿਚ ਭੇਜਿਆ ਹੈ, ਉਹ ਮੇਰੇ ਨਾਲ ਹੈ। ਉਸ ਪ੍ਰਮੇਸ਼ਵਰ ਨੇ ਮੈਨੂੰ ਇਕੱਲਾ ਨਹੀਂ ਛੱਡਿਆ ਹੈ।

—ਡੇਲ ਕਾਰਨੇਗੀ

ਚਿੰਤਾ ਦੀ ਆਦਤ ਛੱਡਣ ਦੇ ਤਿੰਨ ਨਿਯਮ:
1. ਆਪਣੀ ਸਮੱਸਿਆ ਨੂੰ ਠੀਕ-ਠੀਕ ਸਮਝ ਲਵੋ।
2. ਸਮੱਸਿਆ ਦਾ ਕਾਰਨ ਮਾਲੂਮ ਕਰੋ।
3. ਸਮੱਸਿਆ ਸੁਲਝਾਉਣ ਦੀ ਵਿਧੀ ਖੋਜੋ।

—ਡੇਲ ਕਾਰਨੇਗੀ

ਕੰਮ ਕਰਦੇ ਕਰਦੇ ਆਰਾਮ ਕਰੋ, ਮੈਂ ਉਤਾਵਲਾਪਣ, ਦੌੜ ਭੱਜ ਅਤੇ ਤਣਾਓ ਦੀ ਹਾਲਤ ਵਿਚ ਕੰਮ ਕਰਨ ਦੀ ਮੂਰਖਤਾ ਛੱਡ ਦਿੱਤੀ ਹੈ।

—ਡੇਲ ਕਾਰਨੇਗੀ

ਉਤਸ਼ਾਹ ਅਤੇ ਜੋਸ਼ ਦੇ ਨਾਲ ਜੀਵਨ ਬਿਤਾਓ, ਮੈਂ ਹਰ ਰੋਜ਼ ਇਸ ਪ੍ਰਕਾਰ ਜਿਊਂਦਾ

ਹਾਂ ਜਿਵੇਂ ਕਿ ਉਹ ਦਿਨ ਮੇਰਾ ਪਹਿਲਾ ਅਤੇ ਅੰਤਿਮ ਦਿਨ ਹੋਵੇ।

—ਡੇਲ ਕਾਰਨੇਗੀ

ਅਸੀਂ ਕਿਸੇ ਆਉਣ ਵਾਲੀ ਸਮੱਸਿਆ ਨੂੰ ਲੈ ਕੇ ਕਈ ਵਾਰ 15-20 ਦਿਨ ਤੱਕ ਘੋਰ ਚਿੰਤਾ ਕਰਦੇ ਰਹਿੰਦੇ ਹਾਂ। ਜਿਉਂ ਜਿਉਂ ਉਸ ਆਉਣ ਵਾਲੀ (ਖਿਆਲੀ) ਘਟਨਾ ਜਾਂ ਸਮੱਸਿਆ ਦਾ ਦਿਨ ਨੇੜੇ ਆਉਂਦਾ ਜਾਂਦਾ ਹੈ, ਅਸੀਂ ਹੋਰ ਜ਼ਿਆਦਾ ਚਿੰਤਾਤੁਰ ਹੁੰਦੇ ਜਾਂਦੇ ਹਾਂ। ਪ੍ਰੰਤੂ.......

ਉਹ ਘਟਨਾ ਤਾਂ ਵਾਪਰਦੀ ਹੀ ਨਹੀਂ, ਉਹ ਸਮੱਸਿਆ ਤਾਂ ਅਸਲੀਅਤ ਵਿਚ ਆਉਂਦੀ ਹੀ ਨਹੀਂ ਜਿਸਨੂੰ ਲੈ ਕੇ ਅਸੀਂ 15-20 ਦਿਨਾਂ ਤੱਕ ਰਾਤ ਦਿਨ ਚਿੰਤਾ ਕੀਤੀ, ਆਪਣਾ ਖ਼ੂਨ ਜਲਾਇਆ। ਜਦਕਿ ਅਸੀਂ ਆਪਣੀ ਜਿਹੜੀ ਸ਼ਕਤੀ ਫ਼ਜ਼ੂਲ ਚਿੰਤਾ ਕਰਨ ਵਿਚ ਨਸ਼ਟ ਕੀਤੀ, ਉਸ ਨਾਲ ਹੋਰ ਕਈ ਸਾਰਥਕ ਕੰਮ ਕਰ ਸਕਦੇ ਸੀ।

—ਡੇਲ ਕਾਰਨੇਗੀ

ਪਿਆਰ ਦੋ ਦਿਲਾਂ ਦੀ ਪਹਿਚਾਣ ਦਾ ਸਿੱਟਾ ਹੈ। ਮਸਤੀ ਤੇ ਅਨੰਦ ਦਾ ਜਨਮ-ਦਾਤਾ ਹੈ।

—ਜਸਵੰਤ ਸਿੰਘ ਕੰਵਲ

ਯਾਦ ਲੰਘ ਚੁੱਕੀਆਂ ਘੜੀਆਂ ਦਾ ਮਿੱਠਾ ਅਹਿਸਾਸ ਹੈ। ਇਹ ਬੀਤੇ ਲਈ ਜੀਉਂਦੀ ਹੈ।

—ਜਸਵੰਤ ਸਿੰਘ ਕੰਵਲ

ਈਸ਼ਵਰ ਨੂੰ ਧੰਨਵਾਦ ਦਿੱਤੇ ਬਿਨਾਂ ਮੈਂ ਕਦੇ ਭੋਜਨ ਨਹੀਂ ਕਰਦਾ।

—ਡੇਲ ਕਾਰਨੇਗੀ

ਭੂਤ, ਵਰਤਮਾਨ ਅਤੇ ਭਵਿੱਖ ਦੇ ਭਾਰ ਨੂੰ ਇਕੋ ਵੇਲੇ ਢੋਣ ਵਿਚ ਪ੍ਰਬਲ ਤੋਂ ਪ੍ਰਬਲ ਵਿਅਕਤੀ ਵੀ ਲੜਖੜਾ ਜਾਂਦਾ ਹੈ।

—ਡੇਲ ਕਾਰਨੇਗੀ

ਆਪਣੇ ਸੁਖ-ਦੁਖ ਦੇ ਵਿਸ਼ੇ ਵਿਚ ਚਿੰਤਾ ਕਰਨ ਦਾ ਸਮਾਂ ਮਿਲਣਾ ਹੀ ਤੁਹਾਡੇ ਦੁਖਾਂ ਦਾ ਕਾਰਣ ਹੈ। ਇਸ ਲਈ ਆਪਣੇ ਆਪ ਨੂੰ ਵਿਅਸਤ ਰੱਖੋ—ਇਕਦਮ ਵਿਅਸਤ।

—ਡੇਲ ਕਾਰਨੇਗੀ

ਸਮਾਂ ਬਹੁਤ ਸਾਰੀਆਂ ਸਮੱਸਿਆਵਾਂ ਨੂੰ ਆਪਣੇ ਆਪ ਹੱਲ ਕਰ ਦਿੰਦਾ ਹੈ। ਅੱਜ ਜਿਸ ਸਮੱਸਿਆ ਨੂੰ ਲੈ ਕੇ ਤੁਸੀਂ ਚਿੰਤਤ ਹੋ, ਹੋ ਸਕਦਾ ਹੈ ਸਮਾਂ ਉਸਨੂੰ ਆਪਣੇ ਆਪ ਹੱਲ ਕਰ ਦੇਵੇ।

—ਡੇਲ ਕਾਰਨੇਗੀ

ਸੁਖੀ ਰਹਿਣ ਲਈ ਸਿਰਫ ਅੱਜ ਦੇ ਦਾਇਰੇ ਵਿਚ ਰਹੋ।

—ਡੇਲ ਕਾਰਨੇਗੀ

ਜਦੋਂ ਮੈਂ ਇਕ ਕੰਮ ਹੱਥ ਵਿਚ ਲੈਂਦਾ ਹਾਂ ਓਦੋਂ ਦੂਸਰੇ ਦੀ ਚਿੰਤਾ ਬਿਲਕੁਲ ਛੱਡ ਦਿੰਦਾ ਹਾਂ।

—ਓਰਡਰਵੇ ਟੀਡ

ਜੇ ਮੈਂ ਚਿੰਤਾ ਦਾ ਤਿਆਗ ਨਾ ਕੀਤਾ ਹੁੰਦਾ, ਤਾਂ ਕਦੋਂ ਦਾ ਕਬਰ ਵਿਚ ਲੇਟ ਗਿਆ ਹੁੰਦਾ।

—ਕੌਨੀ ਮੇਕ

ਹਥੇਲੀ ਉਤੇ ਸਰ੍ਹੋਂ ਨਾ ਜਮਾਓ, ਹੋਣੀ ਨੂੰ ਸਵੀਕਾਰ ਕਰ ਲਵੋ।

—ਹੋਮਰ ਕ੍ਰਾਇ

'ਹੇ ਭਗਵਾਨ! ਜਿਸ ਗੱਲ ਨੂੰ ਮੈਂ ਬਦਲ ਨਹੀਂ ਸਕਦੀ, ਉਸਨੂੰ ਸਵੀਕਾਰ ਕਰਨ ਦਾ ਵਿਵੇਕ ਮੈਨੂੰ ਪ੍ਰਦਾਨ ਕਰ, ਜਿਸਨੂੰ ਮੈਂ ਬਦਲ ਸਕਾਂ ਉਸਨੂੰ ਬਦਲਣ ਦੀ ਮੈਨੂੰ ਹਿੰਮਤ ਦੇਹ। ਮੈਨੂੰ ਬੁੱਧੀ ਦੇਹ ਕਿ ਮੈਂ ਭਲੇ ਬੁਰੇ ਨੂੰ ਸਮਝ ਸਕਾਂ।'

—ਕੇਥਰੀਨ ਹਾਲਕੌਂਬ

ਖੁਸ਼ੀ ਉਹ ਬਹਾਰ ਹੈ, ਜਿਹੜੀ ਸੁੱਕੀਆਂ ਟਹਿਣੀਆਂ ਵਿਚੋਂ ਖੇੜਾ ਪੈਦਾ ਕਰਦੀ ਹੈ।

—ਜਸਵੰਤ ਸਿੰਘ ਕੰਵਲ

ਦੋਸਤ ਜ਼ਿੰਦਗੀ ਦਾ ਨਰੋਆ ਇਕਰਾਰ ਹੈ। ਇਹ ਉਹ ਬੈਂਕ ਹੈ ਜਿਥੇ ਜ਼ਿੰਦਗੀ ਦੇ ਭੇਦ ਜਮ੍ਹਾਂ ਕੀਤੇ ਜਾਂਦੇ ਹਨ। ਇਹ ਤਿਲਮਿਲਾਉਂਦੇ ਤੇ ਉਬਲਦੇ ਖਿਆਲਾਂ ਦੀ ਪਨਾਹਗਾਰ ਹੈ। ਬਹੁਤੀ ਵਾਰ ਇਹ ਜ਼ਖਮਾਂ ਨੂੰ ਵੀ ਮੱਲ੍ਹਮ-ਪੱਟੀ ਹੁੰਦਾ ਹੈ।

—ਜਸਵੰਤ ਸਿੰਘ ਕੰਵਲ

* ਵਿਵੇਕ ਨਾਲ ਖਰਚ ਕਰਨਾ ਸਿੱਖੋ
* ਆਪਣੇ ਬੱਚਿਆਂ ਨੂੰ ਪੈਸੇ ਦਾ ਆਦਰ ਕਰਨਾ ਸਿਖਾਓ।
* ਕਦੇ ਜੂਆ ਨਾ ਖੇਲ੍ਹੋ।
* ਅਜਿਹਾ ਬਜਟ ਬਣਾਓ ਜੋ ਤੁਹਾਡੀਆਂ ਜ਼ਰੂਰਤਾਂ ਦੇ ਸਾਂਚੇ ਵਿੱਚ ਢਲ ਜਾਵੇ।

—ਡੇਲ ਕਾਰਨੇਗੀ

ਅੱਜ ਉਹੀ ਖੂਬਸੂਰਤ 'ਕੱਲ੍ਹ' ਹੈ ਜਿਸਦੀ ਤੁਸੀਂ-ਕੱਲ੍ਹ ਚਿੰਤਾ ਕੀਤੀ ਸੀ ਫੇਰ ਮੈਂ ਕਿਵੇਂ ਕਹਿ ਸਕਦਾ ਹਾਂ ਕਿ ਜਿਸ ਗੱਲ ਦੇ ਲਈ ਮੈਂ ਚਿੰਤਤ ਹਾਂ, ਉਹ ਸਚਮੁਚ ਹੋਵੇਗੀ ਹੀ।

—ਡੇਲ ਕਾਰਨੇਗੀ

ਮੈਂ ਆਪਣੀਆਂ ਮੁਸ਼ਕਿਲਾਂ ਨੂੰ ਉਨ੍ਹਾਂ ਦੇ ਸਹੀ ਰੂਪ ਵਿਚ ਦੇਖਣ ਦਾ ਯਤਨ ਕਰਦਾ ਹਾਂ।

—ਵਿਲੀਅਮ ਲਿਯੋਨ ਫੇਲਪਸ

ਮੈਂ ਕੱਲ੍ਹ ਵੀ ਮੁਸੀਬਤਾਂ ਦਾ ਮੁਕਾਬਲਾ ਕੀਤਾ ਹੈ ਅਤੇ ਅੱਜ ਵੀ ਕਰ ਸਕਦੀ ਹਾਂ।

—ਡੋਰੋਥੀ ਡਿਕਸ

ਆਪਣੀਆਂ ਮੂਰਖਤਾਪੂਰਨ ਚਿੰਤਾਵਾਂ ਉੱਤੇ ਹੱਸਣ ਦਾ ਯਤਨ ਕਰੋ; ਅਤੇ ਫੇਰ ਤੁਸੀਂ ਵੇਖੋਗੇ ਕਿ ਤੁਸੀਂ ਉਨ੍ਹਾਂ ਚਿੰਤਾਵਾਂ ਨੂੰ ਹੱਸ ਕੇ ਮਿਟਾ ਦਿੱਤਾ ਹੈ।

—ਪਰਸੀ. ਐਚ. ਵ੍ਹਾਈਟਿੰਗ

ਖੁਦ ਭਗਵਾਨ ਵੀ ਮਨੁੱਖ ਦੇ ਕਰਮਾਂ ਦਾ ਵਿਚਾਰ ਉਸਦੀ ਮੌਤ ਤੋਂ ਪਹਿਲਾਂ ਨਹੀਂ ਕਰਦਾ। ਫੇਰ ਤੁਸੀਂ ਅਤੇ ਮੈਂ ਕਿਉਂ ਕਰੀਏ ?

—ਡਾਕਟਰ ਜਾਨਸਨ

'ਆਓ ਦੂਸਰੇ ਮਨੁੱਖਾਂ ਦੇ ਸਦਗੁਣਾਂ ਦੀ ਗਿਣਤੀ ਕਰੀਏ। ਫੇਰ ਚਾਪਲੂਸੀ ਨੂੰ ਭੁਲ ਜਾਓ। ਨਿਸ਼ਕਪਟ ਅਤੇ ਸੱਚੀ ਪ੍ਰਸੰਸਾ ਕਰੋ। ਸੱਚੇ ਦਿਲੋਂ ਕਰੋ ਅਤੇ ਪ੍ਰਸੰਸਾ ਕਰਦੇ ਸਮੇਂ ਕੰਜੂਸੀ ਤੋਂ ਕੰਮ ਨਾ ਲਵੋ ਅਤੇ ਫੇਰ ਦੇਖੋ ਲੋਕਾਂ ਨੂੰ ਤੁਹਾਡੇ ਸ਼ਬਦ ਕਿੰਨੇ ਪਿਆਰੇ ਲਗਦੇ ਹਨ, ਉਹਨਾਂ ਨੂੰ ਉਹ ਆਪਣੇ ਦਿਲ ਵਿਚ ਕਿੰਨਾ ਸੰਭਾਲ ਕੇ ਰੱਖਦੇ ਹਨ ਅਤੇ ਉਮਰ ਭਰ ਉਨ੍ਹਾਂ ਨੂੰ ਦੁਹਰਾਉਂਦੇ ਹਨ। ਤੁਸੀਂ ਜਦੋਂ ਉਨ੍ਹਾਂ ਨੂੰ ਭੁੱਲ ਚੁੱਕੇ ਹੋਵੋਗੇ, ਉਸਦੇ ਵਰ੍ਹਿਆਂ ਬਾਦ ਵੀ ਉਹ ਉਨ੍ਹਾਂ ਨੂੰ ਯਾਦ ਰੱਖਣਗੇ।'

—ਡੇਲ ਕਾਰਨੇਗੀ

ਸਾਦਗੀ ਕੁਦਰਤ ਦੀ ਪੁਸ਼ਾਕ ਹੈ। ਦੁੱਧ ਪੀਂਦੇ ਬੱਚੇ ਦੀ ਤਰ੍ਹਾਂ ਭੋਲੇ ਖ਼ਿਆਲ ਰਖਦੀ ਹੈ। ਸਮਾਂ ਤੇ ਸਰਮਾਇਆ ਦੋਵੇਂ ਬਚਾਂਦੀ ਹੈ।

—ਜਸਵੰਤ ਸਿੰਘ ਕੰਵਲ

ਨੀਂਦ ਚੁੱਪ ਤੇ ਸੁੱਖ ਦੋਵੇਂ ਹੈ। ਇਹ ਸਾਡੇ ਇਰਾਦੇ ਨਵੇਂ ਨਰੋਏ ਕਰਦੀ ਹੈ। ਮੌਤ ਦੇ ਬਚੇ ਮਸਾਲੇ ਤੋਂ ਬਣੀ ਹੈ।

—ਜਸਵੰਤ ਸਿੰਘ ਕੰਵਲ

ਸੁੱਤਿਆਂ ਨੂੰ ਜਾਗਣਾ ਤੇ ਸੁਸਤਾਂ ਨੂੰ ਬੇਕਰਾਰ ਹੋਣਾ ਚਾਹੀਦਾ ਹੈ।

ਰੁੱਠਿਆਂ ਨੂੰ ਮੰਨਣਾ ਤੇ ਚੁੱਪ ਕੀਤਿਆਂ ਨੂੰ ਬੋਲਣਾ ਚਾਹੀਦਾ ਹੈ।

ਕਿਉਂਕਿ ਬਹਾਰ ਆ ਗਈ ਹੈ, ਮੈਂ ਮੀਟੇ ਝੁੱਲ੍ਹਾਂ ਨੂੰ ਕੋਮਲ ਅਦਾ ਨਾਲ ਬਾਰ ਬਾਰ ਹਿਲਾਵਾਂਗਾ ਤੇ ਵੇਖਾਂਗਾ ਕਿ ਉਹ ਕਿੰਨਾ ਕੁ ਚਿਰ ਅਣ-ਮੁਸਕਰਾਏ ਰਹਿ ਸਕਦੇ ਹਨ।

ਉਸ ਤਲਾਬ ਦਾ ਪਾਣੀ ਸੜ ਜਾਵੇਗਾ ਜਿਸ ਵਿਚ ਹੋਰ ਕਿਧਰੋਂ ਨਵਾਂ ਨਹੀਂ ਪਾਇਆ ਜਾਂਦਾ। ਉਸ ਕੁੜੀ ਦਾ ਸੰਗੀਤ ਇਕ ਦਿਨ ਮੁਕ ਜਾਵੇਗਾ ਜਿਸ ਦੀ ਸਿਤਾਰ ਦੀਆਂ ਤਾਰਾਂ ਅਣ ਵੱਜੀਆਂ ਤੇ ਜ਼ੰਗਾਲੀਆਂ ਪਈਆਂ ਹਨ।

—ਜਸਵੰਤ ਸਿੰਘ ਕੰਵਲ

ਦੂਸਰੇ ਲੋਕਾਂ ਵਿਚ ਸੱਚੀ ਦਿਲਚਸਪੀ ਲਵੋ।

—ਡੇਲ ਕਾਰਨੇਗੀ

ਯਾਦ ਰੱਖੋ ਮਨੁੱਖ ਦਾ ਨਾਮ ਉਸਦੀ ਭਾਸ਼ਾ ਵਿਚ ਉਸਦੇ ਲਈ ਸਭ ਤੋਂ ਮਧੁਰ ਅਤੇ ਮਹੱਤਵਪੂਰਨ ਹੈ।

—ਡੇਲ ਕਾਰਨੇਗੀ

ਔਛੇ ਸਰੋਤਾ ਬਣੋ। ਦੂਸਰਿਆਂ ਨੂੰ ਉਨ੍ਹਾਂ ਦੇ ਆਪਣੇ ਵਿਸ਼ੇ ਵਿਚ ਗੱਲ ਕਰਨ ਲਈ ਹੱਲਾਸ਼ੇਰੀ ਦਿਓ।

—ਡੇਲ ਕਾਰਨੇਗੀ

* ਦੂਸਰੇ ਮਨੁੱਖ ਦੀ ਦਿਲਚਸਪੀ ਦੀਆਂ ਗੱਲਾਂ ਕਰੋ।
* ਦੂਸਰੇ ਵਿਅਕਤੀ ਨੂੰ ਮਹੱਤਵਪੂਰਨ ਅਨੁਭਵ ਕਰਾਓ—ਅਤੇ ਸੱਚੇ ਦਿਲੋਂ ਕਰਾਓ।

* ਮੁਸਕਰਾਓ। ਇਸ ਉੱਤੇ ਖਰਚ ਕੁਝ ਨਹੀਂ ਆਉਂਦਾ, ਪ੍ਰੰਤੂ ਇਹ (ਮੁਸਕਰਾਹਟ) ਪੈਦਾ ਬਹੁਤ ਕਰਦੀ ਹੈ।

* ਦੂਸਰੇ ਮਨੁੱਖ ਦੀਆਂ ਰਾਵਾਂ ਦਾ ਸਨਮਾਨ ਕਰੋ। ਕਦੇ ਕਿਸੇ ਨੂੰ ਨਾ ਕਹੋ ਕਿ ਉਹ ਗਲਤੀ ਤੇ ਹੈ।

* ਜੇ ਤੁਸੀਂ ਗਲਤੀ ਤੇ ਹੋ, ਤਾਂ ਆਪਣੀ ਗਲਤੀ ਨੂੰ ਤੁਰੰਤ ਅਤੇ ਜ਼ੋਰ ਦੇ ਨਾਲ ਸਵੀਕਾਰ ਕਰੋ।

—ਡੇਲ ਕਾਰਨੇਗੀ

ਵਹਿਮ ਪ੍ਰੇਸ਼ਾਨੀ ਦਾ ਸਭ ਤੋਂ ਵੱਡਾ ਭਰਾ ਹੈ ਤੇ ਜ਼ਿੰਦਗੀ ਵਿਚ ਸਭ ਤੋਂ ਭੈੜੀ ਬੀਮਾਰੀ ਹੈ। ਇਸ ਦਾ ਹਾਲੇ ਤੀਕ ਕੋਈ ਇਲਾਜ ਨਹੀਂ ਲੱਭਿਆ ਗਿਆ।

—ਜਸਵੰਤ ਸਿੰਘ ਕੰਵਲ

ਉਦਾਸੀ ਜ਼ਿੰਦਗੀ ਦੀ ਖ਼ਿਜ਼ਾਂ ਹੈ। ਇਸ ਵਿਚ ਆਸ਼ਾ ਦੇ ਫੁੱਲ, ਹਸਰਤਾਂ ਦੇ ਪੱਤੇ ਟੁੱਟ ਜਾਂਦੇ ਹਨ। ਰੁੱਖੀ ਹਨੇਰੀ ਦੀ ਤਰ੍ਹਾਂ ਆਉਂਦੀ ਹੈ ਤੇ ਅਣਦੱਸਿਆਂ ਚਲੀ ਜਾਂਦੀ ਹੈ।

—ਜਸਵੰਤ ਸਿੰਘ ਕੰਵਲ

ਕੇਵਲ ਮੌਤ ਹੀ ਵਡੇਰੀ ਸ਼ਾਂਤੀ ਹੈ। ਜ਼ਿੰਦਗੀ ਦਾ ਅੰਤ ਮੌਤ ਹੈ।
ਚੰਦ ਛੁਪ ਜਾਣ ਲਈ ਚੜ੍ਹਦਾ ਹੈ।
ਫੁੱਲ ਟੁੱਟ ਜਾਣ ਲਈ ਖਿੜਦਾ ਹੈ।
ਬੰਦਾ ਮਰ ਜਾਣ ਲਈ ਜੰਮਦਾ ਹੈ।

—ਜਸਵੰਤ ਸਿੰਘ ਕੰਵਲ

ਸਫਲ ਮੌਤ ਜ਼ਿੰਦਗੀ ਦੀ ਪੂਰਨਤਾ ਹੈ।

—ਜਸਵੰਤ ਸਿੰਘ ਕੰਵਲ

* ਜੇ ਤੁਸੀਂ ਲੋਕਾਂ ਨੂੰ ਆਪਣੇ ਵਿਚਾਰਾਂ ਦਾ ਬਨਾਉਣਾ ਚਾਹੁੰਦੇ ਹੋ ਤਾਂ ਦੂਸਰੇ ਮਨੁੱਖਾਂ ਨੂੰ ਜ਼ਿਆਦਾ ਗੱਲਾਂ ਕਰਨ ਦਿਓ।

* ਦੂਸਰੇ ਵਿਅਕਤੀ ਨੂੰ ਅਨੁਭਵ ਕਰਨ ਦਿਓ ਕਿ ਵਿਚਾਰ ਉਸੇ ਦਾ ਹੈ।

* ਦੂਸਰੇ ਵਿਅਕਤੀ ਦੇ ਦ੍ਰਿਸ਼ਟੀਕੋਣ ਨਾਲ ਚੀਜ਼ਾਂ ਨੂੰ ਵੇਖਣ ਦਾ ਨਿਸ਼ਕਪਟਤਾ ਪੂਰਬਕ ਯਤਨ ਕਰੋ।

* ਦੂਸਰੇ ਵਿਅਕਤੀ ਦੇ ਵਿਚਾਰਾਂ ਅਤੇ ਇੱਛਾਵਾਂ ਦੇ ਨਾਲ ਹਮਦਰਦੀ ਪ੍ਰਗਟ ਕਰੋ।

* ਦੂਸਰੇ ਵਿਅਕਤੀ ਦੇ ਦੋਸ਼ ਕੱਢਣ ਤੋਂ ਪਹਿਲਾਂ ਆਪਣੀਆਂ ਭੁੱਲਾਂ ਦੀ ਚਰਚਾ ਕਰੋ।

* ਸਿੱਧਾ ਹੁਕਮ ਦੇਣ ਦੀ ਬਜਾਇ ਪ੍ਰਸ਼ਨ ਕਰੋ।

* ਕਿਸੇ ਮਨੁੱਖ ਦੇ ਗੌਰਵ ਨੂੰ ਸੱਟ ਪਹੁੰਚਾਉਣੀ ਇਕ ਅਪਰਾਧ ਹੈ।

* ਦੂਸਰੇ ਦੀ ਥੋੜ੍ਹੀ ਤੋਂ ਥੋੜ੍ਹੀ ਉੱਨਤੀ ਦੀ ਅਤੇ ਹਰੇਕ ਉੱਨਤੀ ਦੀ ਪ੍ਰਸੰਸਾ ਕਰੋ।

ਦਿਲੋਂ ਪ੍ਰਸੰਨਤਾ ਪ੍ਰਗਟ ਕਰੋ ਅਤੇ ਖੁਲ੍ਹ ਦਿਲੀ ਨਾਲ ਪ੍ਰਸੰਸਾ ਕਰੋ।

* ਦੂਸਰੇ ਮਨੁੱਖ ਨੂੰ ਚੰਗਾ ਕਹੋ ਜਿਸ ਨਾਲ ਉਹ ਸਚਮੁਚ ਚੰਗਾ ਬਣਨ ਦਾ ਯਤਨ ਕਰੇ।

—ਡੇਲ ਕਾਰਨੇਗੀ

ਗੁਲਾਮੀ ਜਹਾਲਤ ਹੈ। ਬੰਦਸ਼ਾਂ ਦੇ ਕਾਨੂੰਨ ਗੁਲਾਮੀ ਅਖਵਾਉਂਦੇ ਹਨ। ਇਹ ਜ਼ਿੰਦਗੀ ਨੂੰ ਜੇਲ੍ਹ ਕਰਦੀ ਹੈ। ਇਹਦੇ ਸੁਪਨੇ ਵੀ ਜ਼ਿੰਦਗੀ ਲਈ ਗੁਨਾਹ ਹਨ।

—ਜਸਵੰਤ ਸਿੰਘ ਕੰਵਲ

ਗਿਆਨ ਜੀਵਨ-ਗੁੰਝਲਾਂ ਦਾ ਹੱਲ ਹੈ। ਗਿਆਨ ਉਹ ਦਾਰੂ ਹੈ, ਜਿਸ ਨਾਲ ਬੀਮਾਰ ਜ਼ਿੰਦਗੀ ਸਦੀਵੀ ਅਰੋਗ ਹੋ ਜਾਂਦੀ ਹੈ। ਇਹ ਮੂਲ ਦੀ ਪਛਾਣ ਹੈ।

—ਜਸਵੰਤ ਸਿੰਘ ਕੰਵਲ

* ਚਿੰਤਤ ਵਿਅਕਤੀ ਨੂੰ ਚਾਹੀਦਾ ਹੈ ਕਿ ਉਹ ਹਰ ਵਕਤ ਵਿਅਸਤ ਰਹੇ, ਨਹੀਂ ਤਾਂ ਨਿਰਾਸ਼ਾ ਵਿਚ ਡੁੱਬ ਜਾਵੇਗਾ।

* ਯਾਦ ਰੱਖੋ ਕਿ ਜੀਵਨ ਤੁੱਛ ਗੱਲਾਂ ਵਿਚ ਗਵਾਉਣ ਦੇ ਲਈ ਨਹੀਂ ਹੈ।

* ਚਿੰਤਾ ਤੁਹਾਨੂੰ ਮਿਟਾ ਦੇਵੇ, ਉਸ ਤੋਂ ਪਹਿਲਾਂ ਤੁਸੀਂ ਚਿੰਤਾ ਨੂੰ ਮਿਟਾ ਦੇਵੋ।

* ਹੇ ਪ੍ਰਭੂ ! ਮੈਨੂੰ ਬੁੱਧੀ ਦੇਹ ਕਿ ਮੈਂ ਜਿਨ੍ਹਾਂ ਗੱਲਾਂ ਨੂੰ ਬਦਲ ਨਾ ਸਕਾਂ, ਉਨ੍ਹਾਂ ਨੂੰ ਸਵੀਕਾਰ ਕਰ ਲਵਾਂ।

ਮੈਨੂੰ ਸਾਹਸ ਦੇਹ ਕਿ ਹੋ ਸਕੇ ਤਾਂ ਸਥਿਤੀ ਨੂੰ ਬਦਲ ਦੇਵਾਂ,
ਮੈਨੂੰ ਬੁੱਧੀ ਦੇਹ ਕਿ ਮੈਂ ਭਲਾ ਬੁਰਾ ਪਹਿਚਾਣ ਸਕਾਂ।

—ਡੇਲ ਕਾਰਨੇਗੀ

ਇਕ ਬੁਜ਼ਦਿਲ ਦੀ ਪਤਨੀ ਹੋਣ ਨਾਲੋਂ ਇਕ ਬਹਾਦਰ ਆਦਮੀ ਦੀ ਵਿਧਵਾ ਹੋਣ ਵਿਚ ਵਧੇਰੇ ਮਾਣ ਹੈ।

—ਡੋਲੋਰਸ ਇਥਾਰੂਰੀ

ਮੂੰਹ ਮਨੁੱਖ ਦੇ ਸਰੀਰ ਦਾ ਚਿੱਤਰ ਹੈ। ਇਹਦੇ ਤੋਂ ਉਹਦੇ ਸਰੀਰ ਦਾ ਸੁਹੱਪਣ ਜਾਂ ਕੋਹਜ ਪਛਾਣਿਆ ਜਾਂਦਾ ਹੈ। ਬੋਲੀ ਮਨੁੱਖ ਦੀ ਆਤਮ ਦਾ ਚਿੱਤਰ ਹੈ—ਇਹਦੇ ਤੋਂ ਉਹਦੀ ਆਤਮਾ ਦਾ ਵਧੀਆ ਘਟੀਆ ਹੋਣਾ ਦਿਸ ਪੈਂਦਾ ਹੈ।

—ਗੁਰਬਖ਼ਸ਼ ਸਿੰਘ ਪ੍ਰੀਤਲੜੀ

ਜਿਹੜਾ ਵੀ ਕੋਈ ਬਿਨਾਂ ਬੋਲੀ ਜਾਣਿਆਂ ਕਵਿਤਾ ਲਿਖਣ ਦੀ ਹਿੰਮਤ ਕਰਦਾ ਹੈ ਉਹ ਉਸ ਪਾਗਲ ਵਾਂਗ ਹੈ, ਜਿਹੜਾ ਹੜ੍ਹ ਆਏ ਦਰਿਆ ਵਿਚ ਛਾਲ ਮਾਰ ਦਿੰਦਾ ਹੈ, ਪਰ ਤੈਰਨਾ ਨਹੀਂ ਜਾਣਦਾ।

—ਰਸੂਲ ਹਮਜ਼ਾਤੋਵ

ਇਕ ਭੈਣ ਦਾ ਪਿਆਰ ਸਚਮੁਚ ਹੀ ਅਨਮੋਲ ਤੋਹਫ਼ਾ ਹੁੰਦਾ ਹੈ।

—ਲਾਲਾ ਹਰਦਿਆਲ

ਭਾਸ਼ਾ ਕੇਵਲ ਕਿੱਤੇ ਦੇ ਨਜ਼ਰੀਏ ਤੋਂ ਹੀ ਨਹੀਂ ਦੇਖਣੀ ਚਾਹੀਦੀ ਸਗੋਂ ਇਸਨੂੰ

ਸਵੈ-ਸੱਭਿਅਤਾ ਦੇ ਲਈ ਸਿੱਖਿਆ ਜਾਣਾ ਚਾਹੀਦਾ ਹੈ।

—ਲਾਲਾ ਹਰਦਿਆਲ

ਬੁਢਾਪਾ ਜ਼ਿੰਦਗੀ ਦਾ ਆਖਰੀ ਪੜਾਅ ਹੈ ਜਾਂ ਜ਼ਿੰਦਗੀ ਦੀਆਂ ਪਿਛਲੀਆਂ ਘੜੀਆਂ ਬੁਢਾਪਾ ਹੁੰਦੀਆਂ ਹਨ। ਪੂਰਬ ਤੋਂ ਚੜ੍ਹਿਆ ਸੂਰਜ ਪੱਛਮ ਵਿਚ ਲੁਕਦਾ ਹੈ। ਸ਼ਾਮ ਦਾ ਜਗਿਆ ਦੀਵਾ ਸਵੇਰ ਨੂੰ ਬੁਝ ਜਾਂਦਾ ਹੈ। ਜ਼ਿੰਦਗੀ ਦਾ ਚਾਨਣ ਬਚਪਨ ਵਿਚ ਉਦੇ ਹੁੰਦਾ ਹੈ ਤੇ ਬੁਢਾਪੇ ਵਿਚ ਹਨੇਰਾ ਛਾ ਜਾਂਦਾ ਹੈ। ਇਹ ਤਜਰਬਿਆਂ ਭਰੀ ਸਿਆਣਪ ਹੁੰਦਾ ਹੈ।

—ਜਸਵੰਤ ਸਿੰਘ ਕੰਵਲ

ਜ਼ਿੰਮੇਵਾਰੀ ਆਜ਼ਾਦੀ ਦੀ ਸੂਚਨਾ ਹੈ। ਇਸਦਾ ਅਹਿਸਾਸ ਸਵੈਮਾਣ ਜਗਾਂਦਾ ਹੈ। ਇਹ ਜ਼ਿੰਦਗੀ ਨੂੰ ਖ਼ਬਰਦਾਰ ਕਰਦੀ ਹੈ ਖ਼ਤਰਿਆਂ ਅਤੇ ਨਾਕਾਮੀਆਂ ਤੋਂ।

—ਜਸਵੰਤ ਸਿੰਘ ਕੰਵਲ

'ਹੇ ਪ੍ਰਭੂ, ਮੈਨੂੰ ਆਪਣੀ ਸ਼ਾਂਤੀ ਦਾ ਉਪਕਰਣ ਬਣਾ ਤਾਂ ਕਿ ਮੈਂ ਘ੍ਰਿਣਾ ਦੇ ਬਦਲੇ ਪ੍ਰੇਮ, ਉਪਕਾਰ ਦੇ ਬਦਲੇ ਮੁਆਫ਼ੀ, ਨਿਰਾਸ਼ਾ ਦੇ ਬਦਲੇ ਆਸ਼ਾ, ਅੰਧਕਾਰ ਦੇ ਬਦਲੇ ਰੌਸ਼ਨੀ ਅਤੇ ਉਦਾਸੀ ਦੇ ਬਦਲੇ ਖੁਸ਼ੀਆਂ ਦੇ ਭਾਵ ਪ੍ਰਗਟਾਅ ਸਕਾਂ।'

'ਹੇ ਪਰਮ ਪਿਤਾ ਪ੍ਰਮਾਤਮਾ, ਮੈਨੂੰ ਵਰਦਾਨ ਦੇਹ ਕਿ ਮੈਂ ਆਪਣੇ ਧੀਰਜ ਦੀ ਪ੍ਰਵਾਹ ਨਾ ਕਰਕੇ ਦੂਸਰਿਆਂ ਨੂੰ ਧੀਰਜ ਦੇ ਸਕਾਂ। ਖ਼ੁਦ ਨੂੰ ਸਮਝਾਉਣ ਦੀ ਪ੍ਰਵਾਹ ਨਾ ਕਰਕੇ ਦੂਸਰਿਆਂ ਨੂੰ ਸਮਝਾ ਸਕਾਂ, ਦੂਸਰਿਆਂ ਦਾ ਪਿਆਰਾ ਬਣਨ ਦੀ ਲਾਲਸਾ ਨਾ ਰੱਖ ਕੇ ਉਹਨਾਂ ਨੂੰ ਪਿਆਰ ਕਰ ਸਕਾਂ।'

—ਡੇਲ ਕਾਰਨੇਗੀ

* ਆਰਾਮ ਕਰਨ ਦੀ ਕਲਾ ਸਿੱਖਣ ਲਈ ਬਿੱਲੀ ਦਾ ਅਧਿਐਨ ਕਰੋ, ਮੈਂ ਕਦੇ ਅਜਿਹੀ ਬਿੱਲੀ ਨਹੀਂ ਦੇਖੀ ਜੋ ਥੱਕੀ ਹੋਈ ਹੋਵੇ।

* ਥੱਕਣ ਤੋਂ ਪਹਿਲਾਂ ਹੀ ਆਰਾਮ ਕਰ ਲਵੋ। ਇਸ ਨਾਲ ਤੁਸੀਂ ਜ਼ਿਆਦਾ ਕੰਮ ਕਰ ਸਕੋਗੇ।

* ਆਪਣੀ ਆਲੋਚਨਾ ਖੁਦ ਕਰਨੀ ਸਿੱਖੋ ਕਿਉਂਕਿ ਕੋਈ ਵੀ ਮਨੁੱਖ ਆਪਣੇ ਆਪ ਵਿਚ ਪੂਰਨ ਨਹੀਂ ਹੈ।

* ਤੁਹਾਡੀ ਅਣਉਚਿਤ ਆਲੋਚਨਾ ਅਸਿੱਧੇ ਰੂਪ ਵਿਚ ਤੁਹਾਡੀ ਪ੍ਰਸ਼ੰਸਾ ਹੀ ਹੈ। ਯਾਦ ਰੱਖੋ, ਕੋਈ ਵੀ ਵਿਅਕਤੀ ਮਰੇ ਹੋਏ ਕੁੱਤੇ ਨੂੰ ਲੱਤ ਨਹੀਂ ਮਾਰਦਾ।

* ਆਪਣੇ ਲਾਭ ਨੂੰ ਲੈ ਕੇ ਡੀਂਗਾਂ ਮਾਰਨਾ ਜ਼ਿੰਦਗੀ ਵਿਚ ਮਹੱਤਵ ਨਹੀਂ ਰੱਖਦਾ। ਇਹ ਤਾਂ ਇਕ ਮੂਰਖ ਵੀ ਕਰ ਸਕਦਾ ਹੈ। ਅਸਲ ਵਿਚ ਘਾਟੇ ਨੂੰ ਲਾਭ ਵਿਚ ਬਦਲਣ ਵਿਚ ਹੀ ਮਨੁੱਖ ਦੀ ਆਪਣੀ ਵਿਸ਼ੇਸ਼ਤਾ ਹੈ।

* ਦੂਸਰਿਆਂ ਦੀ ਨਕਲ ਨਾ ਕਰ ਕੇ ਆਪਣੇ ਆਪ ਨੂੰ ਪਹਿਚਾਣੋ ਅਤੇ ਜੋ ਤੁਸੀਂ ਹੋ, ਉਹੀ ਬਣੇ ਰਹੋ।

* ਆਪਣੇ ਵਰਦਾਨਾਂ ਨੂੰ ਯਾਦ ਰੱਖੋ ਅਤੇ ਕਠਿਨਾਈਆਂ ਨੂੰ ਭੁਲਾ ਦਿਓ।

—ਡੇਲ ਕਾਰਨੇਗੀ

ਪੱਥਰ ਕਠੋਰਤਾ ਦਾ ਆਖਰੀ ਨਮੂਨਾ ਹੈ, ਪਰ ਬੇਵਫ਼ਾਈ ਇਸ ਤੋਂ ਵੀ ਹਜ਼ਾਰ ਗੁਣਾ ਬੇਕਿਰਕ ਹੁੰਦੀ ਹੈ।

—ਜਸਵੰਤ ਸਿੰਘ ਕੰਵਲ

ਇਨ੍ਹਾਂ ਪੰਜਾਂ ਦਾ ਕੋਈ ਮਜ਼ਹਬ ਨਹੀਂ ਹੁੰਦਾ: ਬੱਚਾ, ਸ਼ਾਇਰ, ਪਾਗਲ, ਗਿਆਨੀ ਅਤੇ ਵੇਸਵਾ।

—ਜਸਵੰਤ ਸਿੰਘ ਕੰਵਲ

ਦੂਸਰਿਆਂ ਦਾ ਭਲਾ ਸਿਰਫ ਕ੍ਰਿਤਗਯਤਾ ਪ੍ਰਾਪਤ ਕਰਨ ਲਈ ਨਾ ਕਰੋ। ਯਾਦ ਰੱਖੋ ਕਿ ਈਸਾ ਨੇ ਦਸ ਕੋਹੜੀਆਂ ਦਾ ਇਲਾਜ ਕੀਤਾ ਸੀ ਪ੍ਰੰਤੂ ਕੇਵਲ ਇੱਕ ਨੇ ਹੀ ਉਨ੍ਹਾਂ ਨੂੰ ਧੰਨਵਾਦ ਦਿੱਤਾ। ਸੋ ਜਿੰਨੀ ਕ੍ਰਿਤਗਯਤਾ ਦੂਸਰਿਆਂ ਤੋਂ ਈਸਾ ਨੂੰ ਮਿਲੀ ਉਸ ਤੋਂ ਜ਼ਿਆਦਾ ਦੀ ਆਸ ਕਿਉਂ ਕਰੀਏ?

—ਡੇਲ ਕਾਰਨੇਗੀ

ਜੋ ਵਿਅਕਤੀ ਤੁਹਾਨੂੰ ਪਸੰਦ ਨਹੀਂ ਉਸਦੇ ਬਾਰੇ ਸੋਚ ਵਿਚਾਰ ਕੇ ਇਕ ਪਲ ਵੀ ਬਰਬਾਦ ਨਾ ਕਰੋ।

—ਡੇਲ ਕਾਰਨੇਗੀ

ਫ਼ਰਿਸ਼ਤੇ ਸੇ ਬਿਹਤਰ ਹੈ ਇਨ੍ਸਾਨ ਬਨਨਾ
ਮਗਰ ਇਸ ਮੇ ਲਗਤੀ ਹੈ ਮਿਹਨਤ ਜ਼ਿਆਦਾ।

—ਡਾ. ਟੀ. ਆਰ. ਸ਼ਰਮਾ

ਇਕ ਹਜ਼ਾਰ ਚੰਗੀਆਂ ਗੱਲਾਂ ਕਹਿਣ ਨਾਲੋਂ ਇੱਕ-ਦੋ ਚੰਗੀਆਂ ਗੱਲਾਂ ਕਰਨਾ ਹਜ਼ਾਰ ਗੁਣਾ ਚੰਗਾ ਹੁੰਦਾ ਹੈ।

—ਇਕ ਕਹਾਵਤ

ਹਰ ਨਵੀਂ ਸਿੱਖੀ ਭਾਸ਼ਾ ਨਾਲ ਤੁਹਾਨੂੰ ਇਕ ਨਵੀਂ ਰੂਹ ਮਿਲਦੀ ਹੈ।

—ਅਗਿਆਤ

ਸਾਨੂੰ ਚੰਗੀਆਂ ਮਾਵਾਂ ਦਿਓ, ਮੈਂ ਤੁਹਾਨੂੰ ਚੰਗੀ ਕੌਮ ਦਿਆਂਗਾ।

—ਨੈਪੋਲੀਅਨ

ਜੋ ਕੁਝ ਮੈਂ ਹਾਂ, ਜਾਂ ਹੋਣ ਦੀ ਆਸ ਰਖਦਾ ਹਾਂ, ਆਪਣੀ ਫ਼ਰਿਸ਼ਤਿਆਂ ਵਰਗੀ ਮਾਂ ਦਾ ਸਦਕਾ ਹਾਂ।

—ਅਬਰਾਹਮ ਲਿੰਕਨ

ਮਨੁੱਖ ਉਹੀ ਕੁਝ ਹੁੰਦੇ ਹਨ ਜੋ ਉਹਨਾਂ ਦੀਆਂ ਮਾਵਾਂ ਉਹਨਾਂ ਨੂੰ ਬਣਾਉਂਦੀਆਂ ਹਨ।

—ਐਮਰਸਨ

ਮਾਂ, ਰੱਬ ਦਾ ਹੀ ਦੂਸਰਾ ਨਾਮ ਹੈ ਜਿਹੜਾ ਛੋਟੇ-ਛੋਟੇ ਬੱਚਿਆਂ ਦੇ ਬੁੱਲ੍ਹਾਂ ਅਤੇ ਦਿਲਾਂ ਵਿਚੋਂ ਨਿਕਲਦਾ ਹੈ।

—ਥੈਕਰੇ

ਦੁੱਖ ਦੇਣ ਵਾਲਾ ਹੀ ਜੇ ਦੁੱਖ ਸੁਣ ਲੈਂਦਾ,
ਜ਼ਿੰਦਗੀ ਦਾ ਸਾਰਾ ਗਿਲਾ ਮੁੱਕ ਜਾਂਦਾ।

—ਜਸਵੰਤ ਸਿੰਘ ਕੰਵਲ

ਗੁਰੂਦੇਵ ਦੀਵਾ ਹੈ, ਜਿਸ ਵਿਚ ਸ਼ਿਸ਼ ਦੀ ਅੰਨ੍ਹੀ ਆਤਮਾ ਚਾਨਣ ਪਾਉਂਦੀ ਹੈ। ਗੁਰੂਦੇਵ ਉਹ ਸੋਮਾ ਹੁੰਦਾ ਹੈ, ਜਿਸ ਵਿਚ ਨਹਾ ਕੇ ਸ਼ਿਸ਼ ਦੇ ਗੁਨਾਹ ਨੇਕੀਆਂ ਬਣ ਜਾਂਦੇ ਹਨ।

—ਜਸਵੰਤ ਸਿੰਘ ਕੰਵਲ

ਪ੍ਰਿਯਾ ਦਾ ਦਰ ਜ਼ਿੰਦਗੀ ਦਾ ਬੂਹਾ ਹੁੰਦਾ ਹੈ, ਜਿਸ ਨੂੰ ਪ੍ਰੇਮੀ ਦੀ ਭੁੱਖੀ ਖ਼ਾਹਸ਼ ਬਾਰ ਬਾਰ ਖੜਕਾਂਦੀ ਹੈ।

—ਜਸਵੰਤ ਸਿੰਘ ਕੰਵਲ

ਮਨੁੱਖ ਬਹੁਤ ਢੋਂਗੀ ਜੀਵ ਹੈ—ਉਹ ਦੂਸਰਿਆਂ ਨੂੰ ਉਹੀ ਸਿਖਾਉਣ ਦਾ ਯਤਨ ਕਰਦਾ ਹੈ, ਜਿਸਨੂੰ ਖ਼ੁਦ ਕਦੇ ਨਹੀਂ ਸਮਝਦਾ।

—ਜੈ ਸ਼ੰਕਰ ਪ੍ਰਸਾਦ

ਜੰਗਲੀ ਜਾਨਵਰ ਕਦੇ ਵੀ ਕਿਸੇ ਨੂੰ ਸ਼ੁਗਲ ਲਈ ਨਹੀਂ ਮਾਰਦੇ। ਇਹ ਕੇਵਲ ਆਦਮੀ ਹੀ ਹੈ ਜੋ ਆਪਣੇ ਹਮ-ਨਸਲਾਂ ਨੂੰ ਤਸੀਹੇ ਦੇਣ ਅਤੇ ਮਾਰਨ ਵਿਚ ਖੁਸ਼ੀ ਮਹਿਸੂਸ ਕਰਦਾ ਹੈ।

—ਜੇਮਜ਼-ਏ-ਫਰੂਡ

ਪਿਆਰ ਦੀ ਤਾਸੀਰ ਇਕ ਫੁੱਲ ਵਰਗੀ ਹੈ ਜਿਹੜਾ ਨਾ ਬੋਲਣ ਤੇ ਵੀ ਆਪਣੀ ਸੁਗੰਧੀ ਅੰਦਰ ਘੁੱਟ ਕੇ ਨਹੀਂ ਰੱਖ ਸਕਦਾ।

—ਜਸਵੰਤ ਸਿੰਘ ਕੰਵਲ

ਆਰਥਿਕ ਲੋਕਤੰਤਰ ਤੋਂ ਬਿਨਾਂ ਰਾਜਨੀਤਕ ਲੋਕਤੰਤਰ ਅਰਥਹੀਣ ਹੈ।

—ਕੋਲ

ਲੋਕਤੰਤਰ ਅਜਿਹੀ ਸਰਕਾਰ ਹੈ ਜਿਸ ਵਿਚ ਹਰ ਵਿਅਕਤੀ ਦਾ ਹਿੱਸਾ ਹੋਵੇ।

—ਪ੍ਰੋ. ਸੀਲੇ

ਵੋਟ (ਮਤ-ਪਰਚੀ) ਬੰਦੂਕ ਦੀ ਗੋਲੀ ਨਾਲੋਂ ਵੱਧ ਸ਼ਕਤੀਸ਼ਾਲੀ ਹੈ।

—ਅਬਰਾਹਮ ਲਿੰਕਨ

ਪਿਆਰ ਵਿੱਚ ਆਦਮੀ ਸੁਪਨਿਆਂ ਵਿਚ ਖੋਇਆ ਰਹਿੰਦਾ ਹੈ ਪ੍ਰੰਤੂ ਵਿਆਹ ਹੁੰਦੇ ਸਾਰ ਹੀ ਉਸਦੀਆਂ ਅੱਖਾਂ ਖੁਲ੍ਹ ਜਾਂਦੀਆਂ ਹਨ।

—ਅਲੈਗਜ਼ਾਂਡਰ ਪੋਪ

ਆਪਣੇ ਆਪ ਨੂੰ ਤੁੱਛ ਅਤੇ ਨੀਚ ਸਮਝਣਾ ਬਹੁਤ ਹਾਨੀਕਾਰਕ ਹੈ।

—ਸਵੇਟ ਮਾਰਡਨ

ਜ਼ਿੰਦਗੀ ਨੂੰ ਪਿਆਰ ਸ਼ਿੰਗਾਰਦਾ ਤੇ ਬੇਹੋਸ਼ ਬਣਾਉਂਦਾ ਹੈ। ਬਿਰਹੋਂ ਸਾੜਦਾ ਤੇ ਸੁਕਾਂਦਾ ਹੈ ਪਰ ਆਸ਼ਾ ਲਾਰਾ ਦੇ ਕੇ ਮੁੜ ਜੀਊਣ ਲਈ ਮਜਬੂਰ ਕਰਦੀ ਹੈ।

—ਜਸਵੰਤ ਸਿੰਘ ਕੰਵਲ

ਜਿਹੜੀਆਂ ਗੱਲਾਂ ਪ੍ਰੇਮੀ ਆਪਣੀ ਪ੍ਰਿਯਾ ਕੋਲ ਨਹੀਂ ਕਹਿ ਸਕਦਾ, ਉਹ ਫੁੱਲਾਂ ਅਤੇ ਪੰਛੀਆਂ ਨੂੰ ਸੁਣਾਂਦਾ ਹੈ। ਪੰਛੀ ਤੇ ਫੁੱਲ ਉਸਦੇ ਪਾਗਲਪਣ ਉੱਤੇ ਹੱਸ ਛੱਡਦੇ ਹਨ।

—ਜਸਵੰਤ ਸਿੰਘ ਕੰਵਲ

ਚੱਲਣ ਵਾਲੇ ਦਾ ਕਦੇ ਕਿਸੇ ਰਾਹ ਨਹੀਂ ਰੋਕਿਆ। ਚੰਨ ਤੀਕ ਰਸਾਈ ਅਸੰਭਵ ਨਹੀਂ, ਯਤਨਾਂ ਦੀ ਲੋੜ ਹੈ।

—ਜਸਵੰਤ ਸਿੰਘ ਕੰਵਲ

ਕਵਿਤਾ ਜਜ਼ਬਿਆਂ ਦਾ ਹੜ੍ਹ ਹੈ।

—ਵਰਡਜ਼ਵਰਥ

ਅਨੰਦ ਦਾ ਪਹਿਲਾ ਪੜਾਅ ਹੈ—ਤੰਦਰੁਸਤੀ।

—ਕੰਨਟਿਨਸ

ਬਹੁਤੀਆਂ ਇਸਤਰੀਆਂ ਆਪਣੇ ਕੱਪੜਿਆਂ ਤੋਂ ਛੁਟ ਹੋਰ ਕੁਝ ਨਹੀਂ ਸੋਚਦੀਆਂ।

—ਡਿਮੋਰੀਅਰ

ਬਦਲਾ ਲੈਣ ਅਤੇ ਪ੍ਰੇਮ ਕਰਨ ਵਿਚ ਇਸਤਰੀ ਪੁਰਸ਼ ਤੋਂ ਵੱਧ ਨਿਰਦਈ ਹੈ।

—ਨਿਤਸ਼ੇ

ਚੰਗੀ ਇਸਤਰੀ ਕੰਡੇਦਾਰ ਝਾੜੀ ਨੂੰ ਫੁੱਲ ਬਣਾਉਂਦੀ ਹੈ ਅਤੇ ਗਰੀਬ ਤੋਂ ਗਰੀਬ ਘਰ ਨੂੰ ਵੀ ਸਵਰਗ ਬਣਾ ਸਕਦੀ ਹੈ।

—ਗੋਲਡ ਸਮਿਥ

ਸ਼ਹਿਰਾਂ ਵਿਚ ਕਰੋੜਾਂ ਲੋਕ ਇਕੱਠੇ ਰਹਿੰਦੇ ਹੋਏ ਵੀ ਇਕੱਲੇ ਹਨ।

—ਥੋਰੋ

ਮਾਨਵ ਜਾਤੀ ਨੂੰ ਏਕਤਾ ਦਾ ਪਾਠ ਕੀੜੀਆਂ ਤੋਂ ਸਿੱਖਣਾ ਚਾਹੀਦਾ ਹੈ।

—ਅਗਿਆਤ

ਹਮੇਸ਼ਾ ਅਤੇ ਹਰ ਹਾਲ ਵਿਚ ਹਿੰਦੂ-ਮੁਸਲਮਾਨ ਏਕਤਾ ਸਾਡੇ ਜੀਵਨ ਦੀ ਬੁਨਿਆਦ ਹੈ ਅਤੇ ਹੋਣੀ ਵੀ ਚਾਹੀਦੀ ਹੈ।

—ਮਹਾਤਮਾ ਗਾਂਧੀ

ਸਮੁੰਦਰ ਨਾਲੋਂ ਸ਼ਰਾਬ ਨੇ ਮਨੁੱਖ ਨੂੰ ਵਧੇਰੇ ਡੋਬਿਆ ਹੈ।

—ਸਾਂਇਰਸ

ਹੱਥਾਂ ਤੋਂ ਪਹਿਲਾਂ ਦਿਮਾਗ ਨੂੰ ਹਥਿਆਰਬੰਦ ਕਰਨਾ ਜ਼ਰੂਰੀ ਹੈ।

—ਗੋਰਕੀ

ਨਿਰਲੱਜ ਹਾਰ ਕੇ ਵੀ ਨਹੀਂ ਹਾਰਦਾ, ਮਰ ਕੇ ਵੀ ਨਹੀਂ ਮਰਦਾ।

—ਜੈ ਸ਼ੰਕਰ ਪ੍ਰਸਾਦ

ਯਾਦ ਬੀਤੇ ਅਨੰਦ ਨੂੰ ਸਾਂਭ ਕੇ ਰੱਖਦੀ ਹੈ। ਉਦਾਸ ਹੋਈ ਜ਼ਿੰਦਗੀ ਇਸਦੀ ਹੋਂਦ ਸਦਕਾ ਖਿੜ ਪੈਂਦੀ ਹੈ।

—ਜਸਵੰਤ ਸਿੰਘ ਕੰਵਲ

ਹਨੇਰਾ ਚੰਗਾ ਹੈ, ਜੇ ਚਾਨਣ ਵਿਚ ਕੋਈ ਲਿਸ਼ਕ ਨਹੀਂ।
ਮੌਤ ਅਤਿ ਚੰਗੇਰੀ ਹੈ, ਜੇ ਜੀਵਨ ਵਿਚ ਕੋਈ ਸੁਆਦ ਨਹੀਂ।

—ਜਸਵੰਤ ਸਿੰਘ ਕੰਵਲ

ਅੱਖਾਂ ਤੋਂ ਉਹਲੇ ਵਸਦਾ ਪਿਆਰ ਭਾਵੇਂ ਕਿੰਨਾ ਵਿਸ਼ਵਾਸ ਦੁਆਵੇ, ਪਰ ਸਾਡੀ ਆਤਮਾ ਹਮੇਸ਼ਾ ਬੇਕਰਾਰ ਅਤੇ ਵਿਆਕੁਲ ਰਹਿੰਦੀ ਹੈ।

—ਜਸਵੰਤ ਸਿੰਘ ਕੰਵਲ

ਚੰਗੇਰੇ ਜੀਵਨ ਲਈ:
ਥੋੜ੍ਹਾ ਪੜ੍ਹ ਬਹੁਤਾ ਵਿਚਾਰ।
ਥੋੜ੍ਹਾ ਸੌਂ ਬਹੁਤਾ ਜਾਗ।
ਥੋੜ੍ਹਾ ਲੈ ਬਹੁਤਾ ਦੇਹ।
ਅਤੇ
ਥੋੜ੍ਹਾ ਬੋਲ ਬਹੁਤ ਚੁੱਪ ਰਹਿ

ਨਾ ਜਾਣੀਏ ਜ਼ਿੰਦਗੀ ਬਹੁਤੀਆਂ ਗਲਤੀਆਂ ਨਾਲ ਬੇਸੁਆਦੀ ਹੋ ਜਾਵੇ ਤੇ ਤੂੰ ਜੀਵਨ ਤੋਂ ਉਕਤਾ ਜਾਵੇਂ।

—ਜਸਵੰਤ ਸਿੰਘ ਕੰਵਲ

ਮਹਾਨ ਗਲਤੀਆਂ ਦੀ ਤਹਿ ਵਿਚ ਹੰਕਾਰ ਹੁੰਦਾ ਹੈ।

—ਰਸਕਿਨ

ਹੰਕਾਰ ਹੀ ਹਾਰ ਦਾ ਬੂਹਾ ਹੈ।

—ਸਤਪਥ ਬ੍ਰਾਹਮਣ

ਅਗਨੀ ਸੋਨੇ ਨੂੰ ਪਰਖਦੀ ਹੈ, ਮੁਸ਼ਕਿਲ ਬਹਾਦਰ ਨੂੰ।

—ਸੇਨੇਕਾ

ਕਰਤੱਵ ਵਿਚ ਮਿਠਾਸ ਹੈ।

—ਮਹਾਤਮਾ ਗਾਂਧੀ

ਕਰਤੱਵ ਕੋਈ ਅਜਿਹੀ ਵਸਤੂ ਨਹੀਂ ਹੈ ਜਿਸਨੂੰ ਨਾਪ ਤੋਲ ਕੇ ਵੇਖਿਆ ਜਾਵੇ।

—ਸ਼ਰਤ ਚੰਦਰ

ਕਰਜ਼ਾ ਲੈਣਾ ਜਿੰਨਾ ਸੌਖਾ ਹੈ, ਮੋੜਨਾ ਓਨਾ ਹੀ ਔਖਾ ਹੈ।

—ਕਹਾਵਤ

ਕਰਜ਼ਾ ਅਥਾਹ ਸਾਗਰ ਹੈ।

—ਕਾਰਲਾਈਲ

ਮਜਬੂਰੀ ਨੂੰ ਦੋਸ਼ ਨਾ ਦਿਓ। ਹਰ ਉਹ ਆਦਮੀ ਵਿਭਚਾਰੀ ਹੈ, ਜਿਹੜਾ ਆਦਰਸ਼-ਹੀਣ ਕੰਮ ਕਰਦਾ ਹੈ।

—ਜਸਵੰਤ ਸਿੰਘ ਕੰਵਲ

ਸ਼ਿਸ਼ ਥੋੜ੍ਹੇ ਵਰ੍ਹਿਆਂ ਵਿਚ ਹੀ ਉਹ ਸਭ ਕੁਝ ਸਿੱਖ ਸਕਦਾ ਹੈ, ਜਿਹੜਾ ਉਸਦੇ

ਗੁਰੂਦੇਵ ਨੇ ਸਾਰੀ ਉਮਰ ਵਿਚ ਕਰੜੇ ਯਤਨਾਂ ਨਾਲ ਕਮਾਇਆ ਹੁੰਦਾ ਹੈ।

—ਜਸਵੰਤ ਸਿੰਘ ਕੰਵਲ

ਵਿਛੋੜੇ ਦੀ ਸ਼ਕਲ ਹਨੇਰੇ ਤੇ ਪਤਝੜ ਵਰਗੀ ਡਰਾਉਣੀ ਹੈ, ਪਰ ਇਸਦੀ ਕੰਡ ਪਿੱਛੇ ਬਹਾਰ-ਕਲੀਆਂ ਚਾਨਣ ਚੁੱਕੀ ਰਖਦੀਆਂ ਹਨ।

—ਜਸਵੰਤ ਸਿੰਘ ਕੰਵਲ

ਜਿਨ੍ਹਾਂ ਨੇ ਸੁਤੰਤਰ ਹੋਣਾ ਹੁੰਦਾ ਹੈ, ਉਨ੍ਹਾਂ ਨੂੰ ਆਪ ਹੀ ਜਤਨ ਕਰਨੇ ਪੈਂਦੇ ਹਨ।

—ਬਾਇਰਨ

ਜਿਹਨਾਂ ਨੂੰ ਸੁੰਦਰ ਵਾਰਤਾਲਾਪ ਕਰਨੀ ਨਹੀਂ ਆਉਂਦੀ, ਉਹੀ ਸਭ ਤੋਂ ਵਧੇਰੇ ਬੋਲਦੇ ਹਨ।

—ਅਫਲਾਤੂਨ

ਸੁੰਦਰਤਾ ਨਾ ਪੁਰਖ ਵਿਚ ਹੁੰਦੀ ਹੈ ਤੇ ਨਾ ਇਸਤਰੀ ਵਿਚ, ਸਗੋਂ ਪ੍ਰੇਮ ਦੇ ਉਨ੍ਹਾਂ ਪਲਾਂ ਵਿਚ ਹੁੰਦੀ ਹੈ ਜਿਸ ਸਦਕਾ ਉਹ ਉਡਣ ਲਗਦੇ ਹਨ।

—ਕ੍ਰਿਸ਼ਨ ਚੰਦਰ

ਦੂਜੇ ਦਾ ਸੁਭਾਅ ਤੁਹਾਨੂੰ ਬੇਸ਼ੱਕ ਪਸੰਦ ਨਾ ਹੋਵੇ ਪ੍ਰੰਤੂ ਤੁਹਾਨੂੰ ਆਪਣਾ ਸੁਭਾਅ ਨਹੀਂ ਛੱਡਣਾ ਚਾਹੀਦਾ।

—ਸ਼ੇਖ ਸਾਅਦੀ

ਜਿਸਨੇ ਮੇਰੀ ਸੇਵਾ ਕਰਨੀ ਹੈ, ਉਹ ਰੋਗੀਆਂ ਦੀ ਸੇਵਾ ਕਰੇ।

—ਮਹਾਤਮਾ ਬੁੱਧ

ਜਿਹੜੇ ਮਨੁੱਖਤਾ ਦੀ ਸੇਵਾ ਕਰਦੇ ਹਨ, ਉਹ ਈਸ਼ਵਰ ਦੀ ਸਭ ਤੋਂ ਚੰਗੀ ਭਗਤੀ ਕਰਦੇ ਹਨ।

—ਕੈਰੋਅਨ ਨਾਰਟਮ

ਸੋਚਦਿਆਂ ਸੋਚਦਿਆਂ ਆਪਣੇ ਆਪ ਨੂੰ ਦੀਵਾਨਾ ਨਾ ਬਣਾ ਲਓ, ਸਗੋਂ ਜਿਥੋਂ ਤੱਕ ਹੋ ਸਕੇ, ਆਪਣੇ ਆਪ ਨੂੰ ਆਹਰੇ ਲਾਈ ਰੱਖੋ।

—ਐਮਰਸਨ

ਸੰਸਾਰ ਵਿਚ ਗਊ ਬਣਨ ਨਾਲ ਕੰਮ ਨਹੀਂ ਚਲਦਾ, ਜਿੰਨਾ ਦਬੋਗੇ, ਦੁਨੀਆ ਓਨਾ ਹੀ ਦਬਾਵੇਗੀ।

—ਮੁਨਸ਼ੀ ਪ੍ਰੇਮਚੰਦ

ਜਿਥੋਂ ਤਕ ਹੋ ਸਕੇ, ਕਿਸੇ ਦਾ ਮਨ ਨਾ ਦੁਖਾਓ। ਯਾਦ ਰੱਖੋ, ਗਰੀਬ ਦੀ ਆਹ ਨਾਲ ਸੰਸਾਰ ਉਲਟ-ਪੁਲਟ ਹੋ ਸਕਦਾ ਹੈ।

—ਸ਼ੇਖ ਸਾਅਦੀ

ਜਿਉਂ ਜਿਉਂ ਆਤਮਾ ਕਲੰਕਤ ਹੁੰਦੀ ਜਾਂਦੀ ਹੈ, ਮਨ ਅਪਮਾਨ ਵਿਚ ਗਰਕਦਾ ਜਾਂਦਾ ਹੈ।

—ਰੂਸੋ

ਮਾਂ ਇਸ ਧਰਤੀ ਦੀ ਮਾਲਣ ਹੈ ਤੇ ਬੱਚੇ ਟਹਿਕਦੇ ਫੁੱਲ। ਜੇ ਧਰਤੀ ਸਵਰਗ ਬਨਾਉਣੀ ਚਾਹੁੰਦੇ ਹੋ, ਬੱਚਿਆਂ ਵਲ ਧਿਆਨ ਦਿਓ।

—ਜਸਵੰਤ ਸਿੰਘ ਕੰਵਲ

ਜਿਹੜੇ ਆਪਣੇ ਬੰਧਨਾਂ ਤੋਂ ਸੁਤੰਤਰ ਨਹੀਂ, ਉਹ ਜੀਵਨ ਦਾ ਕੀ ਮਾਣ ਕਰ ਸਕਦੇ ਹਨ।

—ਜਸਵੰਤ ਸਿੰਘ ਕੰਵਲ

ਹੰਝੂ ਉਹ ਵੱਟੇ ਹਨ, ਜਿਨ੍ਹਾਂ ਨਾਲ ਪਿਆਰ ਤੋਲਿਆ ਜਾਂਦਾ ਹੈ।

—ਜਸਵੰਤ ਸਿੰਘ ਕੰਵਲ

ਮਨੁੱਖ ਦੇ ਗੁਣ ਅਤੇ ਔਗੁਣ ਉਸਦੀ ਬੋਲੀ ਤੋਂ ਜਾਣੇ ਜਾ ਸਕਦੇ ਹਨ।

—ਸ਼ੇਖ ਸਾਅਦੀ

ਸਾਧਨਾ ਦੀ ਮੁਹਾਰਤ ਅਤੇ ਟੀਚਿਆਂ ਬਾਰੇ ਭੰਬਲਭੂਸਾ ਮਨੁੱਖ ਦੀ ਅਹਿਮ ਸਮੱਸਿਆ ਜਾਪਦੀ ਹੈ।

—ਐਲਬਰਟ ਆਈਨਸਟੀਨ

ਤਿੰਨ ਚੀਜ਼ਾਂ ਜੀਵਨ ਵਿਚ ਇਕ ਵਾਰ ਪ੍ਰਾਪਤ ਹੁੰਦੀਆਂ ਹਨ:
ਜਵਾਨੀ, ਸੁੰਦਰਤਾ, ਮਾਂ ਦੀ ਮਮਤਾ
ਤਿੰਨਾ ਚੀਜ਼ਾਂ ਮਨੁੱਖ ਨੂੰ ਨਸ਼ਟ ਕਰ ਦਿੰਦੀਆਂ ਹਨ:
ਦੁਰਾਚਾਰ, ਕਰੋਧ, ਲੋਭ।
ਤਿੰਨ ਵਸਤੂਆਂ ਕਿਸੇ ਦੀ ਉਡੀਕ ਨਹੀਂ ਕਰਦੀਆਂ:
ਸਮਾਂ, ਮੌਤ, ਬੀਮਾਰੀ।
ਤਿੰਨ ਚੀਜ਼ਾਂ ਕਦੇ ਛੋਟੀਆਂ ਨਾ ਸਮਝੋ:
ਦੁਸ਼ਮਣ, ਕਰਜ਼ਾ, ਬੀਮਾਰੀ।
ਤਿੰਨ ਚੀਜ਼ਾਂ ਹਮੇਸ਼ਾ ਯਾਦ ਰੱਖੋ,
ਬੁੱਧੀ, ਚਰਿੱਤਰ, ਕਲਾ।
ਤਿੰਨ ਚੀਜ਼ਾਂ ਪਰਦੇ ਯੋਗ ਹਨ:
ਇਸਤਰੀ, ਭੋਜਨ, ਧਨ।
ਤਿੰਨ ਤੋਂ ਹਮੇਸ਼ਾ ਬਚੋ:
ਕੁਸੰਗਤੀ, ਚੁਗਲੀ, ਔਰਤ।
ਤਿੰਨਾਂ ਵਿਚ ਹਮੇਸ਼ਾ ਮਨ ਲਗਾਓ:
ਈਸ਼ਵਰ, ਮਿਹਨਤ, ਸੇਵਾ।
ਤਿੰਨਾਂ ਨੂੰ ਹਮੇਸ਼ਾ ਵਸ ਵਿਚ ਰੱਖੋ:
ਮਨ, ਕਾਮ, ਲੋਭ।
ਤਿੰਨਾਂ ਦੀ ਹਮੇਸ਼ਾ ਇੱਜ਼ਤ ਕਰੋ:
ਮਾਤਾ, ਪਿਤਾ, ਗੁਰੂ।

ਤਿੰਨਾਂ ਉਤੇ ਹਮੇਸ਼ਾ ਦਿਆ ਕਰੋ:
ਬਾਲਕ, ਪਾਗਲ, ਮੂਰਖ।
ਤਿੰਨ ਜਾਣ ਤੋਂ ਬਾਦ ਵਾਪਸ ਨਹੀਂ ਆਉਂਦੀਆਂ:
ਜੀਭ ਤੋਂ ਵਚਨ, ਕਮਾਨ 'ਚੋਂ ਤੀਰ, ਦੇਹ 'ਚੋਂ ਪ੍ਰਾਣ।

—ਡਾ. ਸੁਮੇਰ ਚੰਦ ਗੁਪਤਾ

ਪ੍ਰੇਮ ਕਬਰ ਵਿਚ ਪੈਂਦਾ ਹੈ, ਇਨਸਾਫ ਉਸ 'ਤੇ ਛਾਂ ਕਰਦਾ ਹੈ ਤੇ ਫ਼ਰਜ਼ ਫੁੱਲ ਬਣ ਕੇ ਉਸ ਦੀ ਕਬਰ ਤੇ ਖਿੜਦਾ ਹੈ।

—ਜਸਵੰਤ ਸਿੰਘ ਕੰਵਲ

ਓ ਭੋਲੇ ਪ੍ਰੇਮੀਓ! ਆਪਣੀ ਪ੍ਰੀਤ ਦਾ ਕਦੇ ਅੰਤ ਨਾ ਮੰਗੋ, ਸਗੋਂ ਇਸਨੂੰ ਸਮੇਂ ਵਾਂਗ ਅਨਾਦੀ ਬਣਨ ਦਿਓ।

—ਜਸਵੰਤ ਸਿੰਘ ਕੰਵਲ

ਸਦਾ ਚੰਗੇਰਾ ਸੋਚੋ। ਸੋਚ ਹੀ ਜ਼ਿੰਦਗੀ ਨੂੰ ਕਾਮਯਾਬੀ ਲੱਭ ਕੇ ਦੇਂਦੀ ਹੈ। ਖ਼ਿਆਲ ਜੀਵਨ ਦਾ ਅਨਮੋਲ ਸਰਮਾਇਆ ਹੁੰਦੇ ਹਨ।

—ਜਸਵੰਤ ਸਿੰਘ ਕੰਵਲ

* ਸਰਲ ਬਣੋ, ਕਪਟ ਦੀ ਗੱਲ ਛੱਡ ਦਿਓ।

* ਕੁਝ ਲੋਕਾਂ ਨੂੰ ਇਹ ਚਿੰਤਾ ਹੁੰਦੀ ਹੈ ਕਿ ਉਨ੍ਹਾਂ ਕੋਲ ਚਿੰਤਾ ਕਰਨ ਨੂੰ ਕੁਝ ਨਹੀਂ ਹੈ।

* ਕੰਮ ਕਰਨ ਵਾਲੇ ਲਈ ਕੰਮ ਕਦੇ ਖਤਮ ਨਹੀਂ ਹੁੰਦਾ, ਹਮੇਸ਼ਾ ਇਕ ਨਵਾਂ ਕੰਮ ਤਿਆਰ ਰਹਿੰਦਾ ਹੈ।

* ਆਪਣੇ ਦੋਸਤ ਦੇ ਲਈ ਜਾਨ ਦੇ ਦੇਣਾ ਇਨਾ ਮੁਸ਼ਕਿਲ ਨਹੀਂ ਹੈ ਜਿੰਨਾ ਮੁਸ਼ਕਿਲ ਅਜਿਹੇ ਦੋਸਤ ਨੂੰ ਲੱਭਣਾ, ਜਿਸ ਉਤੇ ਜਾਨ ਦਿੱਤੀ ਜਾ ਸਕੇ।

* ਇਕ ਮਿੱਤਰਵਿਹੀਨ ਵਿਅਕਤੀ ਇੰਜ ਹੈ ਜਿਸਦਾ ਖੱਬਾ ਹੱਥ ਹੈ ਲੇਕਿਨ ਸੱਜਾ ਨਹੀਂ ਹੈ।

* ਇਕ ਬੁਰਾਈ ਦੂਸਰੀ ਬੁਰਾਈ ਨੂੰ ਜਨਮ ਦਿੰਦੀ ਹੈ।

* ਧਨ ਅਤੇ ਰੁੱਖ ਦੀ ਛਾਇਆ ਸਮੇਂ ਦੇ ਨਾਲ-ਨਾਲ ਘਟਦੇ ਵਧਦੇ ਰਹਿੰਦੇ ਹਨ।

* ਧਨ ਜੀਵਨ ਦੇ ਲਈ ਕਮਾਓ ਨਾ ਕਿ ਜੀਵਨ ਧਨ ਇਕੱਠਾ ਕਰਨ 'ਚ ਗੁਆਓ।

—ਸੰਕਲਨ: ਸੁਮੇਰ ਚੰਦ ਗੁਪਤਾ

ਗਲਤੀ ਮੰਨ ਲੈਣਾ ਝਾੜੂ ਲਗਾਉਣ ਦੇ ਸਮਾਨ ਹੈ, ਇਸ ਨਾਲ ਗੰਦਗੀ ਸਾਫ ਹੁੰਦੀ ਹੈ।

—ਮਹਾਤਮਾ ਗਾਂਧੀ

ਜੋ ਹਾਨੀ ਹੋ ਚੁੱਕੀ ਹੈ, ਉਸਦੇ ਲਈ ਸੋਗ ਕਰਨਾ, ਜ਼ਿਆਦਾ ਹਾਨੀ ਨੂੰ ਸੱਦਾ ਦੇਣਾ ਹੈ।

—ਸ਼ੇਕਸਪੀਅਰ

ਨਿਰਾਸ਼ਾ ਦਾ ਪੱਲਾ ਫੜਨ ਵਾਲਾ ਦਿਨ-ਬ-ਦਿਨ ਮੁਸੀਬਤ ਵਿਚ ਹੀ ਫਸਦਾ ਜਾਂਦਾ ਹੈ।

—ਕਹਾਵਤ

ਜੋ ਕੰਮ ਕਰਨ ਦੀ ਮਨ ਵਿਚ ਠਾਣ ਲੈਂਦਾ ਹੈ ਉਹ ਵਿਘਨ-ਰੁਕਾਵਟਾਂ ਦੀ ਪਰਵਾਹ ਨਹੀਂ ਕਰਦਾ।

—ਅਗਿਆਤ

ਜਦੋਂ ਰੱਬ ਨੇ ਮੈਨੂੰ ਕਿਹਾ ਕਿ 'ਤੂੰ ਗੁਨਾਹਗਾਰ ਹੈਂ।' ਤਾਂ ਮੈਂ ਚੁੱਪ ਕਰ ਜਾਵਾਂਗੀ। ਜਦੋਂ ਉਸ ਕਿਹਾ ਕਿ 'ਤੂੰ ਪਿਆਰ ਕਿਉਂ ਕੀਤਾ ?' ਤਾਂ ਮੈਂ ਨੀਵੀਂ ਪਾ ਲਵਾਂਗੀ। ਪਰ ਜਦੋਂ ਉਸ ਮੁੜ ਪੁੱਛਿਆ, ਤਾਂ ਮੈਂ ਆਖ ਦੇਵਾਂਗੀ ਕਿ ਤੁਹਾਨੂੰ ਸਰਬ-ਪ੍ਰਿਯਾ, ਇਸਨੂੰ ਪੈਦਾ ਹੀ ਨਹੀਂ ਸੀ ਕਰਨਾ ਚਾਹੀਦਾ।

—ਜਸਵੰਤ ਸਿੰਘ ਕੰਵਲ

ਬੁਰਾਈ ਦੇ ਸੰਪਰਕ ਨਾਲ ਸਾਡੀਆਂ ਚੰਗੀਆਂ ਆਦਤਾਂ ਵੀ ਦੂਸ਼ਿਤ ਹੋ ਜਾਂਦੀਆਂ ਹਨ।

—ਸਵਾਮੀ ਰਾਮਤੀਰਥ

ਝੂਠ ਤਲਵਾਰ ਦੇ ਜ਼ਖਮ ਦੀ ਤਰ੍ਹਾਂ ਹੈ, ਜ਼ਖਮ ਤਾਂ ਭਰ ਜਾਂਦਾ ਹੈ, ਪ੍ਰੰਤੂ ਨਿਸਾਨ ਕਦੇ ਨਹੀਂ ਭਰਦਾ।

—ਸ਼ੇਖ ਸਾਅਦੀ

ਕਰਮਹੀਣ ਮਨੁੱਖ ਹੀ ਕਿਸਮਤ ਨੂੰ ਕੋਸਦੇ ਹਨ ਅਤੇ ਉਨ੍ਹਾਂ ਕੋਲ ਸ਼ਿਕਾਇਤਾਂ ਦਾ ਭੰਡਾਰ ਹੁੰਦਾ ਹੈ।

—ਜਵਾਹਰ ਲਾਲ ਨਹਿਰੂ

ਸੁਆਦ ਦਾ ਮਜ਼ਾ ਤਾਂ ਦੋ ਇੰਚ ਦੀ ਜੀਭ ਨੂੰ ਆਉਂਦਾ ਹੈ ਲੇਕਿਨ ਨਤੀਜਾ ਪੰਜ ਹੱਥ ਦਾ ਸਰੀਰ ਭੋਗਦਾ ਹੈ।

—ਅਗਿਆਤ

ਇਹ ਨਾ ਸੋਚੋ ਕਿ ਤੁਹਾਡੀ ਜੀਵਨ-ਕਿਸ਼ਤੀ ਹਮੇਸ਼ਾ ਸੁਰੱਖਿਅਤ ਚਲਦੀ ਰਹੇਗੀ। ਖਰਾਬ ਮਾਰਗ ਵੀ ਆਵੇਗਾ, ਕੰਡੇ-ਪੱਥਰ ਵੀ ਚੁਭਣਗੇ, ਤੂਫ਼ਾਨ ਵੀ ਆਵੇਗਾ।

—ਅਗਿਆਤ

* ਭੋਜਨ ਅਤੇ ਵਿਅੰਜਨ ਖਰੀਦੇ ਜਾ ਸਕਦੇ ਹਨ, ਭੁੱਖ ਨਹੀਂ।
* ਰੰਗ ਬਿਰੰਗੇ ਬਸਤਰ ਖਰੀਦੇ ਜਾ ਸਕਦੇ ਹਨ, ਸਾਦਗੀ ਨਹੀਂ।
* ਪੌਸ਼ਟਿਕ ਪਦਾਰਥ ਖਰੀਦੇ ਜਾ ਸਕਦੇ ਹਨ, ਸ਼ਕਤੀ ਨਹੀਂ।
* ਮਕਾਨ ਖਰੀਦਿਆ ਜਾ ਸਕਦਾ ਹੈ, ਘਰ-ਪਰਿਵਾਰ ਨਹੀਂ।
* ਵਿਅਕਤੀ ਖਰੀਦੇ ਜਾ ਸਕਦੇ ਹਨ, ਪ੍ਰੰਤੂ ਮਿੱਤਰ ਨਹੀਂ।
* ਚਿੱਤਰ ਖਰੀਦੇ ਜਾ ਸਕਦੇ ਹਨ, ਪ੍ਰੰਤੂ ਚਰਿੱਤਰ ਨਹੀਂ।
* ਮੂਰਤੀਆਂ ਖਰੀਦੀਆਂ ਜਾ ਸਕਦੀਆਂ ਹਨ, ਭਗਵਾਨ ਨਹੀਂ।

* ਸ਼ਾਸਤਰ ਵੇਦ ਖਰੀਦੇ ਜਾ ਸਕਦੇ ਹਨ, ਪ੍ਰੰਤੂ ਗਿਆਨ ਨਹੀਂ।
* ਦਵਾ ਖਰੀਦੀ ਜਾ ਸਕਦੀ ਹੈ, ਪ੍ਰੰਤੂ ਜੀਵਨ ਨਹੀਂ।
* ਸਰੀਰ ਦੇ ਅੰਗ ਖਰੀਦੇ ਜਾ ਸਕਦੇ ਹਨ, ਆਤਮਾ ਨਹੀਂ।
* ਮਨੋਰੰਜਨ ਦੇ ਸਾਧਨ ਖਰੀਦੇ ਜਾ ਸਕਦੇ ਹਨ, ਪ੍ਰੰਤੂ ਆਨੰਦ ਅਤੇ ਖ਼ੁਸ਼ੀ ਨਹੀਂ।

—ਅਗਿਆਤ

ਡਾਕੂ ਆਪੀਂ ਨਹੀਂ ਪੈਦਾ ਹੁੰਦੇ, ਸਗੋਂ ਸਾਡੀਆਂ ਸਮਾਜਕ ਬੇ-ਇਨਸਾਫ਼ੀਆਂ ਹੀ ਅਜਿਹੇ ਆਦਮੀਆਂ ਨੂੰ ਭੈੜੇ ਬਣਾਉਂਦੀਆਂ ਹਨ।

—ਜਸਵੰਤ ਸਿੰਘ ਕੰਵਲ

ਨਫਸ (ਹਵਸ) ਦੀ ਬੂ ਪਿਆਰ ਨੂੰ ਬਦਨਾਮ ਕਰਦੀ ਹੈ ਤੇ ਬਾਰ ਬਾਰ ਕੀਤੀ ਖਾਹਸ਼ ਉਸਦਾ ਖ਼ਾਤਮਾ।

—ਜਸਵੰਤ ਸਿੰਘ ਕੰਵਲ

ਕੰਨ ਭਰਨ ਵਾਲਿਆਂ ਨੂੰ ਹਮੇਸ਼ਾ ਆਪਣੇ ਤੋਂ ਦੂਰ ਰੱਖੋ।

—ਸੁਕਰਾਤ

ਜਿਸ ਪਲ ਅਸੀਂ ਕੋਈ ਪਾਪ ਕਰਦੇ ਹਾਂ, ਉਸੇ ਪਲ ਦੰਡ ਦੇ ਬੀਜ ਬੀਜ ਦਿੰਦੇ ਹਾਂ।

—ਹੇਸਿਅਡ

ਹਰ ਗੱਲ ਵਿੱਚ ਆਪਣੀ ਟੰਗ ਅੜਾ ਕੇ ਆਫਤ ਮੁੱਲ ਨਾ ਲਓ।

—ਸੁਕਰਾਤ

ਪੁਰਸ਼ ਨੂੰ ਆਪਣੀ ਆਮਦਨ ਅਤੇ ਇਸਤਰੀ ਨੂੰ ਆਪਣੀ ਉਮਰ ਸਦਾ ਗੁਪਤ ਰੱਖਣੀ ਚਾਹੀਦੀ ਹੈ।

—ਜਾਰਜ ਬਰਨਾਰਡ ਸ਼ਾਅ

ਹਾਥੀ ਆਪਣੇ ਰਸਤੇ ਚਲਦਾ ਜਾਂਦਾ ਹੈ। ਕੁੱਤੇ ਭੌਂਕਦੇ ਹਨ, ਉਨ੍ਹਾਂ ਨੂੰ ਭੌਂਕਣ ਦਿਓ।

—ਕਬੀਰ

ਆਪਣੇ ਕੰਮ ਨੂੰ ਚੰਨ, ਤਾਰਿਆਂ ਅਤੇ ਸੂਰਜ ਦੇ ਕੰਮ ਦੀ ਤਰ੍ਹਾਂ ਨਿਸਵਾਰਥ ਬਣਾ ਦਿਓ, ਤਾਂ ਹੀ ਸਫਲਤਾ ਮਿਲੇਗੀ।

—ਸਵਾਮੀ ਰਾਮਤੀਰਥ

ਜੇਕਰ ਤੁਸੀਂ ਆਪਣੇ ਭੇਦ ਦੁਸ਼ਮਣ ਤੋਂ ਛੁਪਾ ਕੇ ਰਖਣਾ ਚਾਹੁੰਦੇ ਹੋ, ਤਾਂ ਆਪਣੇ ਕਿਸੇ ਮਿੱਤਰ ਨਾਲ ਵੀ ਉਨ੍ਹਾਂ ਦੀ ਚਰਚਾ ਨਾ ਕਰੋ।

—ਫ੍ਰੈਂਕਲਿਨ

ਜੋ ਫੌਰਨ ਕੀਤੇ ਜਾਣ ਵਾਲੇ ਕੰਮ ਨੂੰ ਦੇਰ ਨਾਲ ਕਰਦਾ ਹੈ, ਉਹ ਬੇਵਕੂਫ ਹੈ।

—ਬਿਸਮਾਰਕ

ਚਿੱਕੜ ਵਿਚ ਹੱਥ ਪਾਉਣ ਨਾਲ ਹੀ ਕਮਲ ਦੀ ਪ੍ਰਾਪਤੀ ਹੁੰਦੀ ਹੈ।

—ਬਰਨਾਰਡ ਸ਼ਾਅ

ਇਹ ਸੰਸਾਰ ਸਵਾਰਥੀ ਹੈ, ਸਭ ਇਕ ਦੂਸਰੇ ਨੂੰ ਕੱਟਣ ਵਿਚ ਲੱਗੇ ਹੋਏ ਹਨ।

—ਈਸ਼ੋਪਨਿਸ਼ਦ

ਅਪਸ਼ਬਦਾਂ ਦਾ ਪ੍ਰਯੋਗ ਨੀਚ ਸੁਭਾਅ ਵਾਲੇ ਮਨੁੱਖ ਹੀ ਕਰਦੇ ਹਨ।

—ਹਜ਼ਰਤ ਮੁਹੰਮਦ

ਨਫਸ ਉਹ ਬੀਜ ਹੈ, ਜਿਹੜਾ ਇਕ ਦਿਨ ਕੰਡਿਆਲਾ ਬ੍ਰਿਛ ਬਣ ਕੇ ਸਾਡੀ ਜ਼ਿੰਦਗੀ ਨੂੰ ਥਾਂ ਥਾਂ ਵਿੰਨ੍ਹ ਘਤਦਾ ਹੈ।

—ਜਸਵੰਤ ਸਿੰਘ ਕੰਵਲ

ਬਗਾਵਤ ਓਨਾਂ ਚਿਰ ਨਹੀਂ ਉੱਠਦੀ, ਜਿੰਨਾ ਚਿਰ ਜਬਰ ਰੂਹ ਦੀਆਂ ਪੀੜਾਂ ਨਹੀਂ ਬਣ ਜਾਂਦਾ।

—ਜਸਵੰਤ ਸਿੰਘ ਕੰਵਲ

ਖਾਮੋਸ਼ੀ ਸਾਡੇ ਪਵਿੱਤਰ ਵਿਚਾਰਾਂ ਦਾ ਮੰਦਿਰ ਹੈ।

—ਹੇਲ

ਇਕ ਅੱਛੀ ਮਾਤਾ ਸੌ ਅਧਿਆਪਕਾਂ ਦੇ ਬਰਾਬਰ ਹੁੰਦੀ ਹੈ, ਇਸ ਲਈ ਉਸਦੀ ਹਰ ਹਾਲਤ ਵਿਚ ਇੱਜ਼ਤ ਕਰਨੀ ਚਾਹੀਦੀ ਹੈ।

—ਜਾਰਜ ਹਰਬਰਟ

ਇਕ ਵਾਰ ਧੋਖਾ ਖਾਇਆ ਮਨੁੱਖ ਸੱਚ ਵਿੱਚ ਵੀ ਵਿਨਾਸ਼ ਦਾ ਸੰਦੇਹ ਕਰਨ ਲੱਗਦਾ ਹੈ।

—ਹਿਤੋਪਦੇਸ਼

ਛੋਟੇ-ਛੋਟੇ ਕੰਮ ਕਰਨਾ ਅਤੇ ਉਨ੍ਹਾਂ ਨੂੰ ਨਿਪਟਾਉਂਦੇ ਚੱਲਣਾ ਵੱਡੇ-ਵੱਡੇ ਕੰਮਾਂ ਦੀਆਂ ਯੋਜਨਾਵਾਂ ਬਣਾਉਂਦੇ ਰਹਿਣ ਨਾਲੋਂ ਕਿਤੇ ਜ਼ਿਆਦਾ ਚੰਗਾ ਹੈ।

—ਪੀਟਰ ਮਰਸ਼ਲ

ਜੇ ਚੰਗਾ ਮਿੱਤਰ 108 ਵਾਰ ਵੀ ਰੁੱਸੇ ਤਾਂ ਉਸਨੂੰ ਮਨਾਓ ਕਿਉਂਕਿ ਮੋਤੀਆਂ ਦੀ ਮਾਲਾ ਜਿੰਨੀ ਵਾਰ ਵੀ ਟੁੱਟੇ, ਉਸਨੂੰ ਹਰ ਵਾਰ ਪਰੋਣਾ ਪੈਂਦਾ ਹੈ।

—ਅਗਿਆਤ

ਰੁੱਖ ਖ਼ੁਦ ਗਰਮੀ ਸਹਿ ਲੈਂਦਾ ਹੈ ਲੇਕਿਨ ਹੋਰਾਂ ਨੂੰ ਛਾਂ ਦੇਕੇ ਗਰਮੀ ਤੋਂ ਬਚਾਉਂਦਾ ਹੈ।

—ਕਾਲੀਦਾਸ

ਮਨ ਵਿਚ ਕਾਮ, ਕਰੋਧ, ਹੰਕਾਰ, ਲੋਭ ਹੈ ਤਾਂ ਪੰਡਤ ਅਤੇ ਮੂਰਖ ਦੋਵਾਂ ਨੂੰ ਬਰਾਬਰ ਜਾਣੋ।

—ਸੰਤ ਕਬੀਰ

* ਚਿੰਤਾ ਸਾਡੇ ਮਨ ਨੂੰ ਸਾਡੀ ਇੱਛਾ ਪੂਰਤੀ ਕਰਨ ਤੋਂ ਰੋਕ ਦਿੰਦੀ ਹੈ।
* ਚਿੰਤਾ, ਭੈਅ ਨਾਲ ਸਾਡੇ ਮਨ ਦਾ ਸੰਤੁਲਨ ਵਿਗੜ ਜਾਂਦਾ ਹੈ।
* ਚਿੰਤਾ ਸ਼ਕਤੀਸ਼ਾਲੀ ਮਨੁੱਖ ਦੀਆਂ ਸ਼ਕਤੀਆਂ ਨੂੰ ਕਮਜ਼ੋਰ ਕਰ ਦਿੰਦੀ ਹੈ।

* ਚਿੰਤਾ ਸਾਡੇ ਯਤਨਾਂ ਨੂੰ ਪੰਗੂ ਬਣਾ ਦਿੰਦੀ ਹੈ ਅਤੇ ਸਾਡੀ ਪ੍ਰਗਤੀ ਦੇ ਪਥ ਨੂੰ ਬਰੇਕ ਲਗਾ ਦਿੰਦੀ ਹੈ।

* ਬਿਪਤਾ ਆਉਣ ਤੇ ਤੁਹਾਨੂੰ ਸੰਪੂਰਨ ਉਤਸ਼ਾਹ, ਧੀਰਜ ਦੀ ਜ਼ਰੂਰਤ ਹੁੰਦੀ ਹੈ।

* ਚਿੰਤਾ ਸਾਡੇ ਦਿਮਾਗ ਨੂੰ ਸਿਉਂਕ ਦੀ ਤਰ੍ਹਾਂ ਚੱਟ ਜਾਂਦੀ ਹੈ ਅਤੇ ਸਾਨੂੰ ਖੋਖਲਾ ਬਣਾ ਦਿੰਦੀ ਹੈ।

—ਸਵੇਟ ਮਾਰਡਨ

ਜੇ ਤੁਸੀਂ ਆਪਣਾ ਭੇਤ ਦੱਸੇ ਬਿਨਾਂ ਨਹੀਂ ਰਹਿ ਸਕਦੇ ਤਾਂ ਦਰਖਤਾਂ ਨੂੰ ਦੱਸ ਦਿਓ, ਜੇ ਫੇਰ ਵੀ ਤਸੱਲੀ ਨਹੀਂ ਹੁੰਦੀ ਤਾਂ ਵੱਧ ਤੋਂ ਵੱਧ ਗੂੰਗੇ ਕੋਲ ਚਲੇ ਜਾਵੋ। ਇਸ ਤੋਂ ਅੱਗੇ ਭੇਤ ਦਾ ਜੀਉਂਦੇ ਰਹਿਣਾ ਅਸੰਭਵ ਹੈ।

—ਜਸਵੰਤ ਸਿੰਘ ਕੰਵਲ

ਮੈਂ ਲਿਖਾਰੀ ਹਾਂ, ਪਾਣੀ ਵਰਗਾ ਪਤਲਾ, ਕੂਲਾ ਨਿਰਮਲ ਤੇ ਵਗਣ ਵਾਲਾ। ਜ਼ਿੰਦਗੀ ਵਿਚ ਅਕੇਵੇਂ ਥਕੇਵੇਂ ਆਉਂਦੇ ਹਨ, ਜਿਵੇਂ ਪਿਆਰ ਵਿਚ ਗੁੱਸੇ ਤੇ ਨਿਹੋਰੇ, ਪਰ ਮੈਨੂੰ ਜੀਅ-ਜਾਨ ਨਾਲ ਸੱਚ ਨੂੰ ਸਲਾਮ ਕਰਨ ਲਈ ਭੌਣਾ ਪੈਂਦਾ ਹੈ।

—ਜਸਵੰਤ ਸਿੰਘ ਕੰਵਲ

ਬੱਚਿਆਂ ਦਾ ਹਿਰਦਾ ਕੋਮਲ ਗਮਲਾ ਹੈ, ਚਾਹੇ ਇਸ ਵਿਚ ਕੰਡੇਦਾਰ ਝਾੜੀਆਂ ਲਗਾ ਦਿਓ ਚਾਹੇ ਫੁੱਲਾਂ ਦੇ ਪੌਦੇ।

—ਜੈ ਸ਼ੰਕਰ ਪ੍ਰਸਾਦ

ਉਹ ਵਿਅਕਤੀ ਕਦੇ ਇਕੱਲੇ ਨਹੀਂ ਹਨ ਜਿਨ੍ਹਾਂ ਦੇ ਨਾਲ ਸੁੰਦਰ ਵਿਚਾਰ ਹਨ।

—ਪੀ. ਸਿਡਨੀ

ਹੰਕਾਰੀ ਵਿਅਕਤੀ ਖੁਦ ਨੂੰ ਹੀ ਖਾ ਜਾਂਦਾ ਹੈ।

—ਸ਼ੇਕਸਪੀਅਰ

ਬਿਨਾਂ ਪੜ੍ਹੇ ਪੁਸਤਕ ਨੂੰ ਆਪਣੇ ਕੋਲ ਰੱਖਣਾ, ਆਪਣਾ ਕਮਾਇਆ ਧਨ ਦੂਸਰਿਆਂ ਦੇ ਹਵਾਲੇ ਕਰਨਾ, ਇਹ ਅੱਛੀ ਗੱਲ ਨਹੀਂ।

—ਚਾਣਕਯ

ਗ੍ਰਹਿਸਥ ਵੀ ਇਕ ਤਪੋ ਭੂਮੀ ਹੈ। ਸਹਿਣਸ਼ੀਲਤਾ ਅਤੇ ਸੰਜਮ ਖੋ ਕੇ ਕੋਈ ਇਸ ਵਿਚ ਸੁਖੀ ਨਹੀਂ ਰਹਿ ਸਕਦਾ।

—ਅਗਿਆਤ

ਜਿਸ ਘਰ ਵਿਚ 'ਕੋਈ ਨਹੀਂ' ਰਹਿੰਦਾ, ਉਸ ਘਰ ਵਿਚ ਚਮਗਾਦੜ ਬਸੇਰਾ ਕਰ ਲੈਂਦੇ ਹਨ।

—ਪ੍ਰੇਮ ਚੰਦ

ਅਪਰਾਧੀ ਮਨ ਸੰਦੇਹ ਦਾ ਅੱਡਾ ਹੈ, ਚੋਰ ਨੂੰ ਹਰ ਝਾੜੀ ਵਿਚ ਪੁਲਿਸ ਦਾ ਭੈਅ ਬਣਿਆ ਰਹਿੰਦਾ ਹੈ।

—ਸ਼ੇਕਸਪੀਅਰ

ਧੂੜ ਖੁਦ ਅਪਮਾਨ ਸਹਿ ਲੈਂਦੀ ਹੈ ਅਤੇ ਬਦਲੇ ਵਿੱਚ ਫੁੱਲਾਂ ਦਾ ਉਪਹਾਰ ਦਿੰਦੀ ਹੈ।

—ਬਾਬੂ ਗੁਲਾਬ ਰਾਇ

ਗਿਆਨ ਹੀ ਪ੍ਰਕਾਸ਼ ਹੈ, ਉਸਦੇ ਬਿਨਾਂ ਅਸੀਂ ਇਕ ਕਦਮ ਨਹੀਂ ਚੱਲ ਸਕਦੇ।

—ਮਹਾਤਮਾ ਗਾਂਧੀ

ਗਿਆਨ ਵਰਗੀ ਅਮੁੱਲੀ ਵਸਤੂ ਤਾਂ ਬਿਰਾਜਮਾਨ ਹੈ ਪ੍ਰੰਤੂ ਉਸ ਨੂੰ ਪ੍ਰਾਪਤ ਕਰਨ ਵਾਲਾ ਕੋਈ ਨਹੀਂ ਹੈ ਕਿਉਂਕਿ ਗਿਆਨ ਬਿਨਾਂ ਕਰਮ ਕੀਤੇ ਨਹੀਂ ਮਿਲਦਾ। ਇਸੇ ਕਾਰਣ ਪ੍ਰਾਣੀ ਏਧਰ-ਓਧਰ ਭਟਕਦਾ ਰਹਿੰਦਾ ਹੈ। ਇਸ ਲਈ ਭਗਤੀ ਅਤੇ ਸੇਵਾ ਕਰਨ ਤੇ ਹੀ ਗਿਆਨ ਦੀ ਪ੍ਰਾਪਤੀ ਸੰਭਵ ਹੈ।

—ਮਹਾਤਮਾ ਗਾਂਧੀ

ਪ੍ਰਸ਼ੰਸਾ ਮਨੁੱਖ ਦੀ ਸੁੱਤੀ ਤਾਕਤ ਜਗਾਂਦੀ ਹੈ।

—ਜਸਵੰਤ ਸਿੰਘ ਕੰਵਲ

ਓ ਮੇਰੀ ਚੂਰ ਹੋਈ ਆਤਮਾ! ਮੈਂ ਤੈਨੂੰ ਸ਼ੁਹਰਤ ਦੇ ਸ਼ਹਿਰ ਤੋਂ ਲਾਂਭੇ ਗੁਮਨਾਮੀ ਵਿਚ ਲੈ ਚੱਲਾਂਗਾ, ਦੌਲਤ ਦੇ ਢੇਰਾਂ ਤੋਂ ਦੂਰ ਗਰੀਬੀ ਦੀ ਮਹਿਕਦੀ ਛਾਵੇਂ। ਇਹ ਸ਼ਹਿਰ ਦੀ 'ਖਪ-ਖਪ' ਫਜ਼ੂਲ, ਤੇ ਪਿੰਡਾਂ ਦੀ ਧੂੜਿਆਲੀ ਜਹਾਲਤ ਦਮ ਘੁਟਦੀ ਹੈ।

ਮੇਰਾ ਵਿਸ਼ਵਾਸ ਹੈ ਕਿ ਤੂੰ ਉਸ ਅਜ਼ਾਦ ਫਿਜ਼ਾ ਵਿਚ ਥੋੜ੍ਹਾ ਚਿਰ ਚੰਗੇਰਾ ਜੀਅ ਸਕੇਂਗੀ।

—ਜਸਵੰਤ ਸਿੰਘ ਕੰਵਲ

ਮੁਆਫ਼ੀ ਦਾ ਕਵਚ ਪਹਿਨ ਲਵੋ, ਨਿੰਦਕ ਦੇ ਤੀਰ ਵਿਅਰਥ ਹੋ ਜਾਣਗੇ।

—ਤੁਲਸੀਦਾਸ

ਮੁਆਫ਼ ਕਰਨਾ ਵੱਡਿਆਂ ਦਾ ਧਰਮ ਹੈ। ਛੋਟਿਆਂ ਦਾ ਕੰਮ ਉਤਪਾਤ ਕਰਨਾ ਹੈ।

—ਰਹੀਮ

ਉਹ ਲੇਖਕ ਸਭ ਤੋਂ ਵਧੀਆ ਲਿਖਦਾ ਹੈ ਜੋ ਆਪਣੇ ਪਾਠਕਾਂ ਦਾ ਸਭ ਤੋਂ ਘੱਟ ਸਮਾਂ ਲੈ ਕੇ ਉਨ੍ਹਾਂ ਨੂੰ ਸਭ ਤੋਂ ਵਧ ਗਿਆਨ ਦਿੰਦਾ ਹੈ।

—ਸਿਡਨੀ ਸਮਿਥ

ਇਸਤਰੀ ਇਕ ਅੱਖ ਨਾਲ ਰੋਂਦੀ ਹੈ ਅਤੇ ਦੂਸਰੀ ਨਾਲ ਹਸਦੀ ਹੈ। ਪੁਰਸ਼ ਅਜਿਹਾ ਨਹੀਂ ਕਰ ਸਕਦਾ।

—ਅਗਿਆਤ

ਈਮਾਨਦਾਰੀ ਦੇ ਬਰਾਬਰ ਹੋਰ ਕੋਈ ਵੀ ਗੁਣ ਹਾਲੇ ਤੱਕ ਸੰਸਾਰ ਵਿਚ ਖੋਜਿਆ ਨਹੀਂ ਜਾ ਸਕਿਆ। ਅਣਗਿਣਤ ਲੋਕ ਈਮਾਨਦਾਰੀ ਦੀ ਬਿਜਾਇ ਧੋਖੇ ਦੇ ਨਕਲੀ ਸਿੱਕੇ ਨੂੰ ਚਲਾਉਣ ਵਿਚ ਆਪਣੇ ਜੀਵਨ ਨੂੰ ਵਿਗਾੜ ਚੁੱਕੇ ਹਨ।

—ਅਗਿਆਤ

* ਵਿਅਕਤੀ ਦੇ ਸੁਭਾਅ ਉਪਰ ਉਸਦਾ ਭਵਿੱਖ ਨਿਰਭਰ ਕਰਦਾ ਹੈ।

* ਨਿਰਾਸ਼ਾ ਸਾਡੀ ਪ੍ਰਸੰਨਤਾ, ਸੁਖ ਅਤੇ ਸ਼ਾਂਤੀ ਨੂੰ ਹੀ ਨਸ਼ਟ ਨਹੀਂ ਕਰਦੀ, ਉਹ ਸਾਡੇ ਉਨ੍ਹਾਂ ਸੰਕਲਪਾਂ ਨੂੰ ਵੀ ਨਸ਼ਟ ਕਰ ਸੁਟਦੀ ਹੈ ਜਿਹੜੇ ਅਸੀਂ ਕੁਝ ਸਤਕਰਮਾਂ ਨੂੰ ਕਰਨ ਦੇ ਲਈ ਕੀਤੇ ਸਨ।

* ਵਿਅਕਤੀ ਦੇ ਵਿਚਾਰ ਜਿਹੋ ਜਿਹੇ ਹੋਣਗੇ, ਉਹੋ ਜਿਹੇ ਹੀ ਰੂਪ ਵਿਚ ਉਹ ਭਗਵਾਨ ਦੇ ਅਸਤਿਤਵ ਨੂੰ ਦੇਖੇਗਾ।

—ਸਵੇਟ ਮਾਰਡਨ

ਜੋ ਕਰਜ਼ ਤੁਹਾਡੇ ਸਿਰ ਹੈ, ਉਸਨੂੰ ਚੁਕਾ ਦਿਓ, ਫੇਰ ਤੁਹਾਨੂੰ ਪਤਾ ਚੱਲੇਗਾ ਕਿ ਤੁਹਾਡੇ ਕੋਲ ਆਪਣਾ ਕੀ ਹੈ।

—ਬੈਂਜਾਮਿਨ ਫ੍ਰੈਂਕਲਿਨ

ਗਾਯਤਰੀ ਮੰਤਰ ਦਾ ਜਾਪ ਅਤੇ ਧਿਆਨ ਕਰਨ ਨਾਲ ਬੁੱਧੀ ਦੀ ਮਲੀਨਤਾ ਦੂਰ ਹੁੰਦੀ ਹੈ ਅਤੇ ਧਰਮ ਆਚਰਣ ਵਿਚ ਸ਼ਰਧਾ ਅਤੇ ਯੋਗਤਾ ਉਤਪੰਨ ਹੁੰਦੀ ਹੈ।

—ਸਵਾਮੀ ਦਿਆਨੰਦ

ਜੀਵਨ ਵਿਚ ਇਕ ਮਿੱਤਰ ਮਿਲ ਗਿਆ ਤਾਂ ਬਹੁਤ ਹੈ, ਦੋ ਮਿਲ ਜਾਣ ਤਾਂ ਬਹੁਤ ਜ਼ਿਆਦਾ ਹੈ ਅਤੇ ਤਿੰਨ ਤਾਂ ਮਿਲ ਹੀ ਨਹੀਂ ਸਕਦੇ।

—ਹੈਨਰੀ ਐਡਮਸ

ਉਹ ਕਦੇ ਭੁੱਖਾ ਨਹੀਂ ਮਰਦਾ ਜਿਸਦੇ ਹੱਥ ਵਿਚ ਇਕ ਵੀ ਕਲਾ ਹੈ।

—ਹਿੰਦੀ ਲਕੋਕਤੀ

ਕਾਇਰ ਦਾ ਜੀਣਾ ਝੂਠਾ ਹੈ, ਜੋ ਕੇਵਲ ਡਰਨਾ ਜਾਣਦਾ ਹੈ। ਸੱਚਾ ਜੀਵਨ ਵੀਰਾਂ ਦਾ ਹੈ, ਜੋ ਮਰਨਾ ਜਾਣਦੇ ਹਨ।

—ਅਗਿਆਤ

ਜੋ ਮਨ ਦੀ ਪੀੜਾ ਨੂੰ ਸਪਸ਼ਟ ਰੂਪ ਵਿਚ ਕਹਿ ਨਹੀਂ ਸਕਦਾ, ਉਸਨੂੰ ਹੀ ਜ਼ਿਆਦਾ ਕਰੋਧ ਆਉਂਦਾ ਹੈ।

—ਰਬਿੰਦਰ ਨਾਥ ਠਾਕੁਰ

ਜੋ ਦੂਸਰਿਆਂ ਦੀ ਆਜ਼ਾਦੀ ਖੋਹਦੇ ਹਨ, ਅਸਲ ਵਿਚ ਉਹੀ ਕਾਇਰ ਹਨ।

—ਲਿੰਕਨ

ਨਸੀਬ ਦੇ ਭਰੋਸੇ ਬੈਠ ਕੇ ਆਪਣਾ ਜੀਵਨ ਦੁਖੀ ਨਾ ਕਰੋ।

—ਕਾਲਾਰਾਈਲ

ਦੁਖਾਂ ਦਾ ਹੱਸ ਕੇ ਮੁਕਾਬਲਾ ਕਰੋ, ਸੁਖ ਦੇ ਸਮੇਂ ਗੰਭੀਰ ਰਹੋ।

—ਅਫਲਾਤੂਨ

* ਇਕ ਵਾਰ ਕਰੋਧ ਕਰਨ ਨਾਲ ਸਰੀਰ ਵਿਚ ਖੂਨ ਦੀਆਂ 8 ਬੂੰਦਾਂ ਘਟ ਜਾਂਦੀਆਂ ਹਨ, ਜਦਕਿ 8 ਬੂੰਦਾਂ ਬਣਨ ਦੇ ਲਈ 5 ਦਿਨ ਲਗਦੇ ਹਨ।

* ਮਨੁੱਖ ਕਰੋਧ ਵਿਚ ਸਮੁੰਦਰ ਦੀ ਤਰ੍ਹਾਂ ਬਹਿਰਾ, ਅੱਗ ਦੀ ਤਰ੍ਹਾਂ ਉਤਾਵਲਾ ਹੋ ਜਾਂਦਾ ਹੈ।

—ਅਗਿਆਅਤ

ਦੂਸਰਿਆਂ ਦੀ ਨਿੰਦਾ ਕਰਨ ਵਾਲਾ, ਦੁਖ ਦੇਣ ਵਾਲਾ, ਆਪਸ ਵਿਚ ਫੁੱਟ ਪਾਉਣ ਵਾਲਾ, ਅਜਿਹੇ ਵਿਅਕਤੀ ਦੇ ਦਰਸ਼ਨ ਕਰਨੇ ਵੀ ਪਾਪ ਹੈ।

—ਵਿਦੁਰ ਜੀ

* ਪਸ਼ੂਆਂ ਦਾ ਕਤਲ ਮਨੁੱਖੀ ਹੱਤਿਆ ਹੈ।
* ਕੰਜੂਸ ਨੂੰ ਮੌਤ ਤੋਂ ਓਨਾ ਭੈਅ ਨਹੀਂ ਹੁੰਦਾ ਜਿੰਨਾ ਚੋਰ ਤੋਂ।
* ਕੰਜੂਸ ਧਨਵਾਨ ਤੋਂ ਗਰੀਬ ਉਦਾਰ ਚੰਗਾ।
* ਉਨ੍ਹਾਂ ਮਿੱਠਾ ਬੋਲਣ ਵਾਲਿਆਂ ਤੋਂ ਬਚੋ ਜੋ ਦਿਲ ਦੇ ਕੌੜੇ ਹਨ।
* ਦਿਆ ਮਾਨਵਤਾ ਦੀ ਮਾਂ ਹੈ।
* ਦਿਆ ਮਨੁੱਖ ਵਿਚ ਈਸ਼ਵਰ ਦਾ ਪਹਿਲਾ ਭਾਵ ਹੈ।
* ਜੋ ਗਰੀਬ ਤੋਂ ਅਮੀਰ ਹੁੰਦਾ ਹੈ, ਉਹੀ ਜਾਣਦਾ ਹੈ ਕਿ ਗਰੀਬੀ ਦਾ ਦਰਦ ਕੀ ਹੁੰਦਾ ਹੈ ।
* ਭੀਖ ਭੁੱਖ ਤੋਂ ਵੀ ਬੁਰੀ ਹੈ ਜੋ ਆਤਮਾ ਨੂੰ ਵੀ ਜਲਾ ਸੁਟਦੀ ਹੈ।
* ਰਾਤ ਹਨੇਰੀ ਰਹੀ ਤਾਂ ਕੀ ਹੋਇਆ। ਵਿਸ਼ਵਾਸ ਰੱਖੋ—ਸੁਭਾ ਬਹੁਤ ਸੁਹਾਵਣੀ ਹੋਵੇਗੀ।

—ਸ੍ਰੀ ਚੰਦਰ ਮੁਨੀ ਜੀ

ਆਪਣੇ ਬੱਚਿਆਂ ਨੂੰ ਸੱਭਿਅਤਾ ਸਿਖਾਉਣਾ ਮਣ ਭਰ ਅਨਾਜ ਦਾਨ ਕਰਨ ਨਾਲੋਂ ਜ਼ਿਆਦਾ ਚੰਗਾ ਹੈ।

—ਹਜ਼ਰਤ ਮੁਹੰਮਦ

ਸੱਪ ਦੇ ਦੰਦ ਵਿਚ ਜ਼ਹਿਰ ਹੁੰਦਾ ਹੈ, ਮੱਖੀ ਦੇ ਸਿਰ ਵਿਚ ਜ਼ਹਿਰ ਹੁੰਦਾ ਹੈ, ਬਿੱਛੂ ਦੀ ਪੂਛ ਵਿਚ ਜ਼ਹਿਰ ਹੁੰਦਾ ਹੈ। ਇਨ੍ਹਾਂ ਸਭਨਾਂ ਦੇ ਪੂਰੇ ਸਰੀਰ ਵਿਚ ਜ਼ਹਿਰ ਨਹੀਂ ਹੁੰਦਾ ਪ੍ਰੰਤੂ ਦੁਸ਼ਟਤਾ ਪੂਰੀ ਤਰ੍ਹਾਂ ਜ਼ਹਿਰੀਲੀ ਹੁੰਦੀ ਹੈ।

—ਚਾਣਕਯ

ਅੱਜ ਕੱਲ੍ਹ ਕਠੋਰ ਮਿਹਨਤ ਅਤੇ ਮੈਲਾ-ਕੁਚੈਲਾ ਕੰਮ ਕਰਨ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਹਨਾਂ ਨੂੰ ਮਿਲਦਾ ਹੈ ਜੋ ਕੋਈ ਕੰਮ ਨਹੀਂ ਕਰਦੇ।

—ਬਰਨਾਰਡ ਸ਼ਾਅ

ਇਕ ਜੀਵਤ ਕੁੱਤਾ ਇਕ ਮਰੇ ਹੋਏ ਸ਼ੇਰ ਨਾਲੋਂ ਬੇਹਤਰ ਹੁੰਦਾ ਹੈ।

—ਓਲਡ ਟੈਸਟਾਮੈਂਟ

ਜੇਕਰ ਤੁਸੀਂ ਇੱਕ ਭੁੱਖੇ ਮਰ ਰਹੇ ਕੁੱਤੇ ਨੂੰ ਚੁੱਕ ਕੇ ਉਸਨੂੰ ਰਜਾ ਦਿੰਦੇ ਹੋ ਤਾਂ ਉਹ ਤੁਹਾਨੂੰ ਵੱਢੇਗਾ ਨਹੀਂ। ਇੱਕ ਕੁੱਤੇ ਅਤੇ ਮਨੁੱਖ ਵਿੱਚ ਇਹੀ ਮੁੱਖ ਅੰਤਰ ਹੈ।

—ਮਾਰਕ ਟਵੇਨ

ਪਾਗਲ, ਪ੍ਰੇਮੀ ਅਤੇ ਕਵੀ ਇੱਕੋ ਜਿਹੀ ਕਲਪਨਾ ਦੇ ਮਾਲਕ ਹੁੰਦੇ ਹਨ।

—ਸ਼ੇਕਸਪੀਅਰ

ਜਦੋਂ ਜੱਜ ਖੁਦ ਹੀ ਚੋਰ ਬਣ ਜਾਣ ਤਾਂ ਚੋਰਾਂ ਨੂੰ ਲੁੱਟਣ ਦਾ ਅਧਿਕਾਰ ਮਿਲ ਜਾਂਦਾ ਹੈ।

—ਸ਼ੇਕਸਪੀਅਰ

ਸਾਡੀ ਅਰਥ ਵਿਵਸਥਾ ਵਿਚ ਕੇਵਲ ਕਿਸਾਨ ਹੀ ਇਕ ਅਜਿਹਾ ਵਿਅਕਤੀ ਹੈ ਜਿਹੜਾ ਹਰ ਚੀਜ਼ ਨੂੰ ਪਰਚੂਨ ਵਿੱਚ ਖਰੀਦਦਾ ਹੈ, ਥੋਕ ਵਿੱਚ ਵੇਚਦਾ ਹੈ ਅਤੇ ਦੋਨਾਂ ਪਾਸਿਆਂ ਦਾ ਭਾੜਾ ਦਿੰਦਾ ਹੈ।

—ਜਾਹਨ ਐਫ. ਕੈਨੇਡੀ

ਗੁਣ ਸਾਰੇ ਸਥਾਨਾਂ ਤੇ ਆਪਣਾ ਆਦਰ ਕਰਵਾ ਲੈਂਦਾ ਹੈ।

—ਕਾਲੀਦਾਸ

ਮੈਂ ਆਪਣੀ ਅਗਿਆਨਤਾ ਤੋਂ ਇਲਾਵਾ ਹੋਰ ਕੁਝ ਨਹੀਂ ਜਾਣਦਾ।

—ਸੁਕਰਾਤ

ਗਿਆਨ ਵਿੱਚ ਕੀਤਾ ਗਿਆ ਨਿਵੇਸ਼ ਸਭ ਤੋਂ ਵੱਧ ਮੁਨਾਫ਼ਾ ਦਿੰਦਾ ਹੈ।

—ਬੈਂਜਾਮਿਨ ਫਰੈਂਕਲਿਨ

ਇਕ ਦੀਪ ਦੂਸਰੇ ਦੀਪ ਨੂੰ ਜਲਾਉਂਦਾ ਹੈ, ਪਰ ਇਸਦੀ ਰੌਸ਼ਨੀ ਘਟਦੀ ਨਹੀਂ।

—ਜੇ. ਆਰ. ਲੋਵੈਲ

ਗਿਆਨ ਏਕਤਾ ਪੈਦਾ ਕਰਦਾ ਹੈ ਅਤੇ ਅਗਿਆਨਤਾ ਵੱਖਰੇਪਣ ਨੂੰ ਜਨਮ ਦਿੰਦੀ ਹੈ।

—ਰਾਮ ਕ੍ਰਿਸ਼ਨ ਪਰਮਹੰਸ

ਸਾਨੂੰ ਗਿਆਨ ਪ੍ਰਾਪਤੀ ਲਈ ਇਕ ਮੋਮਬੱਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਇਹ ਤੁਹਾਡਾ ਫਰਜ਼ ਹੈ ਭਾਵੇਂ ਤੁਹਾਨੂੰ ਸਾਰੀ ਧਰਤੀ ਦੀ ਯਾਤਰਾ ਵੀ ਕਿਉਂ ਨਾ ਕਰਨੀ ਪਵੇ।

—ਸ਼ੇਖ ਸਾਅਦੀ

ਜਿਸ ਤਰ੍ਹਾਂ ਸੂਰਜ ਤੇ ਚੰਨ ਬਾਹਰੀ ਦੁਨੀਆਂ ਨੂੰ ਪ੍ਰਕਾਸ਼ਮਾਨ ਕਰਦੇ ਹਨ ਉਸੇ ਤਰ੍ਹਾਂ ਗਿਆਨ ਦੀਆਂ ਕਿਰਨਾਂ ਸਾਡੀ ਅੰਤਰ ਆਤਮਾ ਨੂੰ ਰੁਸ਼ਨਾਉਂਦੀਆਂ ਹਨ।

—ਅਗਿਆਤ

ਗੁੱਸਾ ਯਮਰਾਜ ਦੀ ਮੂਰਤ ਹੈ, ਲਾਲਚ ਨਰਕ ਦੀ ਤਰ੍ਹਾਂ ਦੁਖਦਾਈ ਹੈ, ਵਿਦਿਆ ਕਾਨਧੇਨੂ ਗਾਂ ਸਮਾਨ ਹੈ। ਸਬਰ ਸੰਤੋਖ ਸਵਰਗ ਦੇ ਚੰਦਨ ਬਾਗ ਵਾਂਗ ਹਨ।

—ਚਾਣਕਯ

ਗਲਤੀ ਕਰ ਕੇ ਮਨੁੱਖ ਸਿੱਖਦਾ ਤਾਂ ਹੈ ਪਰ ਇਸਦਾ ਇਹ ਮਤਲਬ ਨਹੀਂ ਕਿ ਉਹ ਜੀਵਨ ਭਰ ਗਲਤੀ ਕਰਦਾ ਹੀ ਰਹੇ ਅਤੇ ਕਹੇ ਕਿ ਉਹ ਸਿੱਖ ਰਿਹਾ ਹੈ।

—ਮਹਾਤਮਾ ਗਾਂਧੀ

ਮਰਦ ਮਕਾਨ ਬਣਾਉਂਦੇ ਹਨ, ਔਰਤਾਂ ਉਸਨੂੰ ਘਰ ਬਣਾਉਂਦੀਆਂ ਹਨ।

—ਅਗਿਆਤ

ਜੋ ਸੁੱਖ ਛੱਜੂ ਦੇ ਚੁਬਾਰੇ, ਉਹ ਨਾ ਬਲਖ ਨਾ ਬੁਖਾਰੇ।

—ਇਕ ਪੰਜਾਬੀ ਕਹਾਵਤ

ਬੰਦੇ ਦੇ ਆਚਰਣ ਦੀ ਸਭ ਤੋਂ ਵੱਡੀ ਪਰਖ ਇਹ ਹੁੰਦੀ ਹੈ ਕਿ ਜਦੋਂ ਉਹ ਇਕੱਲਾ ਹੋਵੇ ਅਤੇ ਉਸਨੂੰ ਕੋਈ ਦੇਖ ਨਾ ਰਿਹਾ ਹੋਵੇ ਤਾਂ ਉਸ ਵੇਲੇ ਉਹ ਕੀ ਕਰਦਾ ਹੈ।

—ਐਸ. ਰਾਧਾ ਕ੍ਰਿਸ਼ਨਨ

ਚਰਿੱਤਰ ਜੀਵਨ ਦੀ ਸ਼ਾਨ ਹੁੰਦਾ ਹੈ।

—ਅਗਿਆਤ

ਜਿਸਦੇ ਸਿਰ ਤੇ ਤਾਜ, ਉਸਦੇ ਸਿਰ ਖਾਜ।

—ਸ਼ੇਕਸਪੀਅਰ

ਚਿੰਤਾ ਕਾਇਰਤਾ ਹੈ, ਇਹ ਜੀਵਨ ਨੂੰ ਜ਼ਹਿਰੀਲਾ ਬਣਾ ਦਿੰਦੀ ਹੈ।

—ਚੈਨਿੰਗ

ਚਿੰਤਾ ਇਕ ਕਾਲੀ ਦੀਵਾਰ ਦੀ ਤਰ੍ਹਾਂ ਚਾਰੇ ਪਾਸਿਆਂ ਤੋਂ ਘੇਰ ਲੈਂਦੀ ਹੈ, ਜਿਸਤੋਂ ਨਿਕਲਣ ਲਈ ਫਿਰ ਕੋਈ ਰਸਤਾ ਨਹੀਂ ਸੁਝਦਾ।

—ਪ੍ਰੇਮਚੰਦ

ਜਦ ਇਕ ਮੂਰਖ ਚੁੱਪ ਹੋ ਜਾਂਦਾ ਹੈ ਤਾਂ ਉਸਨੂੰ ਸਿਆਣਿਆਂ ਵਿਚ ਗਿਣਿਆ ਜਾਂਦਾ ਹੈ।

—ਓਲਡ ਟੈਸਟਾਮੈਂਟ

ਕਿਫ਼ਾਇਤ ਦਾ ਅਰਥ ਕਮੀਨਾਪਣ ਨਹੀਂ ਹੈ।

—ਸਵੇਟ ਮਾਰਡਨ

ਕੁਦਰਤ ਵਿੱਚ ਰੱਬ ਆਪ ਵਸਦਾ ਹੈ।

—ਕਹਾਵਤ

ਕੁਦਰਤ ਨਾਲ਼ ਸਬੰਧ ਜੋੜਨ ਤੋਂ ਬਿਨਾਂ ਕੋਈ ਸਿੱਖਿਆ ਪੂਰੀ ਨਹੀਂ ਹੁੰਦੀ।

—ਰਬਿੰਦਰ ਨਾਥ ਟੈਗੋਰ

ਜਿਹੜੀ ਕੌਮ ਮਰਨਾ ਜਾਣਦੀ ਹੈ, ਉਸਨੂੰ ਜਿਉਂਦੇ ਰਹਿਣ ਦਾ ਹੱਕ ਹੈ।

—ਜੈ ਸ਼ੰਕਰ ਪ੍ਰਸਾਦ

ਕੰਜੂਸ ਆਦਮੀ ਦਾ ਦੱਬਿਆ ਧਨ ਧਰਤੀ ਤੋਂ ਬਾਹਰ ਓਦੋਂ ਆਉਂਦਾ ਹੈ ਜਦੋਂ ਉਹ ਆਪ ਧਰਤੀ 'ਚ ਸਮਾ ਜਾਂਦਾ ਹੈ।

—ਸ਼ੇਖ ਸਾਅਦੀ

ਕੰਜੂਸ ਆਦਮੀ ਅੰਨ੍ਹਾ ਹੁੰਦਾ ਹੈ ਕਿਉਂਕਿ ਧਨ ਤੋਂ ਬਗੈਰ ਉਹਨੂੰ ਕੁਝ ਵੀ ਦਿਖਾਈ ਨਹੀਂ ਦੇਂਦਾ।

—ਸ਼ੇਖ ਸਾਅਦੀ

ਪੂਰਨ ਸ਼ਾਂਤੀ ਨਾਲ ਜੋ ਵੀ ਕੰਮ ਕੀਤਾ ਜਾਂਦਾ ਹੈ, ਉਹ ਫਲਦਾਇਕ ਹੁੰਦਾ ਹੈ।

—ਮਹਾਤਮਾ ਗਾਂਧੀ

ਦਿਮਾਗ ਵਿੱਚ ਭਰੇ ਹੋਏ ਗਿਆਨ ਦਾ ਜਿੰਨਾ ਅੰਸ਼ ਕੰਮ ਵਿਚ ਲਗਾਇਆ ਜਾਵੇ, ਉਨੇ ਦਾ ਹੀ ਕੁਝ ਮੁੱਲ ਹੈ, ਬਾਕੀ ਤਾਂ ਸਭ ਵਿਅਰਥ ਬੋਝ ਹੈ।

—ਮਹਾਤਮਾ ਗਾਂਧੀ

ਕੰਮ ਕਰਨ 'ਚੋਂ ਜਿਸਨੂੰ ਆਨੰਦ ਨਹੀਂ ਮਿਲਦਾ, ਉਸਦੀ ਸਿਰਜਣਾ ਵਿੱਚ ਸੁੰਦਰਤਾ ਕਿਵੇਂ ਆ ਸਕਦੀ ਹੈ।

—ਸਵੇਟ ਮਾਰਡਨ

ਕੰਮ ਸ਼ੁਰੂ ਤਾਂ ਕਰੋ, ਖ਼ਤਮ ਵੀ ਹੋ ਜਾਵੇਗਾ।

—ਗੇਟੇ

ਚਲਾਕੀ ਰਾਹੀਂ ਕੋਈ ਮਹੱਤਵਪੂਰਨ ਕੰਮ ਨਹੀਂ ਹੁੰਦਾ।

—ਵਿਵੇਕਾਨੰਦ

ਜਿਸ ਆਦਮੀ ਨੂੰ ਚਾਰੇ ਪਾਸੇ ਰੁਕਾਵਟਾਂ ਹੀ ਦਿਖਾਈ ਦਿੰਦੀਆਂ ਹਨ, ਉਸਦਾ ਆਤਮ ਬਲ ਟੁੱਟ ਜਾਂਦਾ ਹੈ, ਉਹ ਕੋਈ ਮਹਾਨ ਕੰਮ ਨਹੀਂ ਕਰ ਸਕਦਾ।

—ਸਵੇਟ ਮਾਰਡਨ

ਜਿਹੜਾ ਸਭ ਕੁਝ ਕਰਨਾ ਚਾਹੁੰਦਾ ਹੈ ਉਹ ਕੁਝ ਨਹੀਂ ਕਰ ਸਕਦਾ।

—ਐਂਡਰੋ ਮੌਰਿਸ

ਤਰੁਟੀਆਂ ਨੂੰ ਨਿੰਦੋ ਪ੍ਰੰਤੂ ਕੰਮ ਨੂੰ ਨਹੀਂ।

—ਸ਼ੇਕਸਪੀਅਰ

ਜੇਕਰ ਤੁਸੀਂ ਟੀਸੀ ਤੇ ਅੱਪੜਣਾ ਚਾਹੁੰਦੇ ਹੋ ਤਾਂ ਹੇਠੋਂ ਉੱਠਣਾ ਆਰੰਭ ਕਰੋ।

—ਸਾਇਰਸ

ਉਹ ਨੀਚ ਹੈ ਜਿਸ ਉਪਰ ਕਾਮ ਰਾਜ ਕਰਦਾ ਹੈ।

—ਬਰੇਕ

ਕਾਮ ਤੇ ਕਰੋਧ ਮਨੁੱਖ ਨੂੰ ਅੰਨ੍ਹਾ ਕਰ ਦਿੰਦੇ ਹਨ ਤੇ ਉਸਨੂੰ ਸਹੀ ਰਾਹ ਤੋਂ ਭਟਕਾ ਦਿੰਦੇ ਹਨ।

—ਮੌਲਾਨਾ ਰੂਮ

ਕਾਮ-ਕਰੋਧ ਆਦਿ ਵਿਕਾਰਾਂ ਵਾਲਾ ਆਦਮੀ ਸਿਰ ਦੇ ਭਾਰ ਖੜ੍ਹੇ ਹੋਣ ਵਾਲੇ ਬੰਦਿਆਂ ਵਾਂਗ ਹੁੰਦਾ ਹੈ ਜਿਨ੍ਹਾਂ ਨੂੰ ਹਰ ਚੀਜ਼ ਉਲਟੀ ਨਜ਼ਰ ਆਉਂਦੀ ਹੈ।

—ਅਫਲਾਤੂਨ

ਕੋਈ ਸਵਰਗ ਨਹੀਂ, ਕੋਈ ਨਰਕ ਨਹੀਂ, ਇਹ ਤਾਂ ਬਚਕਾਨਾ ਮਨਾਂ ਦੇ ਸੁਪਨੇ ਹਨ।

—ਸਰ ਰਿਚਰਡ ਬਰਟਨ

ਪਦਾਰਥਕ ਸੁਖ ਆਰਾਮ ਕਦੀ ਵੀ ਮਨੁੱਖ ਦੀ ਆਤਮਕ ਅਤੇ ਸਦਾਚਾਰਕ ਪ੍ਰਗਤੀ ਲਈ ਸਹਾਈ ਨਹੀਂ ਹੋ ਸਕਦੇ।

—ਮਹਾਤਮਾ ਗਾਂਧੀ

ਨੈਤਿਕ ਉਹ ਹੈ ਜੋ ਕਰਨ ਤੋਂ ਬਾਅਦ ਤੁਸੀਂ ਚੰਗਾ ਮਹਿਸੂਸ ਕਰਦੇ ਹੋ ਅਤੇ ਅਨੈਤਿਕ ਉਹ ਹੈ ਜੋ ਕਰਨ ਤੋਂ ਬਾਅਦ ਤੁਸੀਂ ਬੁਰਾ ਮਹਿਸੂਸ ਕਰਦੇ ਹੋ।

—ਅਰਨਸਟ ਹੈਮਿੰਗਵੇ

ਸੰਗੀਤ ਆਤਮਾ ਦੀ ਮੈਲ ਨੂੰ ਦੂਰ ਕਰ ਦਿੰਦਾ ਹੈ।

—ਆਬੇਰ ਬੇਚ

ਸੰਗੀਤ ਨਾਲ ਦਿਲ ਵਿੱਚ ਪਵਿੱਤਰ ਭਾਵ ਪੈਦਾ ਹੁੰਦੇ ਹਨ।

—ਪ੍ਰੇਮਚੰਦ

ਸੰਗੀਤ ਰੂਹ ਦੀ ਖੁਰਾਕ ਹੈ। ਇਹ ਆਤਮਾ ਦੀ ਆਵਾਜ਼ ਹੈ। ਇਹ ਪਿਆਰ ਦੀ ਬੋਲੀ ਹੈ, ਇਹ ਕੁਦਰਤ ਦਾ ਵਰਦਾਨ ਹੈ। ਜੋ ਸੰਗੀਤ ਨੂੰ ਪਿਆਰ ਨਹੀਂ ਕਰਦਾ ਉਹ ਇੱਕ ਪੱਥਰ ਵਾਂਗ ਹੈ। ਉਸਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ।

—ਅਗਿਆਤ

ਅਸਲੀ ਤੇ ਸੁੱਚਾ ਸਾਹਿਤ ਮਹਾਤਮਾ ਲੋਕਾਂ ਦੇ ਅੰਮ੍ਰਿਤ ਬਚਨ ਹੁੰਦੇ ਹਨ।

—ਪ੍ਰੋ: ਪੂਰਨ ਸਿੰਘ

ਸਾਹਿਤ ਜੀਵਨ ਦਾ ਸ਼ੀਸ਼ਾ ਹੈ।

—ਇਕ ਕਥਨ

ਸਾਰੇ ਪੁੰਨਾਂ ਅਤੇ ਸਦਗੁਣਾਂ ਦੀ ਜੜ੍ਹ ਸੱਚ ਹੈ।

—ਬਾਲਮੀਕ

ਸੱਚ ਇਕ ਹੀ ਹੈ, ਦੂਸਰਾ ਨਹੀਂ। ਸੱਚ ਲਈ ਬੁੱਧੀਮਾਨ ਲੋਕ ਬਹਿਸ ਨਹੀਂ ਕਰਦੇ।

—ਮਹਾਤਮਾ ਬੁੱਧ

ਏਨਾ ਸੱਚ ਨਾ ਬੋਲ ਕਿ ਕੱਲਾ ਰਹਿ ਜਾਵੇਂ।
ਚਾਰ ਕੁ ਬੰਦੇ ਛੱਡ ਲੈ ਮੋਢਾ ਦੇਣ ਲਈ।

—ਸੁਰਜੀਤ ਪਾਤਰ

ਇਕ ਧੀਰਜਵਾਨ ਮਨੁੱਖ ਦੇ ਗੁੱਸੇ ਤੋਂ ਬਚੋ।

—ਡਰਾਈਡਨ

ਜਦ ਸਾਡੇ ਪਾਸ ਆਪਣੀ ਮਨਪਸੰਦ ਚੀਜ਼ ਨਾ ਹੋਵੇ ਤਾਂ ਸਾਨੂੰ ਉਸੇ ਚੀਜ਼ ਨੂੰ ਪਸੰਦ ਕਰਨ ਲੱਗ ਪੈਣਾ ਚਾਹੀਦਾ ਹੈ ਜਿਹੜੀ ਸਾਡੇ ਪਾਸ ਹੈ।

—ਬੁਸੀ ਰਾਬੁਟਿਨ

ਸਧਾਰਣ ਲੋਕਾਂ ਨਾਲ ਤੁਰੋ ਪਰ ਆਪਣੀ ਖਾਸੀਅਤ ਨਾ ਛੱਡੋ, ਬਾਦਸ਼ਾਹਾਂ ਨਾਲ ਤੁਰੋ ਪਰ ਆਪਣੀ ਸਧਾਰਣਤਾ ਨਾ ਛੱਡੋ।

—ਅਗਿਆਤ

ਇਕ ਚੰਗੇ ਸਰਜਨ ਦੀ ਬਾਜ਼ ਵਰਗੀ ਅੱਖ, ਸ਼ੇਰ ਵਰਗਾ ਦਿਲ ਅਤੇ ਔਰਤ ਵਰਗਾ ਹੱਥ ਹੋਣਾ ਚਾਹੀਦਾ ਹੈ।

—ਲਿਓਨਾਰਡ ਰਾਈਟ

ਵਿਸ਼ਵਾਸ ਸਭ ਤੋਂ ਵੱਡਾ ਡਾਕਟਰ ਹੈ। ਇਹ ਸਭ ਤੋਂ ਮਹਾਨ ਵਿਸ਼ਵ ਵਿਆਪੀ ਦਵਾ ਹੈ ਜਿਹੜੀ ਬੀਮਾਰੀ ਨੂੰ ਰੋਕਦੀ ਹੈ, ਬੀਮਾਰੀ ਦਾ ਇਲਾਜ ਕਰਦੀ ਹੈ, ਬੀਮਾਰੀ ਵਿਰੁੱਧ ਲੜਨ ਦੀ ਤਾਕਤ ਬਖਸ਼ਦੀ ਹੈ ਅਤੇ ਜ਼ਖ਼ਮਾਂ ਨੂੰ ਭਰਦੀ ਹੈ।

—ਸਵੇਟ ਮਾਰਡਨ

ਮੌਤ ਜਾਂ ਮੁਸ਼ਕਿਲ ਭਿਆਨਕ ਨਹੀਂ ਹੁੰਦੇ ਸਗੋਂ ਇਹਨਾਂ ਦਾ ਡਰ ਭਿਆਨਕ ਹੁੰਦਾ ਹੈ।

—ਐਪਿਕਟੇਟਸ

ਜਿਹੜੇ ਤਲਵਾਰ ਸਹਾਰੇ ਜਿਉਂਦੇ ਹਨ, ਉਹ ਤਲਵਾਰ ਦੁਆਰਾ ਹੀ ਖਤਮ ਹੁੰਦੇ ਹਨ।

—ਅਗਿਆਤ

ਮਨੁੱਖ ਦੇ ਮਨੁੱਖ ਉਪਰ ਜ਼ੁਲਮਾਂ ਨੇ ਅਣਗਿਣਤ ਲੋਕਾਂ ਨੂੰ ਸ਼ੋਕਗ੍ਰਸਤ ਕੀਤਾ ਹੈ।

—ਬਰਨਜ਼

ਸੱਚੀ ਦੇਸ਼ ਭਗਤੀ ਕਿਸੇ ਖਾਸ ਦਲ ਨਾਲ ਸਬੰਧ ਨਹੀਂ ਰੱਖਦੀ।

—ਸਮੌਲੈਟ

ਘਰ ਦੇ ਪਿਆਰ ਤੋਂ ਹੀ ਸਮਾਜ ਅਤੇ ਦੇਸ਼ ਦਾ ਪਿਆਰ ਪੈਦਾ ਹੁੰਦਾ ਹੈ।

—ਪ੍ਰਿੰਸੀਪਲ ਤੇਜਾ ਸਿੰਘ

ਜਿਨ੍ਹਾਂ ਵਿੱਚ ਦਇਆ ਦੀ ਭਾਵਨਾ ਨਹੀਂ, ਉਹਨਾਂ ਵਿੱਚ ਕੋਈ ਸਦਗੁਣ ਨਹੀਂ।

—ਹਜ਼ਰਤ ਮੁਹੰਮਦ

ਦਇਆ ਕਦੀ ਵੀ ਮਜਬੂਰੀ ਵਸ ਨਹੀਂ ਕੀਤੀ ਜਾਂਦੀ, ਇਹ ਤਾਂ ਆਕਾਸ਼ ਵਿਚੋਂ ਡਿੱਗਣ ਵਾਲੀਆਂ ਕਣੀਆਂ ਵਾਂਗ ਆਪਮੁਹਾਰੇ ਹੀ ਉਪਜਦੀ ਹੈ।

—ਸ਼ੇਕਸਪੀਅਰ

ਚੁੱਪ ਇਕ ਅਜਿਹਾ ਤੱਤ ਹੈ ਜਿਸ ਦੌਰਾਨ ਮਹਾਨ ਵਿਚਾਰ ਹੋਂਦ ਵਿੱਚ ਆਉਂਦੇ ਹਨ।

—ਕਾਰਲਾਈਲ

ਜਿਹੜਾ ਮਨੁੱਖ ਚੁੱਪ ਹੋ ਕੇ ਬੈਠਣ ਦੀ ਕਲਾ ਸਿੱਖ ਲਵੇਗਾ, ਉਸਨੂੰ ਉਸਦਾ ਸਰੀਰ ਹਜ਼ਾਰ ਹਜ਼ਾਰ ਅਨੁਭਵ ਦੇਵੇਗਾ।

—ਰਜਨੀਸ਼ ਓਸ਼ੋ

ਪਾਣੀ ਦੇ ਛੋਟੇ ਛੋਟੇ ਤੁਪਕੇ, ਮਿੱਟੀ ਦੇ ਛੋਟੇ ਛੋਟੇ ਕਣ, ਬਣਾਉਂਦੇ ਹਨ ਵਿਸ਼ਾਲ ਸਾਗਰ ਅਤੇ ਸੁਹਾਵਣੀ ਧਰਤੀ।

—ਜੂਲੀਆ ਏ. ਐਫ. ਕਾਰਨੇ

ਮਾਮੂਲੀ ਗੱਲਾਂ ਹੀ ਵਿਗੜ ਕੇ ਵੱਡੀਆਂ ਗਲਤੀਆਂ ਬਣ ਜਾਂਦੀਆਂ ਹਨ ਅਤੇ ਜ਼ਿੰਦਗੀ ਹਮੇਸ਼ਾ ਲਈ ਤਲਖ਼ ਹੋ ਜਾਂਦੀ ਹੈ।

—ਜਸਵੰਤ ਸਿੰਘ ਕੰਵਲ

ਮੂਰਖਾਂ ਭਾਣੇ ਵੱਡੀ ਤੋਂ ਵੱਡੀ ਗੱਲ ਕੋਈ ਅਰਥ ਨਹੀਂ ਰੱਖਦੀ ਪਰ ਵੇਖਣ ਜਾਂ

ਸਮਝਣ ਵਾਲਿਆਂ ਲਈ ਬਿਰਛ ਦੇ ਨਿੱਕੇ ਜਿਹੇ ਪੱਤੇ ਦਾ ਝੂਟੇ ਲੈਣਾ ਵੀ ਅਰਥ ਰੱਖਦਾ ਹੈ।

—ਲਾਲ ਸਿੰਘ ਕਮਲਾ ਅਕਾਲੀ

ਜਿੱਤ ਦੀ ਮਹਾਨਤਾ ਦੁਸ਼ਮਣ ਨੂੰ ਹਥਿਆਰ ਨਾਲ ਹਾਰ ਦੇ ਕੇ ਨਹੀਂ ਹੁੰਦੀ, ਜਿੱਤ ਤਾਂ ਓਦੋਂ ਸਮਝੀ ਜਾਂਦੀ ਹੈ ਜਦੋਂ ਪਿਆਰ ਗਲਵਕੜੀ ਵਿਚ ਲੈ ਕੇ ਉਸਨੂੰ ਮੋਹ ਲਿਆ ਗਿਆ ਹੋਵੇਂ।

—ਮਹਾਤਮਾ ਗਾਂਧੀ

ਜੇਕਰ ਆਪਣੇ ਅੰਦਰ ਸ਼ਾਂਤੀ ਮਿਲ ਗਈ ਤਾਂ ਸਾਰਾ ਸੰਸਾਰ ਹੀ ਸ਼ਾਂਤ ਪ੍ਰਤੀਤ ਹੁੰਦਾ ਹੈ।

—ਯੋਗ ਵਸ਼ਿਸ਼ਟ

ਕੋਈ ਵੀ ਹੈਵਾਨ ਮਨੁੱਖ ਜਿੰਨਾ ਜ਼ਾਲਮ ਅਤੇ ਝਗੜਾਲੂ ਨਹੀਂ ਹੁੰਦਾ।

—ਲਾਲਾ ਹਰਦਿਆਲ

ਸ਼ਾਂਤੀ ਦੀਆਂ ਜਿੱਤਾਂ ਜੰਗ ਦੀਆਂ ਜਿੱਤਾਂ ਨਾਲੋਂ ਘੱਟ ਮਹੱਤਵਪੂਰਨ ਨਹੀਂ ਹੁੰਦੀਆਂ।

—ਜਾਹਨ ਮਿਲਟਨ

ਜਦੋਂ ਤੱਕ ਇਕ ਇਨਸਾਨ ਦੂਸਰੇ ਇਨਸਾਨ ਦੀ ਪਿੱਠ ਉਤੇ ਸਵਾਰ ਹੈ, ਦੁਨੀਆਂ ਵਿੱਚ ਅਮਨ ਚੈਨ ਇਕ ਸੁੰਦਰ ਸੁਪਨਾ ਹੀ ਰਹੇਗਾ।

—ਜਾਰਜ ਬੈਰਨ

ਧਨ ਦਾ ਪਿਆਰ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ।

—ਨਿਊ ਟੈਸਟਾਮੈਂਟ

ਕੋਈ ਵੀ ਵਿਅਕਤੀ ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ।

—ਨਿਊ ਟੈਸਟਾਮੈਂਟ

ਇਕ ਖ਼ੁਸ਼ ਮਨ ਸਰੀਰ ਨੂੰ ਤੰਦਰੁਸਤ ਬਣਾਉਂਦਾ ਹੈ। ਪਿਆਰ ਅਤੇ ਸ਼ਰਾਫਤ ਵੀ ਬਹੁਤ ਵੱਡੇ ਹਕੀਮ ਹਨ। ਮਿੱਠੇ ਸ਼ਬਦ ਅਤੇ ਚੰਗੇ ਕੰਮ ਕੇਵਲ ਦੂਸਰਿਆਂ ਦੀ ਹੀ ਸਹਾਇਤਾ ਨਹੀਂ ਕਰਦੇ ਸਗੋਂ ਤੁਹਾਡੇ ਆਪਣੇ ਸਰੀਰ ਨੂੰ ਵੀ ਰਿਸ਼ਟ-ਪੁਸ਼ਟ ਅਤੇ ਬਲਵਾਨ ਬਣਾਉਂਦੇ ਹਨ। ਇਸ ਲਈ ਹਮੇਸ਼ਾ ਮੁਸਕਰਾਉਂਦੇ ਰਹੋ, ਦਿਆਲੂ ਬਣੋ। ਇਹ ਆਦਤ ਤੁਹਾਨੂੰ ਚੰਗੀ ਸਿਹਤ ਬਖਸ਼ੇਗੀ।

—ਲਾਲਾ ਹਰਦਿਆਲ

ਤੰਦਰੁਸਤ ਜੇ ਰਹਿਣਾ ਜੇ ਤਾਂ ਚੀਜ਼ ਬਾਜ਼ਾਰੀ ਖਾਓ ਨਾ,
ਥਿੰਦੇ ਪਾਪੜ, ਖੱਟੇ ਛੋਲੇ, ਖਾ ਕੇ ਖੰਘ ਲਗਾਓ ਨਾ।

—ਧਨੀ ਰਾਮ ਚਾਤ੍ਰਿਕ

ਉਚਿਤ ਕੰਮ ਵਿਚਾਰ ਤੋਂ ਬਿਨਾਂ ਉਤਪੰਨ ਨਹੀਂ ਹੋ ਸਕਦਾ, ਉਸਤੋਂ ਪਹਿਲਾਂ ਵਿਚਾਰ ਦੀ ਜ਼ਰੂਰਤ ਹੁੰਦੀ ਹੈ।

—ਜਵਾਹਰ ਲਾਲ ਨਹਿਰੂ

ਸੋਚ ਵਿਚਾਰ ਦਾ ਤਿਆਗ ਕਰਨਾ ਰੂਹਾਨੀ ਦੀਵਾਲੀਆਪਣ ਦਾ ਐਲਾਨ ਕਰਨਾ ਹੁੰਦਾ ਹੈ।

—ਅਲਬਰਟ ਸ਼ਵੀਟਜ਼ਰ

ਜੇ ਸੁਪਨੇ ਨਾ ਹੁੰਦੇ ਤਾਂ ਜ਼ਿੰਦਗੀ ਜਿਊਣੀ ਦੁੱਭਰ ਹੋ ਜਾਂਦੀ।

—ਅਨਾਟੋਲ ਫਰਾਂਸ

ਖ਼ੂਬਸੂਰਤੀ ਤਾਂ ਰੱਬ ਸਭ ਨੂੰ ਦਿੰਦਾ ਹੈ ਪਰ ਸੁਭਾਅ ਕਿਸੇ ਕਿਸੇ ਨੂੰ।

—ਅਗਿਆਤ

ਆਤਮ-ਸੰਜਮੀ ਆਦਮੀ ਹੀ ਅਨੰਤ ਸੁਖ ਨੂੰ ਜਾਣਦੇ ਹਨ।

—ਸਵੇਟ ਮਾਰਡਨ

ਸੰਜਮ ਤੋਂ ਬਿਨਾਂ ਸਖ਼ਤ ਮਿਹਨਤ ਵੀ ਮਜ਼ਦੂਰ ਬਣ ਕੇ ਰਹਿ ਜਾਂਦੀ ਹੈ।

—ਨਰਿੰਦਰ ਸਿੰਘ ਕਪੂਰ

ਮੈਂ ਸਮੇਂ ਨੂੰ ਨਸ਼ਟ ਕੀਤਾ ਹੈ ਤੇ ਹੁਣ ਸਮਾਂ ਮੈਨੂੰ ਨਸ਼ਟ ਕਰ ਰਿਹਾ ਹੈ।

—ਸ਼ੇਕਸਪੀਅਰ

ਜੀਵਨ ਕਿਤਨਾ ਵੀ ਛੋਟਾ ਹੋਵੇ, ਸਮੇਂ ਦੀ ਬਰਬਾਦੀ ਨਾਲ ਉਸਨੂੰ ਹੋਰ ਵੀ ਛੋਟਾ ਬਣਾ ਦਿੱਤਾ ਜਾਂਦਾ ਹੈ।

—ਜਾਹਨਸਨ

ਜਿਸਨੇ ਆਪਣੀ ਸ਼ਾਮ ਨਹੀਂ ਸੰਭਾਲੀ, ਉਸਦੀ ਸਵੇਰ ਕਦੇ ਵੀ ਚਾਨਣ ਵਾਲੀ ਨਹੀਂ ਹੋ ਸਕਦੀ।

—ਅਗਿਆਤ

ਕਾਮਦੇਵ ਬੜਾ ਭਾਰਾ ਕਪਟੀ ਹੈ, ਜਿਸਨੇ ਉਸ ਉਪਰ ਵਿਸ਼ਵਾਸ ਕੀਤਾ ਹੈ, ਓਹੀ ਧੋਖਾ ਖਾਂਦਾ ਹੈ।

—ਗੇਟੇ

ਜਿਥੇ ਕਾਨੂੰਨਾ ਦਾ ਅੰਤ ਹੁੰਦਾ ਹੈ, ਓਥੇ ਕੁਸ਼ਾਸ਼ਨ ਅਰੰਭ ਹੁੰਦਾ ਹੈ।

—ਵਿਲੀਅਮ ਪਿਟ

ਇੱਛਾ ਘੋੜਾ ਬਣ ਸਕਦੀ ਤਾਂ ਹਰ ਮਨੁੱਖ ਘੋੜਸਵਾਰ ਬਣ ਜਾਂਦਾ।

—ਸ਼ੇਕਸਪੀਅਰ

ਇੱਛਾ ਦੀ ਪਿਆਸ ਕਦੇ ਨਹੀਂ ਬੁਝਦੀ, ਨਾ ਪੂਰਨ ਰੂਪ ਵਿੱਚ ਸੰਤੁਸ਼ਟ ਹੁੰਦੀ ਹੈ।

—ਸਿਸਰੋ

ਈਰਖਾ ਸਚਮੁੱਚ ਸਮਾਜਿਕ ਜੀਵਨ ਦਾ ਸਰਾਪ ਹੈ। ਇਸ ਦੀਆਂ ਜੜ੍ਹਾਂ ਅਸਾਧਾਰਣ ਹਊਮੈ ਵਿਚ ਹੁੰਦੀਆਂ ਹਨ। ਇਸਨੂੰ ਹਰ ਸੰਭਵ ਢੰਗ ਨਾਲ ਕੁਚਲਣ ਦੀ ਕੋਸ਼ਿਸ਼ ਕਰੋ।

—ਲਾਲਾ ਹਰਦਿਆਲ

ਇਤਿਹਾਸ ਦੇ ਅਨੁਭਵਾਂ ਤੋਂ ਅਸੀਂ ਸਬਕ ਨਹੀਂ ਲੈਂਦੇ, ਇਸ ਕਾਰਨ ਹੀ ਇਤਿਹਾਸ ਆਪਣੇ ਆਪ ਨੂੰ ਦੁਹਰਾਂਦਾ ਹੈ।

—ਵਿਨੋਬਾ ਭਾਵੇ

ਮਨੁੱਖ ਸੁਤੰਤਰ ਜਨਮਦਾ ਹੈ ਪਰ ਉਹ ਹਰ ਥਾਂ ਜ਼ੰਜੀਰਾਂ ਵਿੱਚ ਜਕੜਿਆ ਰਹਿੰਦਾ ਹੈ।

—ਰੂਸੋ

ਕਾਨੂੰਨ ਨੇ ਕਦੇ ਵੀ ਕੋਈ ਮਹਾਨ ਵਿਅਕਤੀ ਪੈਦਾ ਨਹੀਂ ਕੀਤੇ, ਪਰ ਸੁਤੰਤਰਤਾ ਬਹੁਤ ਵੱਡੇ ਅਤੇ ਉੱਚੇ ਮਨੁੱਖਾਂ ਦੀ ਜਨਮਦਾਤੀ ਹੈ।

—ਸ਼ਿਲਰ

ਸਵੈ ਦੀ ਪਛਾਣ ਤੇ ਉਹਦਾ ਵਿਕਾਸ—ਉਹ ਅਮਲ ਹੈ ਜਿਹਦੇ ਬਿਨਾਂ ਕੋਈ ਵੀ ਸੁਤੰਤਰਤਾ ਸੰਭਵ ਨਹੀਂ।

—ਅੰਮ੍ਰਿਤਾ ਪ੍ਰੀਤਮ

ਜਿਹੜਾ ਦੂਸਰਿਆਂ 'ਤੇ ਰਾਜ ਕਰਨਾ ਚਾਹੁੰਦਾ ਹੈ ਉਸਨੂੰ ਪਹਿਲਾਂ ਆਪਣੇ ਆਪ ਤੇ ਰਾਜ ਕਰਨਾ ਸਿੱਖਣਾ ਚਾਹੀਦਾ ਹੈ।

—ਮੈਸਿੰਜਰ

ਜਿਹੜਾ ਆਦਮੀ ਸਾਰੀ ਜ਼ਿੰਦਗੀ ਦੂਜੇ ਦੇ ਅਧੀਨ ਹੋ ਕੇ ਉਸਦੇ ਹੱਥਾਂ ਵਲ ਹੀ ਦੇਖਦਾ ਹੈ ਅਤੇ ਆਪਣੇ ਪੈਰਾਂ ਤੇ ਖੜ੍ਹਾ ਨਹੀਂ ਹੁੰਦਾ, ਉਸਨੂੰ ਬਹੁਤ ਭਾਰੀ ਦੁਖ ਹੁੰਦਾ ਹੈ।

—ਚਾਣਕਯ ਨੀਤੀ

ਸਿਹਤ ਦੀ ਸੰਭਾਲ ਇਕ ਫਰਜ਼ ਹੈ, ਬਹੁਤ ਥੋੜ੍ਹੇ ਲੋਕ ਇਸ ਬਾਰੇ ਸੁਚੇਤ ਹਨ ਕਿ ਕੋਈ ਸਰੀਰਕ ਸਦਾਚਾਰ ਵੀ ਹੁੰਦਾ ਹੈ।

—ਹਰਬਰਟ ਸਪੈਂਸਰ

ਸਰੀਰ ਨੂੰ ਰੋਗੀ ਅਤੇ ਕਮਜ਼ੋਰ ਰੱਖਣ ਵਰਗਾ ਦੂਸਰਾ ਕੋਈ ਪਾਪ ਨਹੀਂ ਹੈ।

—ਬਾਲ ਗੰਗਾਧਰ ਤਿਲਕ

ਕਾਲਖ ਦੇ ਵਣਜਾਰਿਓ, ਚਾਨਣ ਕਦੇ ਹਰਿਆ ਨਹੀਂ।
ਓ ਕਿਰਨਾਂ ਦੇ ਕਾਤਲੋ, ਸੂਰਜ ਕਦੇ ਮਰਿਆ ਨਹੀਂ।

—ਸੰਤ ਰਾਮ ਉਦਾਸੀ

ਸਦਾ ਕਿਸੇ ਨੇ ਦੁੱਖ ਨਹੀਂ ਸਹਿਣਾ,
ਨਦੀ ਕਿਨਾਰੇ ਰੁੱਖ ਨਹੀਂ ਰਹਿਣਾ
ਵਾਗਾਂ ਪਾ ਕੇ ਰੋਕਦਿਆਂ ਵੀ, ਹੋ ਜਾਣੀ ਪ੍ਰਭਾਤ।

—ਜਸਵੰਤ ਸਿੰਘ ਕੰਵਲ

ਜੇ ਸਰਦੀ ਆਉਂਦੀ ਹੈ ਤਾਂ ਬਸੰਤ ਵੀ ਦੂਰ ਨਹੀਂ ਹੋ ਸਕਦੀ।

—ਪੀ. ਬੀ. ਸ਼ੈਲੇ

ਰੱਬ ਆਪਣੇ ਸਵਰਗ ਵਿਚ ਹੈ ਅਤੇ ਦੁਨੀਆਂ ਬਿਲਕੁਲ ਠੀਕ ਠਾਕ ਚੱਲ ਰਹੀ ਹੈ।

—ਰਾਬਰਟ ਬਰਾਊਨਿੰਗ

ਮਨੁੱਖੀ ਮਨ ਵਿਚ ਉਮੀਦ ਹਮੇਸ਼ਾ ਹੀ ਉਠਦੀ ਰਹਿੰਦੀ ਹੈ।

—ਪੋਪ

ਹਰ ਕਾਲੀ ਰਾਤ ਵਿਚ ਆਸ਼ਾ ਦਾ ਤਾਰਾ ਚਮਕਦਾ ਹੈ।

—ਜਸਵੰਤ ਸਿੰਘ ਕੰਵਲ

ਬਿਨਾਂ ਅਨੁਭਵ ਦੇ ਕੋਰਾ ਸ਼ਾਬਦਿਕ ਗਿਆਨ ਅੰਨ੍ਹਾ ਹੈ।

—ਸਵਾਮੀ ਵਿਵੇਕਾਨੰਦ

ਅਪਰਾਧੀ ਆਪਣੇ ਤੋਂ ਬਿਨਾਂ ਬਾਕੀ ਸਾਰਿਆਂ ਨੂੰ ਦੋਸ਼ ਦਿੰਦਾ ਹੈ।

—ਡੇਲ ਕਾਰਨੇਗੀ

ਨਾਸਤਕ ਵਿਅਕਤੀ ਆਸਤਕਾਂ ਦੇ ਮੁਕਾਬਲੇ ਮੌਤ ਨੂੰ ਵਧੇਰੇ ਸੌਖ ਨਾਲ ਸਵੀਕਾਰ ਕਰਦੇ ਹਨ।

—ਨਰਿੰਦਰ ਸਿੰਘ ਕਪੂਰ

ਬਗਾਵਤ ਦਾ ਜਜ਼ਬਾ ਗੂੰਗਾ ਹੋ ਕੇ ਪ੍ਰੀਵਰਤਨ ਦੀ ਧਾਰਾ ਤਿਆਗ ਨਹੀਂ ਸਕਦਾ।

—ਜਸਵੰਤ ਸਿੰਘ ਕੰਵਲ

ਗਰੀਬ ਦੇ ਹੰਝੂ ਇਨਕਲਾਬ ਦੇ ਸੂਚਕ ਹੁੰਦੇ ਹਨ।

—ਅਗਿਆਤ

ਤਾਕਤ ਗੂਹੜੀ ਏਕਤਾ ਵਿਚ ਹੈ ਅਤੇ ਵਿਸ਼ਾਲਤਾ ਵਡਿਆਈ ਦੀ ਸੂਚਕ ਹੈ।

—ਅਗਿਆਤ

'ਜੀਓ ਅਤੇ ਜਿਊਣ ਦਿਓ' ਸਧਾਰਣ ਇਨਸਾਫ ਦਾ ਨਿਯਮ ਹੈ।

—ਸਰ ਰੋਜਰ ਐਲ. ਐਸਟਰੈਂਸ

ਜੋ ਵਿਅਕਤੀ ਸੰਜੀਦਗੀ ਦਾ ਗੁਣ ਨਹੀਂ ਸਿੱਖਦੇ, ਉਹਨਾਂ ਨੂੰ ਸੀਮਤ ਵਿਕਾਸ ਦੀ ਸਜ਼ਾ ਭੁਗਤਣੀ ਪੈਂਦੀ ਹੈ। ਉਹ ਜੀਵਨ ਦੇ ਸਾਰੇ ਉਜਲੇ ਪੱਖਾਂ ਦਾ ਆਨੰਦ ਨਹੀਂ ਮਾਣ ਸਕਦੇ। ਉਹ ਤਾਂ ਸਿਰਫ 'ਕੁਝ' ਨਾਲ ਹੀ ਸੰਤੁਸ਼ਟ ਹੋ ਜਾਂਦੇ ਹਨ।

—ਲਾਲਾ ਹਰਦਿਆਲ

ਅਧਿਕਾਰ ਅਤੇ ਫ਼ਰਜ਼ ਹਮੇਸ਼ਾ ਹੱਥ ਵਿਚ ਹੱਥ ਪਾਕੇ ਚਲਦੇ ਹਨ।

—ਅਗਿਆਤ

ਹੌਸਲੇ ਨਾਲ ਸ਼ੇਰ ਦੀ ਗੁਫ਼ਾ ਵਿੱਚ ਜਾਣ ਵਾਲੇ ਵਿਅਕਤੀ ਨੂੰ ਹੀ ਰਾਜ ਮੋਤੀ ਮਿਲਦੇ ਹਨ। ਗਿੱਦੜ ਦੀ ਗੁਫ਼ਾ ਵਿੱਚ ਜਾਣ ਵਾਲੇ ਨੂੰ ਵਛੜੇ ਦੀ ਪੂਛ ਜਾਂ ਗਧੇ ਦਾ ਚੰਮ ਹੀ ਮਿਲਦਾ ਹੈ।

—ਚਾਣਕਯ

ਜ਼ਿੰਦਗੀ ਦਾ ਸਭ ਤੋਂ ਵੱਡਾ ਗੁਣ ਹਿੰਮਤ ਹੈ। ਆਦਮੀ ਦੇ ਬਾਕੀ ਸਾਰੇ ਗੁਣ ਉਸਦੇ ਹਿੰਮਤੀ ਹੋਣ ਨਾਲ ਹੀ ਪੈਦਾ ਹੁੰਦੇ ਹਨ।

—ਵਿੰਸਟਨ ਚਰਚਿਲ

ਸਾਡਾ ਹੰਕਾਰ ਹੀ ਹੈ ਜਿਸਦੇ ਕਾਰਨ ਸਾਨੂੰ ਆਪਣੀ ਆਲੋਚਨਾ ਸੁਣ ਕੇ ਦੁਖ ਹੁੰਦਾ ਹੈ।

—ਮੇਗੀ ਕੈਨੇਡੀ

ਹੰਕਾਰ ਨਸ਼ੇ ਦਾ ਇਕ ਮੁਖ ਰੂਪ ਹੈ।

—ਪ੍ਰੇਮਚੰਦ

ਪਿਆਰ ਦੀ ਮਜਬੂਰੀ ਅਤੇ ਹਾਰ ਨੂੰ ਅੱਥਰੂਆਂ ਬਿਨਾਂ ਕੌਣ ਸਹਾਰਾ ਦਿੰਦਾ ਹੈ।

—ਜਸਵੰਤ ਸਿੰਘ ਕੰਵਲ

ਕੁਦਰਤ ਨੇ ਕਦੀ ਵੀ ਉਸ ਦਿਲ ਨੂੰ ਧੋਖਾ ਨਹੀਂ ਦਿੱਤਾ ਜਿਸਨੇ ਉਸਨੂੰ ਪਿਆਰ ਕੀਤਾ ਹੈ।

—ਵਿਲੀਅਮ ਵਰਡਜ਼ਵਰਥ

ਮੈਲੇ ਕੱਪੜੇ ਪਾਉਣ ਵਾਲਾ, ਮੈਲੇ ਦੰਦਾਂ ਵਾਲਾ, ਭੁੱਖੜ, ਨੀਰਸ ਗੱਲਾਂ ਕਰਨ ਵਾਲਾ, ਸੂਰਜ ਚੜ੍ਹਨ ਤੇ ਛਿਪਣ ਵੇਲੇ ਸੌਣ ਵਾਲਾ ਜੇ ਸਵਰਗ ਦਾ ਰਾਜਾ ਇੰਦਰ ਵੀ ਹੈ ਤਾਂ ਉਸਨੂੰ ਵੀ ਲੱਛਮੀ ਛੱਡ ਦਿੰਦੀ ਹੈ।

—ਚਾਣਕਯ

ਇਹ ਧਰਤੀ ਹੀ ਸਾਡੇ ਕਰਮਾਂ ਦੀ ਭੂਮੀ ਹੈ।

—ਮਹਾਂਭਾਰਤ

ਇਕ ਕਵੀ ਮੂਰਖਤਾ ਦਾ ਸਮੁੰਦਰ ਹੁੰਦਾ ਹੈ।

—ਨਿਤਸ਼ੇ

ਕਵਿਤਾ ਕਲਪਨਾ ਅਤੇ ਜਜ਼ਬਾਤਾਂ ਦੀ ਭਾਸ਼ਾ ਹੈ।

—ਵਿਲੀਅਮ ਹੈਜ਼ਲਿਟ

ਹੱਕ ਹਲਾਲ ਦੀ ਕਮਾਈ ਪੂਜਾ-ਪਾਠ ਸਮਾਨ ਹੈ।

—ਕੁਰਾਨ

ਤੁਹਾਡਾ ਕੰਮ ਵਿੱਚ ਜੁਟੇ ਰਹਿਣਾ ਵਾਸਤਵ ਵਿੱਚ ਤੁਹਾਡਾ ਜੀਵਨ ਨੂੰ ਪਿਆਰ ਕਰਨਾ ਹੀ ਹੈ।

—ਖਲੀਲ ਜਿਬਰਾਨ

ਧੀਰਜ ਜੀਵਨ ਦੇ ਉਦੇਸ਼ ਦਾ ਦਰਵਾਜ਼ਾ ਖੋਲ੍ਹ ਦਿੰਦਾ ਹੈ, ਕਿਉਂਕਿ ਧੀਰਜ ਤੋਂ ਬਿਨਾਂ ਉਸ ਦਰਵਾਜ਼ੇ ਦੀ ਕੋਈ ਹੋਰ ਕੁੰਜੀ ਨਹੀਂ ਹੈ।

—ਸ਼ੇਖ ਸਾਅਦੀ

ਇਹ ਧਰਤੀ ਸੱਚ ਤੇ ਟਿਕੀ ਹੈ।

—ਚਾਣਕਯ

ਕੰਨਿਆ ਕੁਆਰੀ ਭਾਵੇਂ ਸਾਰੀ ਜ਼ਿੰਦਗੀ ਪਿਉ ਦੇ ਘਰ ਕੱਢ ਦੇਵੇ ਪਰ ਦੁਰਾਚਾਰੀ ਅਤੇ ਗੁਣਹੀਣ ਵਰ ਨਾਲ ਉਸਦੀ ਸ਼ਾਦੀ ਨਾ ਕਰੋ।

—ਮਨੂ

ਨਿਮਰਤਾ ਸਦਗੁਣਾਂ ਦਾ ਅਧਾਰ ਹੈ।

—ਕਨਫਿਊਸ਼ਿਅਸ

ਆਪਣੀ ਨਿੰਦਾ ਸਹਿਣ ਕਰਨ ਦੀ ਸ਼ਕਤੀ ਰੱਖਣ ਵਾਲਾ ਵਿਅਕਤੀ ਵਿਸ਼ਵ ਤੇ ਜਿੱਤ ਪ੍ਰਾਪਤ ਕਰ ਲੈਂਦਾ ਹੈ।

—ਮਹਾਭਾਰਤ

ਪੰਛੀਆਂ ਵਿੱਚ ਕਾਂ, ਪਸ਼ੂਆਂ ਵਿੱਚ ਕੁੱਤਾ, ਆਦਮੀਆਂ ਵਿੱਚ ਨਿੰਦਕ ਅਤੇ ਰਿਸ਼ੀਆਂ ਵਿੱਚ ਬੁਰੇ ਆਚਰਣ ਵਾਲਾ ਨੀਚ ਕਹਾਉਂਦਾ ਹੈ।

—ਚਾਣਕਯ

ਨਿੰਦਕ ਲਈ ਮੁਕਤੀ ਦੇ ਦਰਵਾਜ਼ੇ ਬੰਦ ਹਨ।

—ਹਜ਼ਰਤ ਮੁਹੰਮਦ

ਨਿੰਦਕ ਅਤੇ ਜ਼ਹਿਰੀਲੇ ਸੱਪ ਦੋਨਾਂ ਦੀਆਂ ਦੋ-ਦੋ ਜੀਭਾਂ ਹੁੰਦੀਆਂ ਹਨ।

—ਤਮਿਲ ਕਹਾਵਤ

ਪ੍ਰੀਤ ਕਦੀ ਨਾ ਭੁੱਲਣ ਵਾਲਾ ਤਜਰਬਾ ਹੈ, ਕੋਈ ਵੀ ਸੁਹਿਰਦ ਪ੍ਰੇਮੀ ਆਪਣੀ ਪ੍ਰੀਤ ਨਹੀਂ ਭੁੱਲ ਸਕਦਾ।

—ਗੁਰਬਖ਼ਸ਼ ਸਿੰਘ ਪ੍ਰੀਤਲੜੀ

ਪਿਆਰ ਸੌ ਵਾਰ ਕਤਲ ਕਰਦਾ ਹੈ। ਪ੍ਰੇਮੀ ਹਜ਼ਾਰ ਵਾਰ ਆਸ ਭਰਿਆ ਮੁਸਕਾਂਦਾ ਹੈ।

—ਅਗਿਆਤ

ਮਨੁੱਖ ਨੂੰ ਕਮਜ਼ੋਰ ਕਰਨ ਵਾਲਾ ਅਤੇ ਡਰਾਉਣ ਵਾਲਾ ਸੰਸਾਰ ਵਿੱਚ ਜੋ ਕੁਝ ਹੈ, ਉਹੀ ਪਾਪ ਹੈ ਅਤੇ ਉਸਤੋਂ ਹੀ ਬਚਣਾ ਚਾਹੀਦਾ ਹੈ।

—ਸਵਾਮੀ ਵਿਵੇਕਾਨੰਦ

ਪੰਛੀਆਂ ਅਤੇ ਕੀੜਿਆਂ ਮਕੌੜਿਆਂ ਨੂੰ ਕੇਵਲ ਸ਼ੁਗਲ ਲਈ ਨਾ ਮਾਰੋ: ਜ਼ਾਲਮ ਹੋਣ ਵਿੱਚ ਕੋਈ ਸ਼ੁਗਲ ਨਹੀਂ ਹੁੰਦਾ।

—ਲਾਲਾ ਹਰਦਿਆਲ

ਮਨੁੱਖ ਨੂੰ ਪਸ਼ੂਆਂ ਤੋਂ ਕੋਈ ਖਤਰਾ ਨਹੀਂ ਪਰ ਪਸ਼ੂਆਂ ਨੂੰ ਮਨੁੱਖ ਤੋਂ ਖਤਰੇ ਹੀ ਖਤਰੇ ਹਨ।

—ਨਰਿੰਦਰ ਸਿੰਘ ਕਪੂਰ

ਪਸ਼ੂ ਕਿੰਨੇ ਵਧੀਆ ਮਿੱਤਰ ਹੁੰਦੇ ਹਨ—ਉਹ ਕੋਈ ਪ੍ਰਸ਼ਨ ਨਹੀਂ ਪੁਛਦੇ ਅਤੇ ਨਾ ਹੀ ਨੁਕਤਾਚੀਨੀ ਕਰਦੇ ਹਨ।

—ਜਾਰਜ ਇਲੀਅਟ

ਮਨੁੱਖ ਕੋਲ ਕੁਝ ਵੀ ਅਜਿਹਾ ਨਹੀਂ ਜਿਹੜਾ ਜਾਨਵਰਾਂ ਲਈ ਲਾਹੇਵੰਦ ਹੋਵੇ ਪਰ ਜਾਨਵਰਾਂ ਕੋਲ ਬਹੁਤ ਕੁਝ ਹੈ ਜੋ ਮਨੁੱਖ ਲਈ ਸਿੱਖਣਯੋਗ ਹੈ।

—ਨਰਿੰਦਰ ਸਿੰਘ ਕਪੂਰ

ਪ੍ਰਾਰਥਨਾ ਦੁਆਰਾ ਇਤਨੀਆਂ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ ਜਿਨ੍ਹਾਂ ਦਾ ਦੁਨੀਆਂ

ਸੁਪਨਾ ਵੀ ਨਹੀਂ ਲੈ ਸਕਦੀ।

—ਟੈਨੀਸਨ

ਕੰਮ ਪੂਜਾ ਹੈ ਪਰੰਤੂ ਪੂਜਾ ਕੰਮ ਨਹੀਂ ਹੈ।

—ਇਕ ਕਹਾਵਤ

ਜਦੋਂ ਕੋਈ ਮਨ ਵਿੱਚ ਕਿਸੇ ਦੀ ਪੂਜਾ ਕਰਦਾ ਹੈ, ਕੋਈ ਵੀ ਥਾਂ ਉਹਦੇ ਲਈ ਮੰਦਰ ਬਣ ਜਾਂਦੀ ਹੈ।

—ਅੰਮ੍ਰਿਤਾ ਪ੍ਰੀਤਮ

ਐਵੇਂ ਨਾ ਬੁੱਤਾਂ ਤੇ ਡੋਲ੍ਹੀ ਜਾ ਪਾਣੀ,
ਜਾ ਕਿਧਰੇ ਬਿਰਖਾਂ ਤੇ ਇਹ ਬਰਸਾ ਪਾਣੀ।
ਜੇ ਕੋਈ ਰਾਹਗੀਰ ਪਿਆਸਾ ਨਾ ਆਇਆ,
ਹੋਰ ਘੜੀ ਨੂੰ ਜਾਵਣਗੇ ਪਥਰਾ ਪਾਣੀ।

—ਸੁਰਜੀਤ ਪਾਤਰ

ਇਕ ਰਾਜਦੂਤ ਇਕ ਅਜਿਹਾ ਨੇਕ ਵਿਅਕਤੀ ਹੁੰਦਾ ਹੈ ਜਿਸਨੂੰ ਆਪਣੇ ਦੇਸ਼ ਲਈ ਵਿਦੇਸ਼ਾਂ ਵਿੱਚ ਝੂਠ ਬੋਲਣ ਲਈ ਭੇਜਿਆ ਜਾਂਦਾ ਹੈ, ਇੱਕ ਪੱਤਰਕਾਰ ਅਜਿਹਾ ਬਦ ਵਿਅਕਤੀ ਹੁੰਦਾ ਹੈ ਜਿਹੜਾ ਆਪਣੇ ਹੀ ਘਰ ਵਿੱਚ ਆਪਣੇ ਲਈ ਝੂਠ ਬੋਲਦਾ ਹੈ।

—ਸਰ ਹੈਨਰੀ ਬੌਟਮ

ਸੱਚਾ ਪੁੱਤਰ ਉਹੋ ਹੀ ਹੈ ਜੋ ਆਪਣੇ ਪਿਤਾ ਦੀ ਆਗਿਆ ਪਾਲਣ ਕਰਨ ਵੇਲੇ ਪੂਰਨ ਲਗਨ ਰੱਖਦਾ ਹੈ, ਪਿਤਾ ਉਹ ਹੈ ਜੋ ਤਨ ਮਨ ਧਨ ਨਾਲ ਆਪਣੇ ਪਰਿਵਾਰ ਦੀ ਪਰਵਰਿਸ਼ ਕਰਦਾ ਹੋਵੇ।

—ਚਾਣਕਯ

ਜਿਸ ਘਰ ਵਿੱਚ ਪਤੀ ਨਾਲ ਪਤਨੀ ਅਤੇ ਪਤਨੀ ਨਾਲ ਪਤੀ ਪ੍ਰਸੰਨ ਰਹਿੰਦਾ ਹੈ ਉਸ ਘਰ ਵਿੱਚ ਹਮੇਸ਼ਾ ਕਲਿਆਣ ਹੁੰਦਾ ਹੈ ਭਾਵ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਹੁੰਦਾ।

—ਮਨੂ

ਗੁਲਾਬਾਂ ਦਾ ਕਦੀ ਮੀਂਹ ਨਹੀਂ ਪਵੇਗਾ। ਜੇਕਰ ਅਸੀਂ ਵਧੇਰੇ ਗੁਲਾਬ ਚਾਹੁੰਦੇ ਹਾਂ ਤਾਂ ਸਾਨੂੰ ਵਧੇਰੇ ਰੁੱਖ ਲਗਾਉਣੇ ਪੈਣਗੇ।

—ਜਾਰਜ ਇਲੀਅਟ

ਦੁੱਖ ਛੋਟੇ ਮਨੁੱਖਾਂ ਨੂੰ ਕਾਬੂ ਕਰਕੇ ਉਹਨਾਂ ਨੂੰ ਨਿਸਤੇਜ ਕਰ ਦਿੰਦਾ ਹੈ।

—ਵਾਸ਼ਿੰਗਟਨ ਇਰਵਿੰਗ

ਡੂੰਘੇ ਦੁੱਖ ਨਾਲ ਬਾਣੀ ਮੂਕ ਹੋ ਜਾਂਦੀ ਹੈ।

—ਦੀ ਟਾਲ ਮੱਡ

ਦੁੱਖ ਵਿੱਚ ਆਪਣੇ ਵਾਲ ਨਹੀਂ ਪੁੱਟਣੇ ਚਾਹੀਦੇ ਕਿਉਂਕਿ ਗੰਜੇ ਹੋ ਜਾਣ ਨਾਲ ਦੁੱਖ ਘੱਟ ਨਹੀਂ ਹੋ ਸਕਦਾ।

—ਸਿਸਰੋ

ਨਾਨਕ ਦੁਖੀਆ ਸਭ ਸੰਸਾਰ।

—ਗੁਰਬਾਣੀ

ਦੁਰਬਲ ਸਰੀਰ ਮਨ ਨੂੰ ਵੀ ਦੁਰਬਲ ਬਣਾ ਦਿੰਦਾ ਹੈ।

—ਰੂਸੋ

ਦੁਰਵਚਨ ਪਸ਼ੂਆਂ ਤੀਕ ਨੂੰ ਚੰਗੇ ਨਹੀਂ ਲੱਗਦੇ।

—ਗੌਤਮ ਬੁੱਧ

ਪਿੰਡ ਵਿਚ ਕੋਈ ਵੀ ਸ਼ਰਾਫ਼ਤ ਨਾਲ ਰਹਿ ਸਕਦਾ ਹੈ।

—ਆਸਕਰ ਵਾਈਲਡ

ਆਪਣੇ ਦੇਸ਼ ਤੋਂ ਵਧ ਕੇ, ਆਪਣਾ ਕੋਈ ਨਿਕਟ ਸਬੰਧੀ ਨਹੀਂ ਹੈ।

—ਅਫਲਾਤੂਨ

ਜਿਹੜਾ ਤੁਹਾਨੂੰ ਤੁਹਾਡੇ ਦੋਸ਼ਾਂ ਤੋਂ ਜਾਣੂੰ ਕਰਵਾਉਂਦਾ ਹੈ, ਉਸਨੂੰ ਦੱਬਿਆ ਹੋਇਆ ਧਨ ਸਮਝੋ।

—ਅਗਿਆਤ

ਰਾਈ ਜਿਹਾ ਦੋਸ਼ ਛੁਪਾਉਣ ਨਾਲ ਪਹਾੜ ਜਿੱਡਾ ਬਣ ਜਾਂਦਾ ਹੈ ਅਤੇ ਜ਼ਾਹਿਰ ਕਰਨ ਨਾਲ ਉਹ ਮਿਟ ਜਾਂਦਾ ਹੈ।

—ਮਹਾਤਮਾ ਗਾਂਧੀ

ਜਿਸ ਮਨੁੱਖ ਤੇ ਪੈਸੇ ਦਾ ਲਾਲਚ ਛਾ ਗਿਆ, ਸਮਝੋ ਉਸ ਨੇ ਆਪਣਾ ਜੀਵਨ ਤੂੜੀ ਵਾਂਗ ਉਡਾ ਦਿੱਤਾ।

—ਸ਼ੇਖ ਸਾਅਦੀ

ਧਨ ਦੀ ਚਿੱਟੀ ਚਾਦਰ ਨਾਲ ਅਸੀਂ ਬੇਅੰਤ ਪਾਪ ਛੁਪਾਉਂਦੇ ਹਾਂ।

—ਬੀਚਰ

ਧਨ ਖਾਦ ਵਾਂਗ ਹੈ, ਜਦ ਤੀਕ ਖਿੰਡਾਇਆ ਨਾ ਜਾਵੇ, ਲਾਭਦਾਇਕ ਨਹੀਂ ਹੁੰਦਾ।

—ਬੇਕਨ

ਧਨਹੀਣ ਪ੍ਰਾਣੀ ਨੂੰ ਜਦੋਂ ਕੋਈ ਰਾਹ ਨਹੀਂ ਲੱਭਦਾ ਤਾਂ ਉਹ ਨਿਰਲੱਜ ਹੋ ਜਾਂਦਾ ਹੈ।

—ਪ੍ਰੇਮ ਚੰਦ

ਦਰਸ਼ਨ ਤੋਂ ਬਿਨਾਂ ਵਿਗਿਆਨ ਭੈਂਗਾ ਅਤੇ ਸ਼ਰਾਰਤੀ ਹੈ।

—ਲਾਲਾ ਹਰਦਿਆਲ

ਮਨੁੱਖ ਜਵਾਨੀ ਵਿਚ ਗਲਤੀਆਂ ਕਰਦਾ ਹੈ, ਅਧਖੜ ਉਮਰ ਵਿਚ ਸੰਘਰਸ਼ ਕਰਦਾ ਹੈ ਅਤੇ ਬੁਢਾਪੇ ਵਿਚ ਪਸਚਾਤਾਪ ਕਰਦਾ ਹੈ।

—ਨੈਪੋਲੀਅਨ

ਇੱਕ ਬੁੱਢੇ ਚਿਹਰੇ ਦੀ ਸੁੰਦਰਤਾ ਕਿਸੇ ਪਵਿੱਤਰ ਸਥਾਨ ਅੰਦਰ ਜਗਦੀ ਹੋਈ ਚਿੱਟੀ ਮੋਮਬੱਤੀ ਵਰਗੀ ਹੁੰਦੀ ਹੈ।

—ਜੋਸਫ਼ ਕੈਂਪਬੈਲ

ਜਵਾਨੀ ਆ ਕੇ ਚਲੀ ਜਾਂਦੀ ਹੈ। ਬੁਢਾਪਾ ਆਉਂਦਾ ਹੈ, ਜਾਂਦਾ ਨਹੀਂ।

—ਨਰਿੰਦਰ ਸਿੰਘ ਕਪੂਰ

ਬੱਚੇ ਰੱਬ ਦੇ ਬਾਗ ਵਿਚ ਸਭ ਤੋਂ ਸੁੰਦਰ ਫੁੱਲ ਹਨ।

—ਆਸਕਰ ਵਾਈਲਡ

ਜੇ ਦੁਨੀਆਂ ਵਿਚ ਸ਼ਬਦ ਨਾ ਹੁੰਦੇ, ਤਾਂ ਇਹ ਇਸ ਤਰ੍ਹਾਂ ਦੀ ਨਾ ਹੁੰਦੀ, ਜਿਸ ਤਰ੍ਹਾਂ ਦੀ ਹੈ।

—ਰਸੂਲ ਹਮਜ਼ਾਤੋਵ

ਜੇ ਅਗਿਆਤ ਦਾ ਪਰਦਾ ਚੀਰਿਆ ਜਾਵੇ, ਦੁਨੀਆਂ ਵਿਚ ਕੋਈ ਕਿਸੇ ਦਾ ਵਿਰੋਧੀ ਨਾ ਰਹੇ, ਮਨੁੱਖ ਸਾਂਝੀ ਤੇ ਹਮਦਰਦ ਜ਼ਿੰਦਗੀ ਦਾ ਰਸਦਾ ਅੰਗ ਹੋ ਜਾਵੇ।

—ਜਸਵੰਤ ਸਿੰਘ ਕੰਵਲ

ਖ਼ੁਦੀ ਕੋ ਕਰ ਬੁਲੰਦ ਇਤਨਾ ਕਿ ਹਰ ਤਹਿਰੀਰ ਸੇ ਪਹਿਲੇ,
ਖ਼ੁਦਾ ਬੰਦੇ ਸੇ ਖ਼ੁਦ ਪੂਛੇ, ਬਤਾ ਤੇਰੀ ਰਜ਼ਾ ਕਿਆ ਹੈ।

—ਮੁਹੰਮਦ ਇਕਬਾਲ

ਮੁਆਫ਼ ਕਰਨਾ ਬਦਲੇ ਦੀ ਸਭ ਤੋਂ ਵਧੀਆ ਕਿਸਮ ਹੁੰਦੀ ਹੈ।

—ਅਗਿਆਤ

ਤੁਸੀਂ ਕਿਸੇ ਬੰਦੇ ਨੂੰ ਉਤਨੀ ਦੇਰ ਤੱਕ ਨਹੀਂ ਸਮਝ ਸਕਦੇ ਜਿਤਨੀ ਦੇਰ ਤੱਕ ਉਸਦੇ ਨਜ਼ਰੀਏ ਤੋਂ ਹਾਲਾਤ ਨੂੰ ਨਾ ਦੇਖੋ।

—ਹਾਰਪਰਲੀ

ਕਹਿਰ ਵੀ ਜ਼ਿੰਦਗੀ ਕਰਦੀ ਹੈ ਪਰ ਕਰਮ ਵੀ ਜ਼ਿੰਦਗੀ ਕਰਦੀ ਹੈ।

—ਅੰਮ੍ਰਿਤਾ ਪ੍ਰੀਤਮ

ਖਾਮੋਸ਼ ਕੁੱਤਾ ਸਭ ਤੋਂ ਪਹਿਲਾਂ ਕੱਟਦਾ ਹੈ।

—ਅਗਿਆਤ

ਬਹੁਤੇ ਲੋਕ ਛੋਟੀਆਂ ਚੀਜ਼ਾਂ ਨਾਲ ਹੀ ਸੰਤੁਸ਼ਟ ਹੋ ਸਕਦੇ ਹਨ, ਜੇਕਰ ਉਨ੍ਹਾਂ ਨੂੰ ਵੱਡੀਆਂ ਖਾਹਿਸ਼ਾਂ ਨਾ ਸਤਾਉਣ।

—ਲਾਂਗਫੇਲੋ

ਖ਼ੂਨੀ ਦੀ ਆਤਮਾ ਅੰਨ੍ਹੀ ਹੁੰਦੀ ਹੈ।

—ਐਲਬਰਟ ਕੰਮਸ

ਵੱਡਾ ਗੁਨਾਹਗਾਰ ਕੌਣ ਹੈ ? ਜਿਹੜੇ ਮੌਤ ਦਾ ਸਾਮਾਨ ਵੇਚਦੇ ਹਨ ਜਾਂ ਜਿਹੜੇ ਖਰੀਦਦੇ ਅਤੇ ਵਰਤਦੇ ਹਨ।

—ਰਾਬਰਟ ਈ. ਸੇਅਰਵੁਡ

ਕੋਈ ਅਜਿਹੀ ਘੜੀ ਨਹੀਂ ਬਣਾ ਸਕਦਾ ਜਿਹੜੀ ਮੇਰੇ ਬੀਤੇ ਨੂੰ ਮੋੜ ਲਿਆਵੇ।

—ਡਿਕਨਜ਼

ਕਮਜ਼ੋਰੀ ਨੂੰ ਮੈਂ ਬੁਰਾ ਨਹੀਂ ਸਮਝਦਾ। ਮੂਰਖਤਾ ਨੂੰ ਮੈਂ ਮਾਫ਼ ਕਰ ਸਕਦਾ ਹਾਂ ਪਰ

ਬੇਈਮਾਨੀ ਮੇਰੇ ਕੋਲੋਂ ਸਹਾਰੀ ਨਹੀਂ ਜਾਂਦੀ।

—ਜਵਾਹਰ ਲਾਲ ਨਹਿਰੂ

ਘੁਮੰਡ ਨਾਲ ਆਦਮੀ ਫੁੱਲ ਸਕਦਾ ਹੈ। ਫੈਲ ਨਹੀਂ ਸਕਦਾ।

—ਰਸਕਿਨ

ਧਨਾਢ ਨੂੰ ਆਪਣੇ ਧਨ ਦਾ ਘੁਮੰਡ ਹੁੰਦਾ ਹੈ ਪਰ ਗਰੀਬ ਦੀ ਝੁੱਗੀ ਵਿਚ ਕਰੋਧ ਤੇ ਹੰਕਾਰ ਦੀ ਕੋਈ ਥਾਂ ਨਹੀਂ।

—ਪ੍ਰੇਮ ਚੰਦ

ਜਿਹੜਾ ਮਨੁੱਖ ਦੂਜਿਆਂ ਨੂੰ ਘ੍ਰਿਣਾ ਕਰਦਾ ਹੈ, ਉਹ ਆਪ ਪਤਿਤ ਹੋਣੋ ਨਹੀਂ ਰਹਿ ਸਕਦਾ।

—ਵਿਵੇਕਾਨੰਦ

ਚਰਿੱਤਰ ਇਕ ਰੁੱਖ ਹੈ ਅਤੇ ਪ੍ਰਸਿੱਧੀ ਉਸਦੀ ਛਾਂ।

—ਲਿੰਕਨ

ਜੇਕਰ ਆਦਮੀ ਦੁਖ ਸੁਖ ਦੀਆਂ ਚਿੰਤਾਵਾਂ ਤੋਂ ਉਪਰ ਉਠ ਜਾਏ ਤਾਂ ਆਸਮਾਨ ਦੀਆਂ ਉਚਾਈਆਂ ਵੀ ਉਹਦੇ ਪੈਰ ਚੁੰਮਣ ਲੱਗ ਪੈਣ।

—ਸ਼ੇਖ ਸਾਅਦੀ

ਜਨਤਾ ਇਸਤਰੀ ਦੀ ਤਰ੍ਹਾਂ ਬਲਵਾਨ ਮਨੁੱਖ ਨਾਲ ਪ੍ਰੇਮ ਕਰਦੀ ਹੈ।

—ਮੁਸੋਲਿਨੀ

ਜਦੋਂ ਕਿਸੇ ਵਿਅਕਤੀ ਨੂੰ ਜਨਤਾ ਦਾ ਸਮਰਥਨ ਮਿਲਦਾ ਹੈ ਉਸਨੂੰ ਆਪਣਾ ਆਪ ਜਨਤਾ ਦੀ ਅਮਾਨਤ ਸਮਝਣਾ ਚਾਹੀਦਾ ਹੈ।

—ਥਾਮਸ ਜੈਫਰਸਨ

ਜ਼ਿੰਦਗੀ ਓਦੋਂ ਏਨੀ ਬੋਝਲ ਨਹੀਂ ਹੁੰਦੀ, ਜਦੋਂ ਗੁਆਉਣ ਲਈ ਕੁਝ ਵੀ ਪੱਲੇ ਨਾ ਹੋਵੇ।

—ਹੈਮਿੰਗਵੇ

ਜ਼ਿੰਦਗੀ ਚਾਬੁਕ ਮਾਰ ਕੇ ਚਲ਼ਾਉਣ ਵਾਲਾ ਘੋੜਾ ਨਹੀਂ ਹੈ।

—ਗੋਰਕੀ

ਜੀਵਨ ਛੋਟਾ ਜਿਹਾ ਤਾਂ ਹੈ ਪੁੱਤੇ ਮੈਂ ਇਸਨੂੰ ਦੁਸ਼ਮਣੀਆਂ ਪਾਲਣ ਵਿਚ ਨਹੀਂ ਗੁਜ਼ਾਰਨਾ ਚਾਹੁੰਦਾ।

—ਜਾਨ ਬਰਾਈਟ

ਆਪਣੇ ਜੀਵਨ ਨੂੰ ਸਮੇਂ ਦੇ ਕੰਢੇ ਤੇ ਤੈਰਦੇ ਪੱਤੇ ਉਪਰ ਪਈ ਤਰੇਲ ਵਾਂਗ ਨੱਚਣ ਦਿਓ।

—ਰਬਿੰਦਰ ਨਾਥ ਟੈਗੋਰ

ਤੁਹਾਨੂੰ ਕਰਮਹੀਣ ਜੀਵਨ ਜਿਉਂਦੇ ਤੱਕ ਕੇ ਮੈਨੂੰ ਅਪਾਰ ਦੁੱਖ ਹੁੰਦਾ ਹੈ।

—ਵਿਵੇਕਾਨੰਦ

ਜੀਵਨ ਖੇੜਾ ਹੈ।

—ਭਾਈ ਵੀਰ ਸਿੰਘ

ਜ਼ਾਲਿਮ ਦਾ ਦਿਲ ਨਹੀਂ ਹੁੰਦਾ।

—ਕਹਾਵਤ

ਜੰਗ ਦੇ ਸਮੇਂ ਕਾਨੂੰਨ ਖ਼ਾਮੋਸ਼ ਹੋ ਜਾਂਦੇ ਹਨ।

—ਸਿਸਰੋ

ਜੰਗ ਲਈ ਤਿਆਰ ਰਹਿਣਾ ਅਮਨ ਦਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਸਾਧਨ ਹੈ।

—ਵਾਸ਼ਿੰਗਟਨ

ਬਜ਼ੁਰਗ ਲੋਕ ਜੰਗ ਦਾ ਐਲਾਨ ਕਰਦੇ ਹਨ, ਪਰ ਨੌਜਵਾਨ ਲੜਦੇ ਤੇ ਮਰਦੇ ਹਨ।

—ਹਰਬਰਟ ਹੂਵਰ

ਜੇਕਰ ਝੂਠ ਬੋਲਿਆਂ ਕਿਸੇ ਦੀ ਜਾਨ ਬਚਦੀ ਹੋਵੇ ਤਾਂ ਉਹ ਝੂਠ ਨਹੀਂ।

—ਪ੍ਰੇਮ ਚੰਦ

ਅਧਰਮ ਦੀ ਸੈਨਾ ਦਾ ਸੈਨਾਪਤੀ ਝੂਠ ਹੈ।

—ਸੁਦਰਸ਼ਨ

ਜਿਸਨੂੰ ਈਸ਼ਵਰ ਦਾ ਡਰ ਹੈ, ਉਸਨੂੰ ਕਿਸੇ ਦਾ ਡਰ ਨਹੀਂ।

—ਮਹਾਤਮਾ ਗਾਂਧੀ

ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਸਮਾ ਸਕਦੀਆਂ।

—ਕਹਾਵਤ

ਬਿੱਲੀ ਚੂਹਾ ਫੜਨ 'ਚ ਤਾਂ ਸ਼ੇਰ ਹੁੰਦੀ ਹੈ। ਪਰ ਚੀਤੇ ਦੀ ਝਪਟ ਦੇ ਅੱਗੇ ਆਪ ਚੂਹਾ ਬਣ ਜਾਂਦੀ ਹੈ।

—ਸ਼ੇਖ ਸਾਅਦੀ

ਦੁਸ਼ਟ ਮਿੱਤਰਾਂ ਸਾਹਮਣੇ ਉਹਨਾਂ ਦੀ ਪ੍ਰਸੰਸਾ ਅਤੇ ਪਿੱਠ ਪਿੱਛੇ ਨਿੰਦਿਆ ਕਰਦਾ ਹੈ।

—ਗੌਤਮ ਬੁੱਧ

ਕੋਈ ਵਿਅਕਤੀ ਸਦਾ ਹਸਦਾ ਹੋਇਆ ਵੀ ਦੁਸ਼ਟ ਹੋ ਸਕਦਾ ਹੈ।

—ਸ਼ੇਕਸਪੀਅਰ

ਜਿਹੜਾ ਦੁਸ਼ਮਣੀ ਤੋਂ ਡਰਦਾ ਹੈ, ਉਸਨੂੰ ਕਦੇ ਚੰਗੇ ਦੋਸਤ ਨਹੀਂ ਮਿਲਦੇ।

—ਐਮਰਸਨ

ਆਪਣੇ ਦੁਸ਼ਮਣ ਲਈ ਆਪਣੀ ਭੱਠੀ ਨੂੰ ਏਨਾ ਗਰਮ ਨਾ ਕਰੋ ਕਿ ਉਹ ਤੁਹਾਨੂੰ ਹੀ ਭੁੰਨ ਕੇ ਰੱਖ ਦੇਵੇ।

—ਸ਼ੇਕਸਪੀਅਰ

ਜਾਹਿਲ ਦੋਸਤ ਨਾਲੋਂ ਅਕਲਮੰਦ ਦੁਸ਼ਮਣ ਚੰਗਾ ਹੈ।

—ਸ਼ੇਖ ਸਾਅਦੀ

ਕੀ ਸੰਸਾਰ ਵਿਚ ਕੋਈ ਵੀ ਅਜਿਹੀ ਰੂਹ ਜਾਂ ਆਤਮਾ ਹੈ ਜਿਸਨੂੰ ਦੁੱਖ ਦਾ ਅਨੁਭਵ ਨਹੀਂ।

—ਗੋਰਕੀ

ਸਾਡਾ ਜੀਵਨ ਸਾਡੇ ਵਿਚਾਰ ਹੀ ਬਣਾਉਂਦੇ ਹਨ।

—ਮਾਰਕਸ

ਸੁੰਦਰ ਵਿਚਾਰਾਂ ਦੇ ਮਾਲਕ ਇਕੱਲੇ ਨਹੀਂ ਹੁੰਦੇ।

—ਸਰ ਪੀ. ਸਿਡਨੀ

ਵਿਚਾਰਾਂ ਦੇ ਵਟਾਂਦਰੇ ਨਾਲ ਵਿਅਕਤੀ ਅਮੀਰ ਹੁੰਦਾ ਹੈ।

—ਰੂਸੀ ਕਹਾਵਤ

ਬੱਚੇ ਨੂੰ ਜਨਮ ਦੇਣ ਅਤੇ ਪਾਲਣ ਪੋਸ਼ਣ ਵਿੱਚ ਮਾਂ ਬਾਪ ਜੋ ਦੁੱਖ ਉਠਾਉਂਦੇ ਹਨ, ਅਸੀਂ ਸੈਂਕੜੇ ਸਾਲਾਂ ਵਿੱਚ ਵੀ ਉਸ ਦੁੱਖ ਦਾ ਬਦਲਾ ਨਹੀਂ ਚੁਕਾ ਸਕਦੇ।

—ਮਨੂ

ਹਰ ਨਵਾਂ ਜੰਮਣ ਵਾਲਾ ਬੱਚਾ ਇਹ ਸੁਨੇਹਾ ਲੈ ਕੇ ਆਉਂਦਾ ਹੈ ਕਿ ਰੱਬ ਅਜੇ ਮਨੁੱਖ ਤੋਂ ਨਿਰਾਸ਼ ਨਹੀਂ ਹੋਇਆ ਤੇ ਉਸ੍ਨੇ ਰੱਬ ਦੀ ਇਹ ਆਸ ਪੂਰੀ ਕਰਨੀ ਹੈ ਕਿ ਜਿਹੜਾ ਬੱਚਾ ਵੀ ਉਸਨੇ ਬਣਾਇਆ ਹੈ ਉਹ ਅਜਿਹਾ ਹੋਣਹਾਰ ਨਿਕਲੇਗਾ ਕਿ ਉਹ ਸੰਸਾਰ ਦੀ ਵਿਗੜੀ ਹੋਈ ਨੂੰ ਬਣਾ ਦੇਵੇਗਾ।

—ਰਬਿੰਦਰ ਨਾਥ ਟੈਗੋਰ

ਜੇਕਰ ਆਪਣੇ ਅੰਦਰ ਸ਼ਾਂਤੀ ਮਿਲ ਗਈ ਤਾਂ ਸਾਰਾ ਸੰਸਾਰ ਹੀ ਸ਼ਾਂਤ ਪ੍ਰਤੀਤ ਹੁੰਦਾ ਹੈ।

—ਯੋਗ ਵਸ਼ਿਸ਼ਟ

ਅਪਵਿੱਤਰ ਕਲਪਨਾ ਓਨੀ ਹੀ ਬੁਰੀ ਹੈ ਜਿੰਨਾ ਬੁਰਾ ਅਪਵਿੱਤਰ ਕੰਮ।

—ਸਵਾਮੀ ਵਿਵੇਕਾਨੰਦ

ਕਲਪਨਾ ਵਿਸ਼ਵ ਤੇ ਰਾਜ ਕਰਦੀ ਹੈ।

—ਨੈਪੋਲੀਅਨ

ਲੈਅ ਕਵਿਤਾ ਦਾ ਜਿਸਮ ਹੈ ਪਰ ਕਲਪਨਾ ਇਸਦੀ ਰੂਹ ਹੈ।

—ਲਾਲਾ ਹਰਦਿਆਲ

ਜੇਕਰ ਤੁਸੀਂ ਸਚਮੁਚ ਸਫਲ ਹੋਣਾ ਚਾਹੁੰਦੇ ਹੋ, ਤਾਂ ਉਨ੍ਹਾਂ ਕੰਮਾਂ ਨੂੰ ਕਰਨ ਦੀ ਆਦਤ ਪਾਓ, ਜਿਨ੍ਹਾਂ ਨੂੰ ਅਸਫਲ ਲੋਕ ਨਹੀਂ ਕਰਨਾ ਚਾਹੁੰਦੇ।

—ਅਗਿਆਤ

ਮੁੱਲਵਾਨ ਲਕਸ਼ ਦੀ ਲਗਾਤਾਰ ਪ੍ਰਾਪਤੀ ਦਾ ਨਾਮ ਹੀ ਸਫਲਤਾ ਹੈ।

—ਅਰਲ ਨਾਈਟਿੰਗੇਲ

* ਸਫਲਤਾ ਕੋਈ ਰਹੱਸ ਨਹੀਂ ਹੈ। ਇਹ ਕੇਵਲ ਕੁਝ ਬੁਨਿਆਦੀ ਅਸੂਲਾਂ ਨੂੰ ਲਗਾਤਾਰ ਅਮਲ ਵਿੱਚ ਲਿਆਉਣ ਦਾ ਨਤੀਜਾ ਹੁੰਦੀ ਹੈ।

* ਅਸਫਲਤਾ ਹੋਰ ਕੁਝ ਨਹੀਂ, ਬਲਕਿ ਕੁਝ ਗਲਤੀਆਂ ਨੂੰ ਲਗਾਤਾਰ ਦੁਹਰਾਉਣ ਦਾ ਨਤੀਜਾ ਹੁੰਦੀ ਹੈ।

—ਸ਼ਿਵ ਖੇੜਾ

* ਜ਼ਿੰਦਗੀ ਨੂੰ ਸਿਰਫ਼ ਗੁਜ਼ਾਰੋ ਨਹੀਂ—ਜੀਓ।
* ਸਿਰਫ ਛੂਹਵੋ ਨਹੀਂ—ਮਹਿਸੂਸ ਕਰੋ।
* ਸਿਰਫ ਦੇਖੋ ਨਹੀਂ—ਗੌਰ ਕਰੋ।
* ਸਿਰਫ ਪੜ੍ਹੋ ਨਹੀਂ—ਜੀਵਨ ਵਿਚ ਉਤਾਰੋ।
* ਸਿਰਫ ਸੁਣੋ ਨਹੀਂ—ਧਿਆਨ ਨਾਲ ਸੁਣੋ।
* ਸਿਰਫ ਧਿਆਨ ਨਾਲ ਹੀ ਨਾ ਸੁਣੋ—ਸਮਝੋ।

—ਜਾਨ ਐਚ ਰੋਡਸ

ਮੈਨੂੰ ਨਹੀਂ ਪਤਾ ਕਿ ਕਾਮਯਾਬੀ ਪਾਉਣ ਦੀ ਕੁੰਜੀ ਕੀ ਹੈ, ਪਰ ਹਰ ਆਦਮੀ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਨਾ ਹੀ ਨਾਕਾਮਯਾਬੀ ਦੀ ਕੁੰਜੀ ਹੈ।

—ਬਿਲ ਕਾਸਬੀ

ਇਤਿਹਾਸ ਦੱਸਦਾ ਹੈ ਕਿ ਵੱਡੇ-ਵੱਡੇ ਜੇਤੂਆਂ ਨੂੰ ਵੀ ਜਿੱਤ ਤੋਂ ਪਹਿਲਾਂ ਹਤਾਸ਼ ਕਰ ਦੇਣ ਵਾਲੀਆਂ ਅੜ੍ਹਚਣਾ ਦਾ ਸਾਹਮਣਾ ਕਰਨਾ ਪਿਆ।। ਉਨ੍ਹਾਂ ਨੂੰ ਜਿੱਤ ਇਸਲਈ ਮਿਲੀ ਕਿ ਉਹ ਆਪਣੀ ਅਸਫਲਤਾਵਾਂ ਤੋਂ ਨਿਰਾਸ਼ ਨਹੀਂ ਹੋਏ।

—ਬੀ. ਸੀ. ਫੋਬਰਸ

ਜ਼ਿੰਦਗੀ ਇਕ ਦਸ ਗੇਅਰਾਂ ਵਾਲੀ ਸਾਈਕਲ ਦੀ ਤਰ੍ਹਾਂ ਹੈ। ਸਾਡੇ ਵਿਚੋਂ ਜ਼ਿਆਦਾਤਰ ਲੋਕਾਂ ਦੇ ਕੋਲ ਅਜਿਹੇ ਗੇਅਰ ਹਨ ਜਿਨ੍ਹਾਂ ਦਾ ਅਸੀਂ ਕਦੇ ਇਸਤੇਮਾਲ ਨਹੀਂ ਕਰਦੇ।

—ਚਾਰਲਸ ਸ਼ੁਲਜ਼

ਕੋਈ ਆਦਮੀ ਇਸ਼ਲਈ ਹੀਰੋ ਨਹੀਂ ਹੁੰਦਾ ਕਿ ਉਹ ਕਿਸੇ ਹੋਰ ਨਾਲੋਂ ਜ਼ਿਆਦਾ ਬਹਾਦਰ ਹੈ, ਬਲਕਿ ਇਸ ਲਈ ਹੁੰਦਾ ਹੈ ਕਿਉਂਕਿ ਉਹ ਆਪਣੀ ਬਹਾਦਰੀ ਦੂਸਰਿਆਂ ਦੀ ਤੁਲਨਾ ਵਿੱਚ ਦਸ ਮਿੰਟ ਜ਼ਿਆਦਾ ਦਿਖਾਉਂਦਾ ਹੈ।

—ਰਾਲਫ ਵਾਲਡੋ ਈਮਰਸਨ

ਹਾਰਨ ਵਾਲੇ—ਨਤੀਜੇ ਜਲਦੀ ਹਾਸਲ ਕਰਨਾ ਚਾਹੁੰਦੇ ਹਨ।

—ਅਗਿਆਤ

ਜਿੱਤਣ ਦੀ ਇੱਛਾ ਸਭਨਾਂ 'ਚ ਹੁੰਦੀ ਹੈ, ਪਰ ਜਿੱਤਣ ਦੇ ਲਈ ਤਿਆਰੀ ਕਰਨ ਦੀ ਇੱਛਾ ਬਹੁਤ ਘੱਟ ਲੋਕਾਂ ਵਿੱਚ ਹੁੰਦੀ ਹੈ।

—ਵਿੰਸ ਲਾਮਬਾਰਡੀ

ਜੋ ਜ਼ਰੂਰੀ ਹੈ, ਉਸ ਤੋਂ ਸ਼ੁਰੂ ਕਰੋ, ਫੇਰ ਜੋ ਮੁਮਕਿਨ ਹੈ ਉਹ ਕਰੋ ਅਤੇ ਤੁਸੀਂ ਅਚਾਨਕ ਦੇਖੋਗੇ ਕਿ ਤੁਸੀਂ ਨਾਮੁਮਕਿਨ ਕੰਮ ਵੀ ਕਰਨ ਲੱਗੇ ਹੋ।

—ਸੇਂਟ ਫ੍ਰਾਂਸਿਸ ਆਫ ਅਸਿਸੀ

* ਆਪਣੇ ਦਿਨ ਦੀ ਸ਼ੁਰੂਆਤ ਕਿਸੇ ਚੰਗੇ ਸਾਕਾਰਾਤਮਕ ਕੰਮ ਤੋਂ ਕਰੋ।
* ਚੰਗੀਆਂ ਚੀਜ਼ਾਂ ਦੀ ਤਲਾਸ਼ ਕਰੋ।
* ਹਰ ਕੰਮ ਫੌਰਨ ਕਰਨ ਦੀ ਆਦਤ ਪਾਓ।
* ਅਹਿਸਾਨਮੰਦ ਹੋਣ ਦਾ ਨਜ਼ਰੀਆ ਬਣਾਓ।
* ਲਗਾਤਾਰ ਗਿਆਨ ਹਾਸਲ ਕਰਨ ਦਾ ਪ੍ਰੋਗਰਾਮ ਤਿਆਰ ਕਰੋ।
* ਅੱਛੇ ਸਵੈ ਅਭਿਮਾਨ ਦਾ ਨਿਰਮਾਣ ਕਰੋ।
* ਨਾਕਾਰਾਤਮਕ ਅਸਰ ਤੋਂ ਦੂਰ ਰਹੋ।
* ਜੋ ਕੰਮ ਜ਼ਰੂਰੀ ਹਨ, ਉਨ੍ਹਾਂ ਨੂੰ ਪਸੰਦ ਕਰਨ ਦੀ ਆਦਤ ਪਾਓ।

—ਸ਼ਿਵ ਖੇੜਾ

ਅਸਫਲ ਹੋਣ ਤੇ ਤੁਸੀਂ ਨਿਰਾਸ਼ ਹੋ ਸਕਦੇ ਹੋ, ਲੇਕਿਨ ਜੇ ਤੁਸੀਂ ਕੋਸ਼ਿਸ਼ ਹੀ ਨਹੀਂ ਕੀਤੀ, ਤਾਂ ਤੁਹਾਡਾ ਨਾਸ਼ ਹੋ ਜਾਵੇਗਾ।

—ਬੇਵਰਲੀ ਸਿਲਸ

ਵੱਡੀਆਂ ਸਫਲਤਾਵਾਂ ਹਾਸਲ ਕਰਨ ਵਾਲੇ ਲੋਕ ਆਪਣਾ ਵਕਤ ਵਿਅਰਥ ਗੁੰਝਲਦਾਰ, ਜਾਂ ਵਿਨਾਸ਼ਕਾਰੀ ਵਿਚਾਰਾਂ ਵਿੱਚ ਉਲਝ ਕੇ ਨਸ਼ਟ ਨਹੀਂ ਕਰਦੇ। ਉਹ ਰਚਨਾਤਮਕ ਢੰਗ ਨਾਲ ਸੋਚਦੇ ਹਨ ਅਤੇ ਉਨ੍ਹਾਂ ਨੂੰ ਮਾਲੂਮ ਹੁੰਦਾ ਹੈ ਕਿ ਉਨ੍ਹਾਂ ਦੇ ਸੋਚਣ ਦਾ ਤਰੀਕਾ ਹੀ ਉਨ੍ਹਾਂ ਦੀ ਕਾਮਯਾਬੀ ਨੂੰ ਤੈਅ ਕਰੇਗਾ।

—ਡਾ. ਸੇਮੌਰ ਏਪਸਟੀਨ

* ਬਹਾਨੇਬਾਜ਼ੀ ਕਰਨ ਦੀ ਆਦਤ ਨੂੰ ਇਸੇ ਸਮੇਂ ਅਲਵਿਦਾ ਕਹਿ ਦਿਓ।

* ਸਾਨੂੰ ਆਪਣੀਆਂ ਦਿੱਕਤਾਂ ਦੇ ਬਾਰੇ 'ਚ ਨਹੀਂ, ਆਪਣੀਆਂ ਨਿਆਮਤਾਂ ਦੇ ਬਾਰੇ 'ਚ ਸੋਚਣਾ ਚਾਹੀਦਾ ਹੈ।

* ਬਿਨਾ ਕਦਰਾਂ ਕੀਮਤਾਂ ਦੇ ਦਿਮਾਗੀ ਸਿੱਖਿਆ ਸਮਾਜ ਦੇ ਲਈ ਆਫਤ ਨੂੰ ਪੈਦਾ ਕਰਦੀਆਂ ਹਨ।

—ਸ਼ਿਵ ਖੇੜਾ

ਯੂਨੀਵਰਸਿਟੀਆਂ ਵਿਚੋਂ ਨੌਜਵਾਨ ਬਹੁਤ ਕਾਬਿਲ ਪਰ ਪੜ੍ਹੇ-ਲਿਖੇ ਜਾਹਿਲ ਬਣ ਕੇ ਨਿਕਲ ਰਹੇ ਹਨ ਕਿਉਂਕਿ ਅਸੀਂ ਨੌਜਵਾਨਾਂ ਨੂੰ ਕੋਈ ਨੈਤਿਕ ਆਧਾਰ ਨਹੀਂ ਦੇ ਪਾ ਰਹੇ ਹਾਂ ਜਿਸਦੀ ਉਨ੍ਹਾਂ ਨੂੰ ਵਧ ਤੋਂ ਵੱਧ ਤਲਾਸ਼ ਹੈ।

—ਸਟੀਵਨ ਮੂਲਰ

ਜੇਕਰ ਤੁਸੀਂ ਸੋਚਦੇ ਹੋ ਕਿ ਗਿਆਨ ਹਾਸਲ ਕਰਨਾ ਮਹਿੰਗਾ ਹੈ, ਤਾਂ ਅਗਿਆਨੀ ਬਣ ਕੇ ਦੇਖੋ।

—ਡੇਰੇਕ ਬਾਕ

* ਸਾਡਾ ਦਿਮਾਗ ਮਾਸਪੇਸ਼ੀਆਂ ਦੀ ਤਰ੍ਹਾਂ ਹੁੰਦਾ ਹੈ। ਉਸਦਾ ਤੇਜ਼ ਜਾਂ ਮੰਦ ਹੋਣਾ ਇਸ ਉਤੇ ਨਿਰਭਰ ਹੁੰਦਾ ਹੈ, ਅਸੀਂ ਉਸਦਾ ਕਿੰਨਾ ਇਸਤੇਮਾਲ ਕਰਦੇ ਹਾਂ।

* ਇਕ ਇਨਸਾਨ ਜ਼ਿਆਦਾ ਬੁੱਧੀਮਾਨ ਹੋਣ ਦੇ ਬਾਵਜੂਦ ਗਲਤ ਫੈਸਲਾ ਕਰ ਸਕਦਾ ਹੈ।

* ਸਾਡੇ ਸਕੂਲ ਗਿਆਨ ਦੇ ਝਰਨੇ ਹਨ। ਕੁਝ ਵਿਦਿਆਰਥੀ ਉੱਥੇ ਆਪਣੀ ਪਿਆਸ ਮਿਟਾਉਣ, ਕੁਝ ਚੁਸਕੀ ਭਰਨ ਅਤੇ ਕੁਝ ਸਿਰਫ ਕੁਰਲੀ ਕਰਨ ਜਾਂਦੇ ਹਨ।

—ਸ਼ਿਵ ਖੇੜਾ

ਜ਼ਿਆਦਾਤਰ ਲੋਕ ਮਨ ਵਿਚ ਕੁਝ ਕਰਨ ਦੀ ਇੱਛਾ ਲਈਂ ਹੀ ਕਬਰ ਵਿਚ ਵਿੱਚ ਚਲੇ ਜਾਂਦੇ ਹਨ।

—ਓਲਿਵਰ ਵੇਂਡਹਾਲ ਹੋਮਸ

ਸ਼ਰਾਬ ਪੀਣ ਦੇ ਬਾਦ ਆਦਮੀ ਦੇ ਦਿਲ-ਦਿਮਾਗ ਉੱਤੇ ਕੋਈ ਰੋਕ-ਟੋਕ ਨਹੀਂ ਰਹਿ ਜਾਂਦੀ ਅਤੇ ਉਹ ਮਨਆਈਆਂ ਹਰਕਤਾਂ ਕਰਨ ਲਗਦਾ ਹੈ।

-ਲੇਡੀ ਏਸਟਰ

ਅਸ਼ਲੀਲ ਸਾਹਿਤ ਔਰਤਾਂ ਅਤੇ ਬੱਚਿਆਂ ਨੂੰ ਇਨਸਾਨੀਅਤ ਦੇ ਸਤਰ ਤੋਂ ਗਿਰਾਉਣ ਦਾ ਜ਼ਰੀਆ ਹੈ। ਅਸ਼ਲੀਲ ਸਾਹਿਤ ਦੀ ਵਜ੍ਹਾ ਨਾਲ—

1. ਔਰਤਾਂ ਨੂੰ ਇਨਸਾਨੀ ਨਜ਼ਰੀਏ ਨਾਲ ਨਹੀਂ ਦੇਖਿਆ ਜਾਂਦਾ।
2. ਬੱਚਿਆਂ ਦਾ ਯੌਨ-ਸ਼ੋਸ਼ਣ ਹੁੰਦਾ ਹੈ।
3. ਸ਼ਾਦੀਆਂ ਟੁਟਦੀਆਂ ਹਨ।
4. ਯੌਨ-ਹਿੰਸਾ ਵਧਦੀ ਹੈ।
5. ਨੈਤਿਕ ਮੁੱਲਾਂ ਦਾ ਮਖ਼ੌਲ ਉਡਦਾ ਹੈ।
6. ਵਿਅਕਤੀ, ਪਰਿਵਾਰ ਅਤੇ ਸਮਾਜ ਨਸ਼ਟ ਹੁੰਦੇ ਹਨ।

—ਸ਼ਿਵ ਖੇੜਾ

* ਸਿੱਖਿਆ ਅਜਿਹੀ ਹੋਣੀ ਚਾਹੀਦੀ ਹੈ, ਜੋ ਸਾਨੂੰ ਸਿਰਫ ਰੋਜ਼ੀ ਰੋਟੀ ਕਮਾਉਣਾ ਨਹੀਂ ਬਲਕਿ ਜਿਊਣ ਦਾ ਤਰੀਕਾ ਵੀ ਸਿਖਾਵੇ।

* ਸਾਕਾਰਾਤਮਕ ਨਜ਼ਰੀਏ ਵਾਲਾ ਆਦਮੀ ਬਾਰਾਮਾਸੀ ਫਲ ਵਰਗਾ (ਹਰ ਮੌਸਮ 'ਚ ਫਲ ਦੇਣ ਵਾਲਾ) ਹੁੰਦਾ ਹੈ।

* ਕਮੀਆਂ ਲੱਭਣ ਵਾਲੇ ਤਾਂ ਸਵਰਗ ਵਿਚ ਵੀ ਕਮੀਆਂ ਕੱਢ ਦੇਣਗੇ। ਜ਼ਿਆਦਾਤਰ ਲੋਕਾਂ ਨੂੰ ਉਹੀ ਮਿਲਦਾ ਹੈ, ਜਿਸਦੀ ਉਨ੍ਹਾਂ ਨੂੰ ਤਲਾਸ਼ ਹੁੰਦੀ ਹੈ। ਨਾਕਾਰਾਤਮਕ ਨਜ਼ਰੀਏ ਵਾਲੇ ਲੋਕ ਹਮੇਸ਼ਾ ਨੁਕਸ ਕੱਢਦੇ ਹਨ।

* ਨੁਕਸ ਕੱਢਣ ਵਾਲੇ ਲੋਕ ਦੂਸਰਿਆਂ ਦੀ ਤਾਕਤ ਚੂਸਣ (Energy Suckers) ਵਾਲੇ ਹੁੰਦੇ ਹਨ। ਉਹ ਪਲੇਗ ਦੀ ਬੀਮਾਰੀ ਦੀ ਤਰ੍ਹਾਂ, ਹਰ ਤਰਫ਼ ਮਾਯੂਸੀ ਦਾ ਪੈਗ਼ਾਮ ਫੈਲਾਉਂਦੇ ਹਨ।

* ਨਿਰਾਸ਼ਾਵਾਦੀ ਲੋਕਾਂ ਨੂੰ ਚੰਨ ਵਿੱਚ ਹਮੇਸ਼ਾ ਧੱਬੇ ਦਿਖਾਈ ਦਿੰਦੇ ਹਨ। ਉਹ ਜ਼ਿੰਦਗੀ ਦੇ ਆਈਨੇ ਵਿੱਚ ਹਮੇਸ਼ਾ ਤਰੇੜਾਂ ਤਲਾਸ਼ਦੇ ਹਨ।

* ਇੰਨੇ ਮਜ਼ਬੂਤ ਬਣੋ ਕਿ ਤੁਹਾਡੇ ਮਨ ਦੀ ਸ਼ਾਂਤੀ ਨੂੰ ਕੋਈ ਭੰਗ ਨਾ ਕਰ ਸਕੇ।

* ਹਰ ਮਿਲਣ ਵਾਲੇ ਆਦਮੀ ਨਾਲ ਸਿਹਤ, ਖੁਸ਼ੀ ਅਤੇ ਸਮਰਿੱਧੀ ਦੇ (Prosperity) ਬਾਰੇ ਵਿੱਚ ਗੱਲ ਕਰੋ। ਹਰ ਚੀਜ਼ ਦੇ ਸਿਰਫ਼ ਉਜਲੇ ਪਹਿਲੂ ਨੂੰ ਦੇਖੋ।

* ਖੁਦ ਨੂੰ ਬੇਹਤਰ ਬਨਾਉਣ ਵਿੱਚ ਇੰਨਾ ਵਕਤ ਲਗਾਓ ਕਿ ਦੂਸਰਿਆਂ ਦੀ ਆਲੋਚਨਾ ਕਰਨ ਦੇ ਲਈ ਸਾਡੇ ਕੋਲ ਵਕਤ ਹੀ ਨਾ ਬਚੇ।

—ਸ਼ਿਵ ਖੇੜਾ

ਹਰ ਕੰਮ ਫੌਰੀ ਕਰਨ ਦੀ ਆਦਤ ਪਾਓ।
ਉਹ ਚਾਂਦਨੀ ਰਾਤਾਂ ਵਿੱਚ ਸੋਇਆ,
ਉਸਨੇ ਸੁਨਿਹਰੀ ਧੁੱਪ ਦਾ ਮਜ਼ਾ ਲਿਆ।
ਕੁਝ ਕਰਨ ਦੀ ਤਿਆਰੀ ਵਿੱਚ ਜ਼ਿੰਦਗੀ ਗੁਜ਼ਾਰ ਕੇ,
ਉਹ ਗੁਜ਼ਰ ਗਿਆ ਕੁਝ ਨਾ ਕਰ ਕੇ-ਹਾਰ ਕੇ।

—ਜੇਮਸ ਅਲਬਰੀ

ਕਿਸੇ ਕੰਮ ਨੂੰ ਕਰਨ ਤੋਂ ਜ਼ਿਆਦਾ ਥਕਾਨ ਉਸ ਕੰਮ ਨੂੰ ਨਾ ਕਰਨ ਦੇ ਲਈ ਕੀਤੀ ਜਾਣ ਵਾਲੀ ਟਾਲਮਟੋਲ ਦੀ ਵਜ੍ਹਾ ਨਾਲ ਹੁੰਦੀ ਹੈ।

—ਸ਼ਿਵ ਖੇੜਾ

ਅਸੀਂ ਕਾਮਯਾਬੀ ਨੂੰ ਕਿਵੇਂ ਦੇਖਦੇ ਹਾਂ, ਇਹ ਸਾਡੇ ਨਜ਼ਰੀਏ ਤੋਂ ਤੈਅ ਹੁੰਦਾ ਹੈ, ਆਸ਼ਾਵਾਦੀ ਸੋਚ ਵਾਲੇ ਆਦਮੀ ਦੇ ਲਈ ਨਜ਼ਰੀਆ ਕਾਮਯਾਬੀ ਦੀ ਪੌੜੀ ਬਣ ਸਕਦਾ ਹੈ। ਦੂਜੇ ਪਾਸੇ ਨਿਰਾਸ਼ਾਵਾਦੀ ਸੋਚ ਦੇ ਆਦਮੀ ਦੇ ਲਈ ਇਹ ਰਸਤੇ ਦਾ ਰੋੜਾ ਬਣ ਸਕਦਾ ਹੈ।

—ਸ਼ਿਵ ਖੇੜਾ

ਹਰ ਸਮੱਸਿਆ ਆਪਣੇ ਨਾਲ ਆਪਣੇ ਬਰਾਬਰ ਦਾ ਜਾਂ ਆਪਣੇ ਨਾਲੋਂ ਵੀ ਵੱਡਾ ਅਵਸਰ ਲਿਆਉਂਦੀ ਹੈ।

—ਨੈਪੋਲੀਅਨ ਹਿਲ

* ਕਿਸੇ ਵੀ ਵਪਾਰ ਦੀ ਸਭ ਤੋਂ ਕੀਮਤੀ ਪੂੰਜੀ ਉਸ ਨਾਲ ਜੁੜੇ ਲੋਕ ਹੁੰਦੇ ਹਨ ਹਨ।

* ਲੋਕ ਤੁਹਾਡੀ ਸਭ ਤੋਂ ਵੱਡੀ ਸੰਪੱਤੀ ਬਣ ਸਕਦੇ ਹਨ, ਜਾਂ ਸਭ ਤੋਂ ਵੱਡਾ ਬੋਝ ਵੀ ਬਣ ਸਕਦੇ ਹਨ।

—ਸ਼ਿਵ ਖੇੜਾ

ਜੇਕਰ ਸਾਹਮਣੇ ਵਾਲੇ ਦੀ ਮੁਸਕਾਨ ਸੱਚੀ ਨਾ ਹੋਵੇ, ਤਾਂ ਉਸਨੂੰ ਦੇਖ ਕੇ ਚਿੜ ਪੈਦਾ ਹੁੰਦੀ ਹੈ। ਇਸਲਈ ਅਸਲੀਅਤ ਨੂੰ ਦਿਖਾਵੇ ਉੱਤੇ ਹਾਵੀ ਹੋਣਾ ਚਾਹੀਦਾ ਹੈ ਨਾ ਕਿ ਦਿਖਾਵੇ ਨੂੰ ਅਸਲੀਅਤ ਉੱਤੇ।

—ਸ਼ਿਵ ਖੇੜਾ

"ਜੇ ਮੇਰੇ ਕੋਲ ਤੁਹਾਡੇ ਵਰਗਾ ਦਿਮਾਗ ਹੋਵੇ, ਤਾਂ ਮੈਂ ਬੇਹਤਰ ਇਨਸਾਨ ਬਣ ਜਾਵਾਂਗਾ।" ਮਸ਼ਹੂਰ ਫਰਾਂਸੀਸੀ ਦਾਰਸ਼ਨਿਕ ਬਲੇਜ਼ ਪਾਸਕਲ ਨੂੰ ਇਕ ਆਦਮੀ ਨੇ ਕਿਹਾ।

ਇਸਤੇ ਉਨ੍ਹਾਂ ਨੇ ਜਵਾਬ ਦਿੱਤਾ-"ਬੇਹਤਰ ਇਨਸਾਨ ਬਣੋ, ਤੁਹਾਡਾ ਦਿਮਾਗ ਖੁਦ-ਬ-ਖੁਦ ਮੇਰੇ ਵਰਗਾ ਹੋ ਜਾਵੇਗਾ।"

—ਬਲੇਜ਼ ਪਾਸਕਲ

* ਜਿਸ ਤਰ੍ਹਾਂ ਕਿਸੇ ਵਿਸ਼ਾਲ ਇਮਾਰਤ ਦੇ ਟਿਕੇ ਰਹਿਣ ਦੇ ਲਈ ਉਸਦੀ ਨੀਂਹ ਮਜ਼ਬੂਤ ਹੋਣੀ ਚਾਹੀਦੀ ਹੈ, ਉਸੇ ਤਰ੍ਹਾਂ ਕਾਮਯਾਬੀ ਦੇ ਟਿਕੇ ਰਹਿਣ ਦੇ ਲਈ ਮਜ਼ਬੂਤ ਬੁਨਿਆਦ ਦੀ ਜ਼ਰੂਰਤ ਹੁੰਦੀ ਹੈ ਅਤੇ ਕਾਮਯਾਬੀ ਦੀ ਬੁਨਿਆਦ ਹੁੰਦੀ ਹੈ ਨਜ਼ਰੀਆ।

* ਸਾਡੇ ਨਜ਼ਰੀਏ ਨੂੰ ਖਾਸ ਤੌਰ ਤੇ ਇਹ ਤਿੰਨ ਚੀਜ਼ਾਂ ਤੈਅ ਕਰਦੀਆਂ ਹਨ:

1. ਮਾਹੌਲ 2. ਤਜਰਬਾ 3. ਸਿੱਖਿਆ।

—ਸ਼ਿਵ ਖੇੜਾ

* ਅੱਛੇ ਮਾਹੌਲ ਵਿੱਚ ਮਾਮੂਲੀ ਕਰਮਚਾਰੀ ਦੀ ਵੀ ਕੰਮ ਕਰਨ ਦੀ ਸ਼ਕਤੀ ਵਧ ਜਾਂਦੀ ਹੈ, ਜਦਕਿ ਬੁਰੇ ਮਹੌਲ ਵਿੱਚ ਅੱਛਾ ਕੰਮ ਕਰਨ ਵਾਲੇ ਦੀ ਕੰਮ ਕਰਨ ਦੀ ਸ਼ਕਤੀ ਘਟ ਜਾਂਦੀ ਹੈ।

* ਜਿੱਥੇ ਕਾਨੂੰਨ ਦਾ ਨਾ ਹੋਣਾ ਹੀ ਕਾਨੂੰਨ ਬਣ ਜਾਂਦਾ ਹੋਵੇ, ਉਥੇ ਈਮਾਨਦਾਰ ਨਾਗਰਿਕ ਵੀ ਚੋਰ, ਉਚੱਕੇ ਅਤੇ ਬੇਈਮਾਨ ਹੋ ਜਾਂਦੇ ਹਨ।

—ਸ਼ਿਵ ਖੇੜਾ

* ਨੌਜਵਾਨ ਊਰਜਾ ਦੇ ਅਨੰਤ ਸਰੋਤ ਹਨ।

* ਕੰਮ 'ਚ ਸਬਰ ਤੇ ਹੌਸਲੇ ਨੂੰ ਕਦੇ ਵੀ ਕਮਜ਼ੋਰ ਨਾ ਪੈਣ ਦਿਓ। ਸਬਰ ਕੰਮ ਦੀ ਸਫਲਤਾ ਦੀ ਪਹਿਲੀ ਪੌੜੀ ਹੈ।

* ਔਖੇ ਸਮੇਂ ਅਤੇ ਹਾਰ ਤੋਂ ਪਿਛੋਂ ਹੁਨਰ ਜ਼ਿਆਦਾ ਨਿਖਰ ਕੇ ਸਾਹਮਣੇ ਆਉਂਦਾ ਹੈ।

* ਆਪਣੀ ਜ਼ਿੰਦਗੀ ਦੇ ਸ਼ਬਦਕੋਸ਼ 'ਚੋਂ 'ਅਸੰਭਵ' ਸ਼ਬਦ ਨੂੰ ਬਾਹਰ ਕੱਢ ਕੇ ਸੁੱਟ ਦਿਓ।

* ਅੰਦਰ ਲੁਕੀ ਪ੍ਰਤਿਭਾ ਨੂੰ ਸਾਹਮਣੇ ਆਉਣ ਦਾ ਮੌਕਾ ਦਿਓ, ਤਦ ਹੀ ਊਰਜਾ ਸ਼ਕਤੀ ਵਿੱਚ ਵਿਸਫੋਟ ਹੋਵੇਗਾ।

* ਗਲਤੀਆਂ ਉਹੀ ਕਰਦਾ ਹੈ, ਜਿਹੜਾ ਅਸਲ 'ਚ ਕੁਝ ਕਰਦਾ ਹੈ। ਸਿਰਫ ਨਿਕੰਮੇ ਤੇ ਮੁਰਦੇ ਗਲਤੀਆਂ ਨਹੀਂ ਕਰਦੇ।

* ਜਿਹੜੇ ਸੁਪਨੇ ਹਵਾ 'ਚ ਕਿਲ੍ਹੇ ਬਨਾਉਣ ਵਰਗੇ ਹੋਣ, ਉਹ ਸੁਪਨੇ ਨਾ ਵੇਖੋ।

* ਹਰੇਕ ਵਪਾਰੀ ਦੀ ਭਾਸ਼ਾ ਅਜਿਹੀ ਹੋਣੀ ਚਾਹੀਦੀ ਹੈ ਕਿ ਉਸਦੇ ਕਰਮਚਾਰੀ ਉਸਨੂੰ ਆਪਣੇ ਕੋਲ ਹੋਣ ਦਾ ਨਿੱਘ ਮਹਿਸੂਸ ਕਰਨ।

* ਪੈਸਾ ਇੱਕ ਤਰ੍ਹਾਂ ਦਾ ਸਾਧਨ ਹੈ, ਇਸ ਦੇ ਗੁਲਾਮ ਨਹੀਂ ਬਣਨਾ ਚਾਹੀਦਾ।

* ਨਿਰਾਸ਼ਾ ਇਕ ਚੰਗੇ ਸੁਪਨੇ ਦੀ ਉਪਜਾਊ ਜ਼ਮੀਨ ਨੂੰ ਵੀ ਬੰਜਰ ਬਣਾ ਸਕਦੀ ਹੈ।

* ਸੁਪਨਮਈ ਵਿਅਕਤੀ ਆਪਣੇ ਹੌਸਲੇ ਨਾਲ ਸੰਸਾਰ ਨੂੰ ਜਿੱਤ ਸਕਦੇ ਹਨ। ਸੁਪਨੇ ਵੇਖੋ ਅਤੇ ਹੌਸਲਾ ਕਰਕੇ ਉਹਨਾਂ ਨੂੰ ਸਚਾਈ 'ਚ ਬਦਲ ਦਿਓ।

* ਸਮੇਂ ਦਾ ਠੀਕ ਉਪਯੋਗ ਉਤਪਾਦ ਦੀ ਲਾਗਤ ਨੂੰ ਘੱਟ ਕਰਦਾ ਹੈ।

* ਭਵਿੱਖ ਦੀਆਂ ਮੁਸ਼ਕਲਾਂ ਦਾ ਮੁਕਾਬਲਾ ਦੂਰਦਰਸ਼ਤਾ ਨਾਲ ਕੀਤਾ ਜਾਣਾ ਚਾਹੀਦਾ ਹੈ।

* ਤੁਹਾਨੂੰ ਸਫਲਤਾ ਪਿੱਛੇ ਦੌੜਨ ਦੀ ਜ਼ਰੂਰਤ ਨਹੀਂ। ਦ੍ਰਿੜ੍ਹ ਸੰਕਲਪ ਅਤੇ ਕੰਮ ਦੀ ਲਗਨ ਨੂੰ ਆਪਣੀ ਜ਼ਿੰਦਗੀ ਦਾ ਹਿੱਸਾ ਬਣਾ ਲਓਗੇ ਤਾਂ ਸਫਲਤਾ ਤੁਹਾਡੇ ਪਿੱਛੇ ਦੌੜੀ ਆਵੇਗੀ।

* ਸੋਚ ਉਹ ਨੀਂਹ ਹੈ ਜਿਸ ਉੱਤੇ ਵਿਅਕਤੀ ਨੇ ਸਫਲਤਾ ਦਾ ਮਹੌਲ ਖੜ੍ਹਾ ਕਰਨਾ ਹੁੰਦਾ ਹੈ।

* ਗੀਤਾ ਨੂੰ ਸਿਰਫ ਪੜ੍ਹਨ ਦੀ ਬਜਾਇ ਉਸਦੇ ਅਨੁਸਾਰ ਕੰਮ ਕਰਨਾ ਜ਼ਿਆਦਾ ਚੰਗਾ ਹੈ ਅਤੇ ਮੈਂ ਵੀ ਆਪਣੇ ਜੀਵਨ ਕਾਲ ਵਿੱਚ 'ਗੀਤਾ' ਨੂੰ ਜਿਊਣ ਦਾ ਯਤਨ ਕੀਤਾ ਹੈ।

* ਹਰੇਕ ਕੰਮ ਉਦੋਂ ਤੱਕ ਅਸੰਭਵ ਹੈ, ਜਦੋਂ ਤੱਕ ਕੋਈ ਕੰਮ ਕਰਨ ਦਾ ਯਤਨ ਨਹੀਂ ਕੀਤਾ ਜਾਂਦਾ।

—ਧੀਰੂ ਭਾਈ ਅੰਬਾਨੀ

* ਕਿਸੇ ਵੀ ਕੰਮ ਦੀ ਅੰਤਿਮ ਸਮਾਂ-ਸੀਮਾ ਨਿਰਧਾਰਤ ਕਰ ਦੇਣਾ ਚੰਗੀ ਗੱਲ ਹੈ, ਪਰ ਜ਼ਿਆਦਾ ਚੰਗੀ ਗੱਲ ਹੈ ਕਿ ਕੰਮ ਨੂੰ ਮਿਥੀ ਸੀਮਾ ਤੋਂ ਪਹਿਲਾਂ ਖਤਮ ਕਰ ਲੈਣਾ।

* ਜ਼ਿੰਦਗੀ 'ਚ ਮੁਸ਼ਕਿਲਾਂ ਭਾਵੇਂ ਕਿੰਨੀਆਂ ਵੀ ਆਉਣ, ਪਰ ਆਪਣੇ ਨਿਸ਼ਾਨੇ 'ਤੇ ਕੇਂਦਰਿਤ ਰਹੋ ਤੇ ਆਉਣ ਵਾਲੀਆਂ ਮੁਸ਼ਕਿਲਾਂ ਨੂੰ ਮੌਕਿਆਂ 'ਚ ਬਦਲਣ ਦੀ ਆਦਤ ਪਾ ਲਓ। ਫੇਰ ਇਹ ਚੁਣੌਤੀਆਂ ਤੁਹਾਡੇ ਲਈ ਅਵਸਰ ਸਾਬਤ ਹੋਣਗੀਆਂ।

* ਜਿਵੇਂ ਮੀਂਹ ਦੀਆਂ ਬੂੰਦਾਂ ਨਾਲ ਬਹੁਤ ਸਾਰਾ ਪਾਣੀ ਇਕੱਠਾ ਹੋ ਜਾਂਦਾ ਹੈ, ਓਵੇਂ ਹੀ ਕਰੋੜਾਂ ਮਧਵਰਗੀ ਭਾਰਤੀਆਂ ਦੀ ਛੋਟੀ ਜਿਹੀ ਬਚਤ ਨਾਲ ਵਿਸ਼ਾਲ ਪੂੰਜੀ ਇਕੱਠੀ ਕੀਤੀ ਜਾ ਸਕਦੀ ਹੈ।

* ਆਪਣੇ ਸੁਪਨਿਆਂ ਨੂੰ ਹਮੇਸ਼ਾ ਹਕੀਕਤ ਵਿੱਚ ਬਦਲਦੇ ਰਹੋ।

* ਸੁਪਨਿਆਂ ਦੇ ਵਿਸਥਾਰ ਦੀ ਕੋਈ ਸੀਮਾ ਨਹੀਂ ਹੁੰਦੀ।

* ਕੋਈ ਵੀ ਸੁਪਨਾ ਠੋਸ ਸਫ਼ਲਤਾ ਤੋਂ ਬਿਨਾ ਸਾਕਾਰ ਨਹੀਂ ਹੋ ਸਕਦਾ।

—ਧੀਰੂ ਭਾਈ ਅੰਬਾਨੀ

* ਹਾਲਾਤਾਂ ਨੂੰ ਆਪਣੇ ਉਪਰ ਹਾਵੀ ਹੋਣ ਦੇਣ ਦੀ ਥਾਂ ਉਹਨਾਂ ਉੱਤੇ ਕਾਬੂ ਰੱਖੋ।

* ਆਪਣੀ ਕਮਜ਼ੋਰੀ ਨੂੰ ਖੂਬੀ 'ਚ ਬਦਲ ਕੇ ਸਫਲਤਾ ਹਾਸਲ ਕਰੋ।

* ਆਪਣੀਆਂ ਸ਼ਕਤੀਆਂ ਅਤੇ ਕਮਜ਼ੋਰੀਆਂ ਦੀ ਸੂਚੀ ਬਣਾਓ।

* ਜਿੱਤਣ ਵਾਲੇ ਕੋਈ ਅਲਗ ਕੰਮ ਨਹੀਂ ਕਰਦੇ, ਉਹ ਹਰ ਕੰਮ ਅਲਗ ਢੰਗ ਨਾਲ ਕਰਦੇ ਹਨ।

—ਸ਼ਿਵ ਖੇੜਾ

ਸਾਡੀ ਪੀੜ੍ਹੀ ਦੀ ਸਭ ਤੋਂ ਵੱਡੀ ਖੋਜ ਇਹੀ ਹੈ ਕਿ ਇਨਸਾਨ ਆਪਣਾ ਨਜ਼ਰੀਆ

ਬਦਲ ਕੇ ਆਪਣੀ ਜ਼ਿੰਦਗੀ ਨੂੰ ਬੇਹਤਰ ਬਣਾ ਸਕਦਾ ਹੈ।

—ਵਿਲੀਅਮ ਜੇਮਸ

* ਮੌਕੇ ਹਮੇਸ਼ਾ ਸਾਡੇ ਪੈਰਾਂ ਤਲੇ ਦਬੇ ਹੋਏ ਹਨ। ਸਾਨੂੰ ਉਨ੍ਹਾਂ ਦੀ ਤਲਾਸ਼ ਵਿੱਚ ਕਿਤੇ ਜਾਣ ਦੀ ਜ਼ਰੂਰਤ ਨਹੀਂ ਹੈ। ਅਸੀਂ ਸਿਰਫ਼ ਉਨ੍ਹਾਂ ਨੂੰ ਪਛਾਨਣਾ ਹੈ।

* ਮੌਕਾ ਜਦੋਂ ਆਉਂਦਾ ਹੈ ਤਾਂ ਲੋਕ ਉਸ ਦੀ ਅਹਿਮੀਅਤ ਨਹੀਂ ਪਛਾਣਦੇ। ਜਦੋਂ ਮੌਕਾ ਜਾਣ ਲਗਦਾ ਹੈ, ਤਾਂ ਉਸਦੇ ਪਿੱਛੇ ਭਜਦੇ ਹਨ।

* ਸਹੀ ਵਕਤ ਉੱਤੇ ਸਹੀ ਫੈਸਲਾ ਲੈਣਾ ਬਹੁਤ ਜ਼ਰੂਰੀ ਹੁੰਦਾ ਹੈ।

—ਸ਼ਿਵ ਖੇੜਾ

* ਕੁਦਰਤ ਮਾਂ ਸਭ ਨੂੰ ਗੁਣ ਵੰਡਦੀ ਹੈ, ਕਿਸੇ ਨੂੰ ਕਿਸੇ ਤਰ੍ਹਾਂ ਦਾ, ਕਿਸੇ ਨੂੰ ਕਿਸੇ ਤਰ੍ਹਾਂ ਦਾ।

* ਪੂਰੀ ਭੁੱਖ ਲੱਗੀ ਤੋਂ ਮਿੱਸੀਆਂ ਵੀ ਕੜਾਹ ਹੋ ਜਾਂਦੀਆਂ ਨੇ। ਬਿਨਾਂ ਭੁੱਖ ਖਾਧਾ ਕੜਾਹ ਵੀ ਜ਼ਹਿਰ ਲੱਗਦਾ ਏ।

* ਮੁਸਕਲਾਂ ਤਾਂ ਹਰ ਮੋੜ ਤੇ ਆਉਂਦੀਆਂ ਹੀ ਹਨ, ਪਰ ਉਹਨਾਂ ਦਾ ਮੁਕਾਬਲਾ ਹਿਮਤ, ਸੂਝ, ਸਬਰ ਤੇ ਦੇਲਰੀ ਨਾਲ ਕਰਨਾ ਚਾਹੀਦਾ ਹੈ।

—ਜਸਵੰਤ ਸਿੰਘ ਕੰਵਲ

ਸਫਲਤਾ ਪ੍ਰਾਪਤ ਕਰਨ ਵਾਲੇ ਇਸ ਗੱਲ ਦਾ ਹਿਸਾਬ ਨਹੀਂ ਲਗਾਉਂਦੇ ਕਿ ਸਫਲਤਾ ਕਿੰਨੇ ਦਿਨਾਂ ਵਿੱਚ ਮਿਲੇਗੀ ਬਲਕਿ ਇਹ ਸੋਚਣ ਵਿਚ ਧਿਆਨ ਲਗਾਉਂਦੇ ਹਨ ਕਿ ਸਫਲਤਾ ਕਿਵੇਂ ਪ੍ਰਾਪਤੀ ਹੋਵੇਗੀ।

—ਤਰੁਣ ਇੰਜਨੀਅਰ

ਅਸਫਲ ਲੋਕਾਂ ਤੋਂ ਸਲਾਹ ਲੈਣਾ ਠੀਕ ਵੈਸਾ ਹੀ ਹੈ ਜਿਹਾ ਕਿ ਨੀਮ-ਹਕੀਮ ਤੋਂ ਏਡਜ਼ ਦਾ ਇਲਾਜ ਕਰਵਾਉਣਾ।

* ਆਪਣੇ ਆਪ ਨੂੰ ਸ਼ੀਸ਼ੇ ਵ੍ਵਿਚ ਦੇਖੋ ਅਤੇ ਨਿਸਚਿਤ ਕਰੋ ਕਿ ਤੁਸੀਂ ਦੂਸਰਿਆਂ ਨਾਲੋਂ ਅੱਛੇ ਦਿਖਦੇ ਹੋ ਜਾਂ ਨਹੀਂ।

* ਕਿਸਮਤ ਉਤੇ ਭਰੋਸਾ ਰੱਖੋ ਪ੍ਰੰਤੂ ਉਸ ਉਤੇ ਆਸ਼ਰਿਤ ਨਾ ਰਹੋ। ਕਿਉਂਕਿ ਮਿਹਨਤ ਤੋਂ ਬਿਨਾ ਕਿਸਮਤ ਨਹੀਂ ਚਮਕਦੀ।

* ਗੁੱਸਾ ਓਨਾ ਬੁਰਾ ਨਹੀਂ ਹੈ ਲੇਕਿਨ ਗੁੱਸੇ ਦੇ ਬਾਦ ਆਦਮੀ ਜੋ ਦੁਸ਼ਮਣੀ ਪਾਲ ਲੈਂਦਾ ਹੈ, ਉਹ ਬੁਰੀ ਹੈ। ਇਸ ਲਈ ਖੂਬ ਲੜੋ, ਖੂਬ ਝਗੜੋ, ਖੂਬ ਮਾਰੋ, ਖੂਬ ਕੁੱਟੋ ਲੇਕਿਨ ਬੋਲ-ਚਾਲ ਕਦੇ ਬੰਦੇ ਨਾ ਕਰੋ। ਕਿਉਂਕਿ ਬੋਲ-ਚਾਲ ਬੰਦ ਹੁੰਦੇ ਹੀ ਸੁਲਾਹ ਦੇ ਸਾਰੇ ਦਰਵਾਜ਼ੇ ਬੰਦ ਹੋ ਜਾਂਦੇ ਹਨ।

* ਪ੍ਰਾਰਥਨਾ ਨਾ ਸਿਰਫ ਤੁਹਾਡੀ ਜ਼ਿੰਦਗੀ ਦਾ ਇਕ ਹਿੱਸਾ ਹੈ ਬਲਕਿ ਹਰ ਮੁਸ਼ਕਿਲ ਵਕਤ ਅਤੇ ਤਕਲੀਫ ਦੇ ਪਲਾਂ ਵਿੱਚ ਇਹ ਇੱਕ ਸੁਰੱਖਿਆ ਕਵਚ ਦਾ ਕੰਮ ਕਰਦੀ ਹੈ।

* ਜੇ ਤੁਸੀਂ ਚਲਦੇ-ਚਲਦੇ ਗਿਰ ਜਾਂਦੇ ਹੋ ਤਾਂ ਤੁਹਾਨੂੰ ਪ੍ਰੇਸ਼ਾਨ ਹੋਣ ਦੀ ਜ਼ਰੂਰਤ ਨਹੀਂ ਹੈ ਕਿਉਂਕਿ ਉਸਦੇ ਬਾਦ ਤੁਸੀਂ ਬੇਹਤਰ ਢੰਗ ਨਾਲ ਚੱਲਣ ਦੀ ਕਲਾ ਸਿੱਖ ਜਾਓਗੇ।

* ਤੁਸੀਂ ਆਪਣੇ ਭਵਿੱਖ ਨੂੰ ਨਹੀਂ ਬਣਾਉਂਦੇ ਬਲਕਿ ਤੁਸੀਂ ਆਪਣੀਆਂ ਆਦਤਾਂ ਬਣਾਉਂਦੇ ਹੋ। ਅਤੇ ਤੁਹਾਡੀਆਂ ਆਦਤਾਂ ਹੀ ਤੁਹਾਡਾ ਭਵਿੱਖ ਬਣਾਉਂਦੀਆਂ ਹਨ, ਕਿਉਂਕਿ ਆਦਤ ਪਾਏ ਬਿਨਾ ਤੁਸੀਂ ਆਪਣੇ ਮਨ ਨੂੰ ਸੰਚਾਲਿਤ ਨਹੀਂ ਕਰ ਸਕਦੇ।

—ਤਰੁਣ ਇੰਜਨੀਅਰ

* ਪੈਸਾ ਹੋਣਾ ਜ਼ਰੂਰੀ ਨਹੀਂ ਹੈ, ਤੁਹਾਨੂੰ ਪੈਸਾ ਕਮਾਉਣ ਦਾ ਤਰੀਕਾ ਆਉਣਾ ਚਾਹੀਦਾ ਹੈ।

* ਸਿੱਖਿਆ ਜ਼ਰੂਰੀ ਨਹੀਂ ਹੈ, ਤੁਹਾਨੂੰ ਆਪਣੇ ਕੰਮ ਵਿੱਚ ਮੁਹਾਰਤ ਹਾਸਲ ਹੋਣੀ ਚਾਹੀਦੀ ਹੈ।

* ਜ਼ਿਆਦਾ ਪੜ੍ਹਨਾ ਜ਼ਰੂਰੀ ਨਹੀਂ, ਤੁਹਾਨੂੰ ਪੜ੍ਹ ਕੇ ਅਮਲ ਵਿੱਚ ਲਿਆਉਣਾ ਚਾਹੀਦਾ ਹੈ।

* ਵਿਹਾਰਕਤਾ ਜ਼ਰੂਰੀ ਨਹੀਂ ਹੈ, ਤੁਹਾਨੂੰ ਆਪਣੇ ਵਾਅਦੇ ਨਿਭਾਉਣੇ ਆਉਣੇ ਚਾਹੀਦੇ ਹਨ।

—ਤਰੁਣ ਇੰਜਨੀਅਰ

ਆਸ—ਜਿਵੇਂ ਕਿਨਾਰੇ ਨਦੀ ਦੀ ਰੱਖਿਆ ਕਰਦੇ ਹਨ-ਏਸੇ ਤਰ੍ਹਾਂ ਮੈਂ ਜ਼ਿੰਦਗੀ ਨੂੰ ਬਚਾਂਦੀ ਹਾਂ, ਪਰ ਲੋੜ ਪੈਣ ਤੇ ਬੰਨ੍ਹ ਭੀ ਲਾ ਸਕਦੀ ਹਾਂ।

ਹੰਝੂ—ਮੈਂ ਸਦਾ ਜ਼ਿੰਦਗੀ ਦੇ ਦੁਖ ਹੌਲੇ ਕਰਦਾ ਹਾਂ, ਪਰ ਗੁੱਸੇ ਹੋ ਕੇ ਜ਼ਿੰਦਗੀ ਦੇ ਬੁੱਤ ਨੂੰ ਖਾਰ ਵੀ ਦਿੰਦਾ ਹਾਂ।

ਸਤਾਰ ਦੀ ਤਾਰ—ਜਿਥੇ ਮੈਂ ਜ਼ਿੰਦਗੀ ਨੂੰ ਸਭ ਤੋਂ ਬਹੁਤਾ ਖੁਸ਼ ਕਰਦੀ ਹਾਂ, ਉਥੇ ਇਸ ਨੂੰ ਫਾਂਸੀ ਭੀ ਦੇ ਸਕਦੀ ਹਾਂ।

ਸ਼ਰਾਬ ਦਾ ਪਿਆਲਾ—ਮਸਤੀ ਦਾ ਕਾਰਣ ਮੈਂ ਹਾਂ, ਪਰ ਮੇਰੇ ਵਿੱਚ ਡੁੱਬੀ ਜ਼ਿੰਦਗੀ ਉੱਤੇ ਨਹੀਂ ਆ ਸਕਦੀ।

ਮਿੱਟੀ ਦਾ ਜ਼ਰਰਾ—ਮੈਂ ਸਭ ਤੋਂ ਛੋਟਾ ਹਾਂ, ਪਰ ਕੰਮ ਸਭ ਤੋਂ ਬਹੁਤੇ ਕਰਦਾ ਹਾਂ। ਡਿੱਗਦੀ ਜ਼ਿੰਦਗੀ ਲਈ ਥੰਮ੍ਹ ਬਣ ਜਾਂਦਾ ਹਾਂ, ਪਰ ਲੋੜ ਪੈਣ ਤੇ ਕਬਰ।

ਫੁੱਲ—ਮੈਂ ਤਾਂ ਖਿੜਨਾ ਤੇ ਮਹਿਕਣਾ ਹੀ ਜਾਣਦਾ ਹਾਂ। ਮੈਂ ਜ਼ਿੰਦਗੀ ਨੂੰ ਉਤਸ਼ਾਹ ਤੇ ਖੇੜਾ ਦੇਂਦਾ ਹਾਂ। ਮੋਏ ਹੋਏ ਪ੍ਰੇਮੀਆਂ ਦੀ ਕਬਰ ਤੇ ਜਾ ਕੇ ਭੀ ਖਿੜਦਾ ਹਾਂ, ਤਾਂਕਿ ਉਨ੍ਹਾਂ ਦੀ ਰੂਹ ਮੇਰੀ ਮਹਿਕ ਸਦਕਾ ਥੋੜ੍ਹੀ ਹੋਰ ਮੁਸਕਰਾ ਸਕੇ।

—ਜਸਵੰਤ ਸਿੰਘ ਕੰਵਲ

* ਸੂਲੀ ਉੱਤੇ ਚੜ੍ਹੇ ਬਿਨਾਂ ਜੀਸਸ ਨਹੀਂ ਬਣਿਆ ਜਾ ਸਕਦਾ।
* ਵਿਸ਼ ਨੂੰ ਪੀਤੇ ਬਿਨਾਂ ਸੁਕਰਾਤ ਨਹੀਂ ਬਣਿਆ ਜਾ ਸਕਦਾ।
* ਤਿਆਗ ਨੂੰ ਕੀਤੇ ਬਿਨਾਂ ਬੁੱਧ ਨਹੀਂ ਬਣਿਆ ਜਾ ਸਕਦਾ।
* ਪੜ੍ਹਾਈ ਨੂੰ ਕੀਤੇ ਬਿਨਾਂ ਪਾਸ ਨਹੀਂ ਹੋਇਆ ਜਾ ਸਕਦਾ।
* ਸੰਘਰਸ਼ ਨੂੰ ਕੀਤੇ ਬਿਨਾਂ ਮਹਾਨ ਨਹੀਂ ਬਣਿਆ ਜਾ ਸਕਦਾ।

—ਤਰੁਣ ਇੰਜਨੀਅਰ

ਜ਼ਿੰਮੇਵਾਰੀ ਜਦੋਂ ਸਾਡੀ ਦਿੱਲੀ ਇੱਛਾ ਵੀ ਬਣ ਜਾਂਦੀ ਹੈ, ਤਾਂ ਉਸ ਤੋਂ ਸੰਤੋਸ਼ ਅਤੇ ਖੁਸ਼ੀ ਮਿਲਦੀ ਹੈ।

—ਜਾਰਜ ਗਿਰਟਰ

ਕਿਸਮਤ ? ਮੈਂ ਕਿਸਮਤ ਦੇ ਬਾਰੇ 'ਚ ਕੁਝ ਨਹੀਂ ਜਾਣਦਾ। ਮੈਂ ਇਸ ਉੱਤੇ ਕਦੇ ਭਰੋਸਾ ਨਹੀਂ ਕੀਤਾ ਅਤੇ ਜੋ ਲੋਕ ਇਸ ਉੱਤੇ ਇਤਬਾਰ ਕਰਦੇ ਹਨ, ਮੈਨੂੰ ਉਨ੍ਹਾਂ ਤੋਂ ਡਰ ਲਗਦਾ ਹੈ। ਮੇਰੇ ਲਈ ਕਿਸਮਤ ਦਾ ਮਤਲਬ ਹੈ ਕੜੀ ਮਿਹਨਤ ਅਤੇ ਅਵਸਰ ਦੀ ਪਛਾਣ।

—ਲੂਸਿਲ ਬਾਲ

ਮੈਂ ਅੱਧਾ ਦਿਨ ਕੰਮ ਕਰਨਾ ਚਾਹੁੰਦਾ ਹਾਂ। ਮੈਨੂੰ ਇਸਦੀ ਕੋਈ ਪਰਵਾਹ ਨਹੀਂ ਕਿ ਇਹ ਪਹਿਲੇ 12 ਘੰਟੇ ਹਨ ਜਾਂ ਬਾਦ ਦੇ 12 ਘੰਟੇ।

—ਕੈਮਨਸ ਵਿਲਸਨ

ਜੇਕਰ ਲੋਕਾਂ ਨੂੰ ਇਹ ਪਤਾ ਚਲ ਜਾਂਦਾ ਕਿ ਇਸ ਮੁਹਾਰਤ ਨੂੰ ਹਾਸਲ ਕਰਨ ਲਈ ਮੈਨੂੰ ਕਿੰਨੀ ਮਿਹਨਤ ਕਰਨੀ ਪਈ ਹੈ ਤਾਂ ਉਨ੍ਹਾਂ ਨੂੰ ਮੇਰਾ ਕੰਮ ਬਿਲਕੁਲ ਹੀ ਹੈਰਾਨੀਜਨਕ ਨਾ ਲਗਦਾ।

—ਮਾਈਕਲ ਏਂਜੇਲੋ
ਮਸ਼ਹੂਰ ਚਿੱਤਰਕਾਰ

ਆਲੋਚਕ ਉਹ ਹੁੰਦਾ ਹੈ ਜੋ ਕੀਮਤ ਤਾਂ ਹਰ ਚੀਜ਼ ਦੀ ਜਾਣਦਾ ਹੈ, ਪਰ ਉਨ੍ਹਾਂ ਚੀਜ਼ਾਂ ਦਾ ਮਹੱਤਵ ਨਹੀਂ।

—ਆਸਕਰ ਵਾਈਲਡ

ਜਿਸ ਤਰ੍ਹਾਂ ਸਟੀਲ ਦਾ ਗੁਣ ਉਸ ਵਿੱਚ ਮੌਜੂਦ ਕਾਰਬਨ ਤੋਂ ਤੈਅ ਹੁੰਦਾ ਹੈ, ਵੈਸੇ ਹੀ ਮਨੁੱਖ ਦੇ ਗੁਣ ਉਸ ਵਿੱਚ ਮੌਜੂਦ ਚਰਿੱਤਰ ਤੋਂ ਤੈਅ ਹੁੰਦੇ ਹਨ।

—ਸ਼ਿਵ ਖੇੜਾ

ਸਖਤ ਮਿਹਨਤ ਕਰਨ ਵਾਲੇ ਲੋਕਾਂ ਦੀ ਉਮਰ, ਤਜਰਬਾ ਅਤੇ ਸਿੱਖਿਅਕ ਯੋਗਤਾ, ਜੋ ਵੀ ਹੋਵੇ ਉਨ੍ਹਾਂ ਦੀ ਮੰਗ ਹਰ ਜਗ੍ਹਾ ਹੁੰਦੀ ਹੈ।

—ਕਿਮ ਹੈਬਰਡ

ਸਫਲਤਾ ਦਾ ਸਬੰਧ ਕੰਮ ਨਾਲ ਹੈ। ਸਫ਼ਲ ਲੋਕ ਹਮੇਸ਼ਾ ਗਤੀਸ਼ੀਲ ਰਹਿੰਦੇ ਹਨ। ਉਹ ਗਲਤੀਆਂ ਕਰਦੇ ਹਨ, ਪਰ ਮੈਦਾਨ ਨਹੀਂ ਛੱਡਦੇ।

—ਕਾਨਰੈਡ ਹਿਲਟਨ

ਇਕ ਆਦਮੀ ਆਪਣੇ ਕੰਮ ਵਿੱਚ ਆਪਣੀ ਸ਼ਕਤੀ ਅਤੇ ਯੋਗਤਾ ਦਾ ਸਿਰਫ 25 ਪ੍ਰਤੀਸ਼ਤ ਹੀ ਇਸਤੇਮਾਲ ਕਰਦਾ ਹੈ। ਦੁਨੀਆਂ ਉਨ੍ਹਾਂ ਲੋਕਾਂ ਦੀ ਇੱਜ਼ਤ ਕਰਦੀ ਹੈ ਜੋ ਆਪਣੀ 50 ਪ੍ਰਤੀਸ਼ਤ ਯੋਗਤਾ ਤੱਕ ਦਾ ਇਸਤੇਮਾਲ ਕਰਦੇ ਹਨ, ਅਤੇ ਉਨ੍ਹਾਂ ਗਿਣੇ-ਚੁਣੇ ਲੋਕਾਂ ਨੂੰ ਸਿਰ ਅੱਖਾਂ ਉੱਤੇ ਬਿਠਾਉਂਦੀ ਹੈ, ਜੋ ਆਪਣੀ ਸਮਰੱਥਾ ਦਾ ਸੌ ਫ਼ੀਸਦੀ ਇਸਤੇਮਾਲ ਕਰਦੇ ਹਨ।

—ਏਂਡਰਯੂ ਕਾਰਨੇਗੀ

ਕਿਸੇ ਸਾਰਥਕ ਕੰਮ ਦੇ ਲਈ ਕਰੜੀ ਮਿਹਨਤ ਕਰਨ ਦਾ ਮੌਕਾ ਮੁਹੱਈਆ ਕਰਵਾ ਕੇ ਜ਼ਿੰਦਗੀ ਸਾਨੂੰ ਸਭ ਤੋਂ ਵੱਡਾ ਇਨਾਮ ਦਿੰਦੀ ਹੈ।

—ਥਿਓਡੋਰ ਰੂਜ਼ਵੇਲਟ

ਇਨਸਾਨ ਦਾ ਸੁਭਾਅ ਕੁਝ ਅਜਿਹਾ ਹੈ ਕਿ ਆਪਣੀਆਂ ਮਹਾਨਤਮ ਪ੍ਰਾਪਤੀਆਂ ਦੇ ਪਲਾਂ ਵਿਚ ਉਹ ਲਾਪਰਵਾਹ ਹੋਣ ਲਗਦਾ ਹੈ। ਕਾਮਯਾਬ ਹੋਣ ਦੇ ਨਾਲ ਹੀ ਤੁਹਾਨੂੰ ਕਾਫੀ ਆਤਮ ਅਨੁਸ਼ਾਸ਼ਨ ਦੀ ਜ਼ਰੂਰਤ ਹੋਵੇਗੀ, ਅਤੇ ਸੰਤੁਲਨ ਕਾਇਮ ਰੱਖਦੇ ਹੋਏ ਨਿਮਰਤਾ ਅਤੇ ਪ੍ਰਤੀਬੱਧਤਾ ਦਾ ਪਰੀਚੇ ਦੇਣਾ ਹੋਵੇਗਾ।

—ਐਚ. ਰਾਸ ਪੈਰੋ

ਹਥੌੜਾ ਕੱਚ ਨੂੰ ਤੋੜ ਦਿੰਦਾ ਹੈ, ਪਰ ਲੋਹੇ ਦਾ ਕੁਝ ਨਹੀਂ ਵਿਗਾੜਦਾ।

—ਰੂਸੀ ਕਹਾਵਤ

ਜੇਕਰ ਕਿਸੇ ਆਦਮੀ ਨੂੰ ਸੜਕ ਸਾਫ ਕਰਨ ਦਾ ਕੰਮ ਦਿੱਤਾ ਜਾਵੇ ਤਾਂ ਉਸਨੂੰ ਸਫਾਈ ਉਹੋ ਜਿਹੀ ਹੀ ਕਰਨੀ ਚਾਹੀਦੀ ਹੈ ਜਿਵੇਂ ਮਾਈਕਲੋ ਏਂਜੇਲੋ ਪੇਂਟਿਗ ਕਰਦਾ ਹੋਵੇ ਜਾਂ ਬੀਥੋਵਨ ਸੰਗੀਤ ਦੀ ਰਚਨਾ ਕਰਦਾ ਹੋਵੇ ਜਾਂ ਸ਼ੇਕਸਪੀਅਰ ਕੋਈ ਕਵਿਤਾ ਲਿਖਦਾ ਹੋਵੇ। ਉਸਨੂੰ ਸੜਕ ਦੀ ਸਫਾਈ ਇੰਨੀ ਚੰਗੀ ਤਰ੍ਹਾਂ ਨਾਲ ਕਰਨੀ ਚਾਹੀਦੀ ਹੈ ਕਿ ਸਵਰਗ ਅਤੇ ਪ੍ਰਿਥਵੀ, ਦੋਹਾਂ ਥਾਵਾਂ ਦੇ ਲੋਕ ਰੁਕ ਕੇ ਬੋਲਣ ਕਿ ਏਥੇ ਸੜਕ ਸਫਾਈ ਕਰਨ ਵਾਲਾ ਰਹਿੰਦੈ ਜਿਸਨੇ ਆਪਣਾ ਕੰਮ ਗਰਵ ਨਾਲ ਅਤੇ ਬਹੁਤ ਅੱਛੀ ਤਰ੍ਹਾਂ ਕੀਤਾ ਹੈ।

—ਮਾਰਟਿਨ ਲੂਥਰ ਕਿੰਗ, ਜੂਨੀਅਰ

ਆਉਣ ਵਾਲੇ ਕੱਲ੍ਹ ਦੀਆਂ ਪ੍ਰਾਪਤੀਆਂ ਦੇ ਰਾਹ ਵਿੱਚ ਸਿਰਫ ਇਕ ਰੁਕਾਵਟ ਹੈ, ਅਤੇ ਉਹ ਹੈ ਸਾਡੇ ਅੱਜ ਦੇ ਸੰਦੇਹ (ਸ਼ੱਕ)।

—ਫ੍ਰੈਂਕਲਿਨ ਡੀ. ਰੂਜ਼ਵੇਲਟ

ਜ਼ਿਆਦਾਤਰ ਲੋਕ ਠੀਕ ਉਸ ਸਮੇਂ ਹਾਰ ਮੰਨ ਲੈਂਦੇ ਹਨ, ਜਦੋਂ ਸਫਲਤਾ, ਉਨ੍ਹਾਂ ਨੂੰ ਮਿਲਣ ਹੀ ਵਾਲੀ ਹੁੰਦੀ ਹੈ। ਵਿਜਯ-ਰੇਖਾ ਬਸ ਇਕ ਕਦਮ ਦੂਰੀ ਤੇ ਹੁੰਦੀ ਹੈ, ਉਦੋਂ ਹੀ ਉਹ ਕੋਸ਼ਿਸ਼ ਬੰਦ ਕਰ ਦਿੰਦੇ ਹਨ। ਉਹ ਖੇਲ੍ਹ ਦੇ ਮੈਦਾਨ ਵਿਚੋਂ ਅੰਤਿਮ ਮਿੰਟ ਵਿੱਚ ਹਟ ਜਾਂਦੇ ਹਨ, ਜਦਕਿ ਉਸ ਸਮੇਂ ਜਿੱਤ ਦਾ ਨਿਸ਼ਾਨ ਉਨ੍ਹਾਂ ਤੋਂ ਸਿਰਫ ਇਕ ਫੁੱਟ ਦੇ ਫਾਸਲੇ 'ਤੇ ਹੁੰਦਾ ਹੈ।

—ਐਚ. ਰਾਸ ਪੇਰਾਟ

ਕਿਸਮਤ ਸਿਰਫ ਸੰਜੋਗ ਉਤੇ ਨਿਰਭਰ ਨਹੀਂ ਹੁੰਦੀ, ਬਲਕਿ ਅਸੀਂ ਉਸਨੂੰ ਆਪਣੇ ਲਈ ਚੁਣਦੇ ਹਾਂ। ਉਹ ਇੰਤਜ਼ਾਰ ਕਰਨ ਦੀ ਨਹੀਂ, ਬਲਕਿ ਹਾਸਲ ਕਰਨ ਦੀ ਚੀਜ਼ ਹੈ।

—ਵਿਲੀਅਮ ਜੇਨਿੰਗਸ ਬਰਾਇਨ

ਸਿਹਤ, ਖੁਸ਼ੀ ਅਤੇ ਸਫਲਤਾ, ਹਰ ਆਦਮੀ ਦੇ ਜੂਝਣ ਦੀ ਸਮਰੱਥਾ ਉੱਤੇ ਨਿਰਭਰ ਹੁੰਦੀ ਹੈ। ਵੱਡੀ ਗੱਲ ਇਹ ਨਹੀਂ ਹੈ ਕਿ ਸਾਡੀ ਜ਼ਿੰਦਗੀ ਵਿੱਚ ਕੀ ਘਟਨਾਵਾਂ ਹੁੰਦੀਆਂ ਹਨ ਬਲਕਿ ਇਹ ਹੈ ਕਿ ਜੋ ਘਟਨਾਵਾਂ ਹੁੰਦੀਆਂ ਹਨ, ਅਸੀਂ ਉਨ੍ਹਾਂ ਦਾ ਸਾਹਮਣਾ ਕਿਵੇਂ ਕਰਦੇ ਹਾਂ।

—ਜਾਰਜ ਏਲੇਨ

ਇਨਸਾਨ ਦਾ ਦਿਮਾਗ ਜਿਨ੍ਹਾਂ ਚੀਜ਼ਾਂ ਨੂੰ ਸੋਚ ਸਕਦਾ ਹੈ, ਜਾਂ ਜਿਨ੍ਹਾਂ ਚੀਜ਼ਾਂ ਉੱਤੇ ਯਕੀਨ ਕਰ ਸਕਦਾ ਹੈ, ਉਨ੍ਹਾਂ ਨੂੰ ਹਾਸਲ ਵੀ ਕਰ ਸਕਦਾ ਹੈ।

—ਨੇਪੋਲੀਅਨ ਹਿਲ

ਸਿਰਫ ਸਫਲ ਹੋਣ ਦੀ ਕੋਸ਼ਿਸ਼ ਨਾ ਕਰੋ, ਬਲਕਿ ਕੀਮਤਾਂ ਤੇ ਆਧਾਰਿਤ ਜੀਵਨ ਜਿਊਣ ਵਾਲਾ ਮਨੁੱਖ ਬਣਨ ਦੀ ਕੋਸ਼ਿਸ਼ ਕਰੋ।

—ਅਲਬਰਟ ਆਈਨਸਟੀਨ

ਕਿਸੇ ਵਿਅਕਤੀ ਦੇ ਜੀਵਨ ਦੀ ਕੁਆਲਿਟੀ ਉਸਦੇ ਬੇਹਤਰ ਕੰਮ ਕਰਨ ਦੀ ਪ੍ਰਤੀਬੱਧਤਾ ਉੱਤੇ ਨਿਰਭਰ ਕਰਦੀ ਹੈ, ਫੇਰ ਚਾਹੇ ਉਸਦਾ ਕਾਰਜ ਖੇਤਰ ਕੋਈ ਵੀ ਹੋਵੇ।

—ਵਿਂਸ ਲਾਮਬਾਰਡੀ

ਕੋਈ ਆਦਮੀ ਆਪਣੇ ਬਾਰੇ ਵਿੱਚ ਜੋ ਸੋਚਦਾ ਹੈ, ਉਸੇ ਤੋਂ ਉਸਦੀ ਤਕਦੀਰ ਤੈਅ ਹੁੰਦੀ ਹੈ, ਜਾਂ ਉਸਦੀ ਕਿਸਮਤ ਦੇ ਬਾਰੇ 'ਚ ਸੰਕੇਤ ਮਿਲਦਾ ਹੈ।

—ਹੇਨਰੀ ਡੇਵਿਡ ਥੋਰੋ

ਆਜ਼ਾਦੀ ਮਨਚਾਹੀ ਚੀਜ਼ ਦਾ ਭਰਪੂਰ ਅਨੰਦ ਲੈਣ ਵਿੱਚ ਨਹੀਂ, ਬਲਕਿ ਮਨ ਨੂੰ ਵਸ ਵਿੱਚ ਰੱਖਣ ਨਾਲ ਮਿਲਦੀ ਹੈ।

—ਏਪੀਟੇਟਸ

* ਹਰ ਘਰ ਵਿਚ ਜੇਕਰ ਅਨੁਸ਼ਾਸ਼ਨ ਦਾ ਪਾਲਣ ਕੀਤਾ ਜਾਵੇ, ਤਾਂ ਨੌਜਵਾਨਾਂ ਦੁਆਰਾ ਕੀਤੇ ਜਾਣ ਵਾਲੇ ਅਪਰਾਧਾਂ ਵਿੱਚ 95 ਪ੍ਰਤੀਸ਼ਤ ਤੱਕ ਦੀ ਕਮੀ ਆ ਜਾਵੇਗੀ।

* ਪ੍ਰੇਮ ਅਤੇ ਅਨੁਸ਼ਾਸਨ ਦੇ ਮਹੌਲ ਵ੍ਹਿਚ ਪਲੇ ਬੱਚੇ ਵੱਡੇ ਹੋ ਕੇ ਮਾਂ-ਬਾਪ ਨੂੰ ਹੋਰ ਜ਼ਿਆਦਾ ਇੱਜ਼ਤ ਦਿੰਦੇ ਹਨ, ਅਤੇ ਕਾਨੂੰਨ ਦਾ ਪਾਲਣ ਕਰਨ ਵਾਲੇ ਬਣਦੇ ਹਨ।

—ਜੇ. ਏਡਗਰ ਹੂਵਰ

ਜ਼ਿਆਦਾਤਰ ਲੋਕ ਆਪਣੀ ਜ਼ਿੰਦਗੀ ਦੇ ਬਾਰੇ 'ਚ ਯੋਜਨਾ ਬਨਾਉਣ ਦੀ ਬਿਜਾਇ ਪਾਰਟੀਆਂ ਅਤੇ ਛੁੱਟੀਆਂ ਦੇ ਬਾਰੇ 'ਚ ਯੋਜਨਾ ਬਨਾਉਣ ਵਿੱਚ ਵਕਤ ਬਿਤਾਉਂਦੇ ਹਨ।

—ਸ਼ਿਵ ਖੇੜਾ

ਤੁਸੀਂ ਜ਼ਿੰਦਗੀ ਵਿੱਚ ਇਹ ਚੁਣਨਾ ਹੈ ਕਿ ਤੁਸੀਂ ਅਨੁਸ਼ਾਸ਼ਨ ਦੀ ਕੀਮਤ ਚੁਕਾਓਗੇ ਜਾਂ ਅਫ਼ਸੋਸ ਦੀ।

—ਟਿਮ ਕੋਨਰ

60 ਸਾਲ ਪਹਿਲਾਂ ਮੈਂ ਸਾਰੀਆਂ ਗੱਲਾਂ ਜਾਣਦਾ ਸੀ, ਲੇਕਿਨ ਹੁਣ ਕੁਝ ਨਹੀਂ ਜਾਣਦਾ, ਆਪਣੀ ਅਗਿਆਨਤਾ ਨੂੰ ਲਗਾਤਾਰ ਜਾਣਦੇ ਰਹਿਣ ਦੀ ਪ੍ਰਕ੍ਰਿਆ ਹੀ ਸਿੱਖਿਆ ਹੈ।

—ਵਿਲ ਡਯੂਰਾਂਟ

ਮਹਾਨ ਦਿਮਾਗਾਂ ਵਿੱਚ ਉਦੇਸ਼ ਹੁੰਦੇ ਹਨ, ਬਾਕੀ ਲੋਕਾਂ ਦੇ ਕੋਲ ਸਿਰਫ ਇੱਛਾਵਾਂ ਹੁੰਦੀਆਂ ਹਨ।

—ਵਾਸ਼ਿੰਗਟਨ ਇਰਵਿੰਗ

ਇੰਤਜ਼ਾਰ ਕਰਨ ਵਾਲਿਆਂ ਨੂੰ ਚੰਗੀਆਂ ਚੀਜ਼ਾਂ ਮਿਲਦੀਆਂ ਤਾਂ ਹਨ, ਪਰ ਸਿਰਫ ਅਜਿਹੀਆਂ ਚੀਜ਼ਾਂ ਹੀ ਮਿਲਦੀਆਂ ਹਨ, ਜਿਨ੍ਹਾਂ ਨੂੰ ਕੋਸ਼ਿਸ਼ ਕਰਨ ਵਾਲੇ ਛੱਡ ਦਿੰਦੇ ਹਨ।

—ਅਬਰਾਹਮ ਲਿੰਕਨ

* ਭੈੜੇ ਵਿਅਕਤੀਆਂ ਨੇ ਇਸ ਸੰਸਾਰ ਨੂੰ ਨਰਕ ਅਤੇ ਚੰਗੇ ਵਿਅਕਤੀਆਂ ਨੇ ਇਸ ਸੰਸਾਰ ਨੂੰ ਸਵਰਗ ਬਨਾਉਣਾ ਹੁੰਦਾ ਹੈ।

* ਸੁਪਨੇ ਪਿਆਰੇ ਵੀ ਤੇ ਡਰਾਉਣੇ ਵੀ ਹੋ ਸਕਦੇ ਹਨ। ਇਹ ਤੁਹਾਡੇ ਅਚੇਤ ਮਨ ਵਿਚ ਦੱਬੀਆਂ ਇੱਛਾਵਾਂ ਦਾ ਪ੍ਰਤੀਬਿੰਬ ਹੁੰਦੇ ਹਨ। ਇਨ੍ਹਾਂ ਦੇ ਅਰਥ ਕਰਨੇ ਅਸੰਭਵ ਹਨ, ਸੋ ਇਨ੍ਹਾਂ ਨੂੰ ਭੁੱਲ ਜਾਣਾ ਚਾਹੀਦਾ ਹੈ।

* ਸਫਲਤਾ ਪ੍ਰਾਪਤ ਕਰਨ ਦਾ ਕੋਈ ਇਕ ਪੈਮਾਨਾ ਨਹੀਂ ਹੁੰਦਾ। ਸਫਲਤਾ ਪ੍ਰਾਪਤ ਕਰਨ ਲਈ ਹਰੇਕ ਦੇ ਆਪਣੇ ਢੰਗ-ਤਰੀਕੇ ਅਤੇ ਰਾਹ-ਰਸਤੇ ਹੁੰਦੇ ਹਨ ਪ੍ਰੰਤੂ ਮਿਹਨਤ, ਲਗਨ, ਬੁੱਧੀ ਅਤੇ ਯੋਗ ਧਿਆਨ ਸਭ ਲਈ ਜ਼ਰੂਰੀ ਹੈ।

* ਸਿਆਸਤਦਾਨ ਮੁਰਦਿਆਂ ਨੂੰ ਕਦੇ ਧਰਤੀ ਵਿੱਚ ਨਹੀਂ ਗੱਡਦੇ, ਲੋੜ ਪੈਣ 'ਤੇ ਇਨ੍ਹਾਂ ਦੇ ਮੂੰਹਾਂ ਵਿੱਚ ਸ਼ਬਦ ਪਾ ਕੇ ਆਪਣੇ ਹੱਕ ਵਿੱਚ ਨਾਅਰੇ ਲਵਾਉਂਦੇ ਹਨ।

* ਦੁਖ ਦਰਦ ਹੰਢਾਏ ਬਿਨਾਂ ਕੋਈ ਵੀ ਵੱਡੀ ਪ੍ਰਾਪਤੀ ਸੰਭਵ ਨਹੀਂ।

* ਫਲ, ਫੁੱਲ, ਛਾਂ, ਲੱਕੜੀ ਦੇਣਾ ਦਰਖਤ ਦਾ ਫਰਜ਼ ਭਾਵਨਾ ਵਾਲਾ ਕਰਮ ਹੈ।

* ਮਨ ਦੀ ਪਵਿੱਤਰਤਾ ਤੋਂ ਬਿਨਾਂ ਅਧਿਆਤਮਕ ਜੀਵਨ ਵਿੱਚ ਉਨਤੀ ਕਰਨਾ ਅਤੇ ਈਸ਼ਵਰ ਨੂੰ ਪਾਉਣਾ ਬਿਲਕੁਲ ਅਸੰਭਵ ਹੈ।

* ਜਿਹੜਾ ਵਿਅਕਤੀ ਕਹਿੰਦਾ ਕੁਝ ਹੈ, ਕਰਦਾ ਕੁਝ ਹੋਰ ਹੈ, ਸੋਚਦਾ ਕੁਝ ਹੈ, ਬੋਲਦਾ ਕੁਝ ਹੋਰ ਹੈ, ਉਸਦਾ ਵਿਅਕਤੀਤਤਵ ਬਿਖਰ ਗਿਆ ਸਮਝੋ।

—ਡਾ. ਅਮਰ ਕੋਮਲ

ਚੰਗੀ ਸ਼ੁਰੂਆਤ ਦਾ ਅੰਤ ਵੀ ਚੰਗਾ ਹੁੰਦਾ ਹੈ।

—ਇਕ ਅੰਗਰੇਜ਼ੀ ਕਹਾਵਤ

* ਬੇਈਮਾਨੀ ਦੀ ਜਿੱਤ ਨਾਲੋਂ ਹਾਰ ਜਾਣਾ ਕਿਤੇ ਬੇਹਤਰ ਹੈ।

* ਦੂਸਰਿਆਂ ਦੀ ਗੱਲ ਸੁਣੋ ਲੇਕਿਨ ਹਰ ਗੱਲ ਸਚਾਈ ਦੇ ਤਰਾਜ਼ੂ ਤੇ ਪਰਖੋ ਅਤੇ ਉਨ੍ਹਾਂ ਵਿੱਚੋਂ ਸਿਰਫ਼ ਅੱਛਾਈ ਨੂੰ ਹੀ ਅਪਣਾਓ। ਆਪਣੀ ਅੰਤਰ ਆਤਮਾ ਦੀ ਆਵਾਜ਼ ਨੂੰ ਸੋਨੇ ਚਾਂਦੀ ਦੇ ਸਿੱਕਿਆਂ ਵਿੱਚ ਨਾ ਤੋਲੋ।

—ਅਬਰਾਹਮ ਲਿੰਕਨ

ਮੈਂ ਵਿਹਾਰਕ ਕਾਬਲੀਅਤ ਨੂੰ ਕਿਸੇ ਵੀ ਦੂਸਰੀ ਕਾਬਲੀਅਤ ਦੀ ਤੁਲਨਾ ਵਿੱਚ ਜ਼ਿਆਦਾ ਪੈਸੇ ਦੇਵਾਂਗਾ।

—ਜਾਨ. ਡੀ. ਰਾਕਫੈਲਰ

* ਨਿਮਰਤਾ ਸਭ ਦੇ ਨਾਲ ਰੱਖੋ, ਪਰ ਨਜ਼ਦੀਕੀ ਬਹੁਤ ਘੱਟ ਦੇ ਨਾਲ, ਅਤੇ ਉਨ੍ਹਾਂ ਨੂੰ ਵੀ ਭਰੋਸਾ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਪਰਖ ਲਵੋ।

* ਸੱਚੀ ਦੋਸਤੀ ਹੌਲੀ ਵਧਣ ਵਾਲੇ ਪੌਦੇ ਦੀ ਤਰ੍ਹਾਂ ਹੈ, ਅਤੇ ਉਸਨੂੰ ਇਹ ਦੋਸਤੀ

ਦਾ ਦਰਜਾ ਪਾਉਣ ਤੋਂ ਪਹਿਲਾਂ ਮੁਸ਼ਕਿਲਾਂ ਸਹਿਣ ਦੇ ਬਾਵਜੂਦ ਖੜ੍ਹਾ ਰਹਿਣਾ ਪਵੇਗਾ।

—ਜਾਰਜ ਵਾਸ਼ਿਗਟਨ

ਜ਼ਿੰਦਗੀ ਦੀ ਸਭ ਤੋਂ ਖ਼ੂਬਸੂਰਤ ਨੇਹਮਤ ਇਹ ਹੈ ਕਿ ਜਦੋਂ ਵੀ ਕਿਸੇ ਦਾ ਭਲਾ ਕੀਤਾ ਜਾਵੇ ਤਾਂ ਆਪਣਾ ਭਲਾ ਕੁਦਰਤੀ ਰੂਪ 'ਚ ਆਪਣੇ ਆਪ ਹੋ ਜਾਂਦਾ ਹੈ।

—ਰਾਲਫ ਵਾਲਡੋ ਈਮਰਸਨ

ਹੰਕਾਰ ਦਾ ਭਾਵ ਅਜਿਹਾ ਬਾਮ ਹੈ ਜੋ ਮੂਰਖਤਾ ਦੇ ਦਰਦ ਨੂੰ ਘੱਟ ਕਰ ਦਿੰਦਾ ਹੈ।

—ਨਯੂਟ ਰਾਕਨੇ

ਈਰਖਾ ਉਸ ਬਘਿਆੜ ਦੀ ਤਰ੍ਹਾਂ ਹੈ, ਜੋ ਨਾ ਕੇਵਲ ਆਪਣੇ ਸ਼ਿਕਾਰ ਨੂੰ, ਬਲਕਿ ਉਸ ਹਿਰਦੇ ਨੂੰ ਵੀ ਚੀਰ ਸੁਟਦੀ ਹੈ, ਜਿਸ ਵਿੱਚ ਇਹ ਵਸਦੀ ਹੈ।

—ਮਾਈਕੇਲ ਬੀਅਰ

ਜਿਸਨੇ ਉਡਣਾ ਸਿੱਖਣਾ ਹੋਵੇ, ਉਸਨੂੰ ਪਹਿਲਾਂ ਖੜ੍ਹਾ ਹੋਣਾ, ਚੱਲਣਾ, ਅਤੇ ਦੌੜਨਾ ਆਉਣਾ ਚਾਹੀਦਾ ਹੈ।

—ਫਰੇਡਰਿਕ ਨਿਤਜ਼ੇ

ਜ਼ਿੰਮੇਵਾਰੀਆਂ ਉਸ ਵਿਅਕਤੀ ਦੀ ਤਰਫ ਖਿਚੀਆਂ ਚਲੀਆਂ ਆਉਂਦੀਆਂ ਹਨ, ਜੋ ਉਨ੍ਹਾਂ ਨੂੰ ਮੋਢੇ ਉਤੇ ਚੁਕ ਸਕਦਾ ਹੈ।

—ਐਲਬਰਟ ਹੱਬਰਡ

ਮਹਾਤਮਾ ਦੀ ਕੀਮਤ ਜ਼ਿੰਮੇਵਾਰੀ ਹੈ।

—ਵਿੰਸਟਨ ਚਰਚਿਲ

ਬੁਰਾਈ ਦੇ ਜੜ ਜਮਾਉਣ ਦੇ ਲਈ ਇਨਾ ਕਾਫੀ ਹੈ ਕਿ ਚੰਗੇ ਲੋਕ ਕੁਝ ਨਾ ਕਰਨ, ਅਤੇ ਬੁਰਾਈ ਜੜ ਫੜ ਲਵੇਗੀ।

—ਏਡਮੰਡ ਬਰਕ

* ਔਰਤ ਘਰ ਦਾ ਸ਼ਿੰਗਾਰ ਹੈ। ਉਸਨੂੰ ਮਰਦ ਦੇ ਬਰਾਬਰ ਦੇ ਹੱਕ ਪ੍ਰਾਪਤ ਹੋਣੇ ਚਾਹੀਦੇ ਹਨ।

* ਕੰਜਕਾਂ ਪੂਜਣ ਦੀ ਥਾਂ ਉਨ੍ਹਾਂ ਨੂੰ ਸਮਾਜ ਵਿੱਚ ਬਰਾਬਰੀ ਦਾ ਰੁਤਬਾ ਦੇਣ ਵਾਲਾ ਕ੍ਰਿਆਤਮਕ ਅਮਲ ਕਰੋ।

* ਪਾਖੰਡੀ, ਨਸ਼ੇੜੀ, ਹੰਕਾਰੀ, ਲਾਲਚੀ ਕਦੇ ਵੀ ਧਾਰਮਿਕ-ਗੁਰੂ ਨਹੀਂ ਹੋ ਸਕਦੇ ਭਾਵੇਂ ਉਹ ਉਹੋ ਜਿਹੇ ਵਸਤਰ ਅਤੇ ਧਾਰਮਿਕ ਚਿੰਨ੍ਹ ਪਹਿਨ ਕੇ ਧਰਮ ਸਥਾਨਾਂ ਵਿੱਚ ਰਹਿੰਦੇ ਹੋਣ।

* ਭੀੜ ਬਣ ਕੇ ਸਿਆਸਤਦਾਨਾਂ ਦੇ ਇਸ਼ਾਰੇ ਤੇ ਨੱਚਣ ਵਾਲੇ ਲੋਕ ਕਦੇ ਵੀ ਸਿਆਣੇ ਨਹੀਂ ਹੁੰਦੇ। ਉਨ੍ਹਾਂ ਦੇ ਦਿਲ ਦਿਮਾਗ ਗਿਰਵੀ ਰੱਖੇ ਹੁੰਦੇ ਹਨ।

* ਕਲਾਕਾਰ ਜਾਂ ਸਾਹਿਤਕਾਰ ਦੀ ਸਿਰਜਣਾ ਉਸਦੀ ਆਪਣੀ ਮੌਲਿਕ-ਕਲਪਨਾ 'ਚੋਂ ਉਪਜੀ ਹੁੰਦੀ ਹੈ, ਜੋ ਸਾਡੇ ਮਨ ਵਿੱਚ ਪ੍ਰੇਰਣਾ, ਉਤਸ਼ਾਹ ਅਤੇ ਸਿਰਜਣਾਤਮਿਕਤਾ ਜਗਾਉਣ ਦੇ ਸਮਰੱਥ ਹੁੰਦੀ ਹੈ।

—ਡਾ. ਅਮਰ ਕੋਮਲ

ਮਾਂ-ਬਾਪ ਇਕ ਹਫਤੇ ਵਿੱਚ ਬੱਚਿਆਂ ਦੇ ਨਾਲ ਕੰਮ ਦੀ ਗੱਲਬਾਤ ਉਤੇ ਤਕਰੀਬਨ 15 ਮਿੰਟ ਦਾ ਹੀ ਵਕਤ ਦਿੰਦੇ ਹਨ, ਬਾਕੀ ਸਮਾਂ ਉਨ੍ਹਾਂ ਨੂੰ ਆਪਣੇ ਸਾਥੀਆਂ ਅਤੇ ਟੀ. ਵੀ. ਤੋਂ ਜੋ ਨੈਤਿਕ ਮੁੱਲ ਮਿਲਦੇ ਹਨ, ਉਨ੍ਹਾਂ ਨੂੰ ਮਨਚਾਹੇ ਢੰਗ ਨਾਲ ਇਕੱਠੇ ਕਰਨ ਦੇ ਲਈ ਛੱਡ ਦਿੱਤਾ ਜਾਂਦਾ ਹੈ।

—ਜਨਰਲ ਆਫ ਦੀ ਅਮਰੀਕੀ ਫੈਮਿਲੀ ਐਸੋਸੀਏਸ਼ਨ

ਜੇਕਰ ਤੁਸੀਂ ਆਪਣੇ ਮਾਣ-ਸਨਮਾਨ ਨੂੰ ਮਹੱਤਵ ਦਿੰਦੇ ਹੋ, ਤਾਂ ਗੁਣਵਾਨ ਲੋਕਾਂ ਦੀ ਸੋਹਬਤ ਵਿੱਚ ਰਹੋ। ਖਰਾਬ ਸੰਗਤ ਵਿੱਚ ਰਹਿਣ ਨਾਲੋਂ ਤਾਂ ਚੰਗਾ ਹੈ ਕਿ ਤੁਸੀਂ ਇਕੱਲੇ ਹੀ ਰਹੋ।

—ਜਾਰਜ ਵਾਸ਼ਿੰਗਟਨ

ਕੋਈ ਵੀ ਤੁਹਾਡੀ ਇਜਾਜ਼ਤ ਦੇ ਬਗੈਰ ਤੁਹਾਨੂੰ ਹੀਣ (ਤੁੱਛ) ਮਹਿਸੂਸ ਨੇਹੀਂ ਕਰਵਾ ਸਕਦਾ।

—ਏਲੀਨੋਰ ਰੂਜ਼ਵੇਲਟ

ਧੀਰਜ ਨਾਲ ਆਤਮਵਿਸ਼ਵਾਸ, ਦ੍ਰਿੜ੍ਹਤਾ ਅਤੇ ਸਮਝਦਾਰੀ ਭਰਿਆ ਨਜ਼ਰੀਆ ਪੈਦਾ ਹੁੰਦਾ ਹੈ, ਜਿਸ ਨਾਲ ਆਖਿਰਕਾਰ ਕਾਮਯਾਬੀ ਹਾਸਲ ਹੁੰਦੀ ਹੈ।

—ਬਿਰਆਨ ਏਡਮਸ

* ਮਿੱਠੀਆਂ ਗੋਲੀਆਂ ਅੰਦਰ ਜ਼ਹਿਰ ਛੁਪਾਕੇ ਜ਼ਹਿਰ ਮਿੱਠੀਆਂ ਗੋਲੀਆਂ ਨਹੀਂ ਬਣਦੀ। ਜ਼ਹਿਰ ਦੀ ਤਾਸੀਰ ਜ਼ਹਿਰੀਲੀ ਅਤੇ ਨੁਕਸਾਨਦੇਹ ਹੀ ਰਹੇਗੀ।

* ਮੁਸਕਰਾਓ-ਅਤੀਤ ਦੇ ਦੁਖਾਂ ਦਰਦਾਂ ਤੋਂ ਪੈਦਾ ਹੋਈਆਂ ਤਲਖੀਆਂ ਨੂੰ ਭੁਲਾ ਕੇ ਮੁਸਕਰਾਓ।

* ਕਿਸੇ ਗਲਤ ਫਹਿਮੀ ਦੇ ਹਨੇਰੇ ਵਿੱਚ ਸੱਚੇ ਮਿੱਤਰ ਕਿਤੇ ਗੁਆਚ ਨਾ ਜਾਣ ਕਿਉਂਕਿ ਸੱਚੇ ਮਿੱਤਰ-ਬਨਾਉਣ ਲਈ ਜ਼ਿੰਦਗੀ ਦਾ ਬੇਹਤਰੀਨ ਵਕਤ ਲਗਦਾ ਹੈ।

* ਜਿਹੜੇ ਵਿਅਕਤੀ ਬੜਬੋਲੇ, ਤਲਖ਼ ਤਬੀਅਤ ਦੇ ਮਾਲਕ ਹਨ ਉਹ ਸਿੰਬਲ ਰੁੱਖਾਂ ਵਰਗੇ ਹੁੰਦੇ ਹਨ ਜਿਨ੍ਹਾਂ ਦੇ ਫੁੱਲ, ਫਲ, ਪੱਤੇ ਕਿਸੇ ਕੰਮ ਦੇ ਨਹੀਂ ਹੁੰਦੇ।

* ਇਸ ਤੋਂ ਵਧੀਆ ਹੋਰ ਕੋਈ ਪੁੰਨ ਨਹੀਂ ਕਿ ਕਿਸੇ ਦੁਖਾਂ ਦੇ ਭੰਵਰ ਵ੍ਵਿਚ ਫਸੇ ਵਿਅਕਤੀ ਦਾ ਤੁਸੀਂ ਦੁਖ ਵੰਡਾਓ, ਉਸਨੂੰ ਹੌਸਲਾ ਦੇ ਕੇ ਹਨੇਰੇ 'ਚੋਂ ਨਿਕਲਣ ਦਾ ਮਾਰਗ ਦੱਸੋ।

* ਕੋਮਲ ਭਾਵੀ ਲੋਕ ਜ਼ਿੰਦਗੀ ਜਿਊਣ ਦੀ ਕਲਾ ਸਿੱਖਣ ਲਈ ਤਾਂਘਦੇ ਹਨ। ਕ੍ਰੋਧੀ, ਲਾਲਚੀ ਲੋਕ ਗੰਭੀਰ ਬਣ ਕੇ ਆਪਣੇ ਅੰਦਰ ਪ੍ਰੇਸ਼ਾਨੀਆਂ ਦੀ ਜ਼ਹਿਰ ਘੋਲਦੇ ਰਹਿੰਦੇ ਹਨ।

* ਅਸੀਂ ਉਹਨਾਂ ਲੋਕਾਂ ਦੀ ਨਿਖੇਧੀ ਕਰਦੇ ਰਹਿੰਦੇ ਹਾਂ ਜਿਨ੍ਹਾਂ ਨੂੰ ਅਸੀਂ ਨੇੜੇ ਹੋ ਕੇ ਤੱਕਣ ਦਾ ਕਦੇ ਯਤਨ ਵੀ ਨਹੀਂ ਕੀਤਾ। ਇਹ ਇਸ ਲਈ ਹੁੰਦਾ ਹੈ ਕਿ ਅਸੀਂ ਕੰਨਾਂ ਦੇ ਕੱਚੇ ਯਾਨੀ ਲਾਈਲੱਗ ਹੁੰਦੇ ਹਾਂ।

—ਡਾ. ਅਮਰ ਕੋਮਲ

ਇਕ ਬੇਵਕੂਫ ਬਿਨ ਸੋਚੇ ਸਮਝੇ ਬੋਲਦਾ ਹੈ, ਇਕ ਬੁੱਧੀਮਾਨ ਸੋਚ ਸਮਝ ਕੇ ਕਹਿੰਦਾ ਹੈ।

—ਕਹਾਵਤ

ਅੱਜ ਦੇ ਦੌਰ ਦੀ ਸਭ ਤੋਂ ਵੱਡੀ ਬੀਮਾਰੀ ਕੋਹੜ ਜਾਂ ਤਪਦਿਕ ਨਹੀਂ ਹੈ, ਬਲਕਿ ਖੁਦ ਨੂੰ ਗੈਰਜ਼ਰੂਰੀ ਮਹਿਸੂਸ ਕਰਨ ਦਾ ਭਾਵ ਹੈ।

—ਮਦਰ ਟੈਰੇਸਾ

ਸਕੂਲਾਂ ਵਿਚ ਇਕ ਪੁਰਾਣੀ ਕਹਾਵਤ ਹੈ ਕਿ ਚਾਪਲੂਸੀ ਮੂਰਖਾਂ ਦੀ ਖੁਰਾਕ ਹੁੰਦੀ ਹੈ, ਫੇਰ ਵੀ ਕਦੇ-ਕਦੇ ਤੁਸੀਂ ਬੁੱਧੀਮਾਨ ਲੋਕ ਇਸਨੂੰ ਥੋੜ੍ਹੀ-ਜਿਹੀ ਖਾਣ ਦੇ ਲਈ ਭੁੱਖੇ ਹੋ ਜਾਂਦੇ ਹੋ।

—ਜੋਨਾਥਨ ਸਵਿਫਟ

ਬਹੁਤ ਪਹਿਲਾਂ ਮੈਂ ਸਿੱਖ ਲਿਆ ਸੀ ਕਿ ਸੂਰ ਨਾਲ ਕੁਸ਼ਤੀ ਕਦੇ ਨਾ ਲੜੋ। ਤੁਸੀਂ ਤਾਂ ਮੈਲੇ ਹੋ ਜਾਵੋਗੇ ਨਾਲ ਹੀ ਇਹ ਸੂਰ ਨੂੰ ਚੰਗਾ ਲਗਦਾ ਹੈ।

—ਸਾਯਰਸ ਚਿੰਗ

ਖੁਦ ਨੂੰ ਇਕ ਈਮਾਨਦਾਰ ਇਨਸਾਨ ਬਣਾਓ ਤਾਂ ਤੁਸੀਂ ਨਿਸਚਿੰਤ ਹੋ ਸਕਦੇ ਹੋ ਕਿ ਦੁਨੀਆਂ ਵਿਚ ਧੂਰਤ ਆਦਮੀ ਘੱਟ ਹੋ ਗਿਆ।

—ਥਾਮਸ ਕਾਰਲਾਇਲ

ਕਠੋਰਤਾ ਇਕ ਕਮਜ਼ੋਰ ਆਦਮੀ ਦੀ ਝੂਠੀ ਤਾਕਤ ਹੈ।

—ਏਰਿਕ ਹਾਫਰ

ਅਸੀਂ ਜਿਨ੍ਹਾਂ ਕੰਮਾਂ ਨੂੰ ਲਗਾਤਾਰ ਕਰਦੇ ਹਾਂ, ਸਾਡੀ ਸ਼ਖਸੀਅਤ ਉਨ੍ਹਾਂ ਹੀ ਦੇ ਮੁਤਾਬਿਕ ਢਲ ਜਾਂਦੀ ਹੈ। ਸ੍ਰੇਸ਼ਠਤਾ ਕਿਸੇ ਇਕ ਕੰਮ ਨਾਲ ਨਹੀਂ, ਬਲਕਿ ਇਕ ਸਮੁੱਚੀ ਆਦਤ ਦੇ ਨਤੀਜੇ ਦੇ ਤੌਰ ਤੇ ਹਾਸਲ ਹੁੰਦੀ ਹੈ।

—ਅਰਸਤੂ

ਇੱਕ ਟਨ ਸਿਧਾਂਤ ਦੀ ਤੁਲਨਾ ਵਿਚ ਇਕ ਔਂਸ ਕੰਮ ਦੀ ਜ਼ਿਆਦਾ ਕੀਮਤ ਹੁੰਦੀ ਹੈ।

—ਫ੍ਰੇਡਰਿਕ ਏਂਗਲਸ

ਜੀਵਨ ਦੇ ਰਸਤਿਆਂ ਉੱਤੇ ਚਲਦੇ ਹੋਏ ਆਪਣੀਆਂ ਅੱਖਾਂ ਆਪਣੇ ਲਕਸ਼ ਉਤੇ ਜਮਾਈ ਰੱਖੋ। ਅੰਬ ਉੱਤੇ ਧਿਆਨ ਦਿਓ, ਗੁਠਲੀ 'ਤੇ ਨਹੀਂ।

—ਅਗਿਆਤ

ਜ਼ਿੰਦਗੀ ਵਿਚ ਲੰਮੇ ਕਦਮ ਵਧਾਉਣਾ ਬੇਸ਼ੱਕ ਮੁਸ਼ਕਿਲ ਹੋਵੇ, ਪਰ ਇੰਚ-ਇੰਚ ਵਧਣਾ ਆਸਾਨ ਹੈ।

—ਜੀਨ ਗਾਰਡੋਨ

ਆਪਣੇ ਉਪਰ ਇਸ ਡਰ ਨੂੰ ਕਦੇ ਹਾਵੀ ਨਾ ਹੋਣ ਦਿਓ ਕਿ ਕਿਸੇ ਕੰਮ ਨੂੰ ਕਰਨ ਵਿੱਚ ਕਿੰਨਾ ਸਮਾਂ ਲੱਗੇਗਾ। ਉਹ ਸਮਾਂ ਕਿਸੇ ਨਾ ਕਿਸੇ ਤਰ੍ਹਾਂ ਬੀਤ ਹੀ ਜਾਵੇਗਾ, ਲੇਕਿਨ

ਸਾਨੂੰ ਉਸ ਬੀਤਣ ਵਾਲੇ ਸਮੇਂ ਦਾ ਬੇਹਤਰ ਤੋਂ ਬੇਹਤਰ ਉਪਯੋਗ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

—ਅਰਲ ਨਾਈਟਿੰਗਲ

ਰੁਕਾਵਟਾਂ ਅਜਿਹੀਆਂ ਡਰਾਉਣੀਆਂ ਚੀਜ਼ਾਂ ਹਨ, ਜੋ ਲਕਸ਼ ਤੋਂ ਅੱਖਾਂ ਹਟਣ ਤੇ ਤੁਹਾਨੂੰ ਦਿਖਦੀਆਂ ਹਨ।

—ਹੇਨਰੀ ਫੋਰਡ

ਛੋਟੀਆਂ ਯੋਜਨਾਵਾਂ ਨਾ ਬਣਾਓ, ਉਨ੍ਹਾਂ ਵਿੱਚ ਇਨਸਾਨ ਦੇ ਦਿਲਾਂ ਵਿੱਚ ਜੋਸ਼ ਭਰਨ ਵਾਲਾ ਜਾਦੂ ਨਹੀਂ ਹੁੰਦਾ। ਵੱਡੀਆਂ ਯੋਜਨਾਵਾਂ ਬਣਾਓ, ਪੂਰੀ ਉਮੀਦ ਦੇ ਨਾਲ ਉਚਾਈ ਵਲ ਵਧੋ ਅਤੇ ਕੰਮ ਕਰੋ।

—ਡੇਨਿਅਲ ਐਚ. ਬਰਨਹਮ

ਸਕ੍ਰਿਯਤਾ ਨੂੰ ਪ੍ਰਾਪਤੀ ਮੰਨਣ ਦੀ ਭੁੱਲ ਨਾ ਕਰੋ। ਕਠਘੋੜਾ ਆਪਣੀ ਜਗ੍ਹਾ ਤੇ ਲਗਾਤਾਰ ਚਲਦਾ ਦਿਖਦਾ ਹੈ, ਲੇਕਿਨ ਅੱਗੇ ਜ਼ਰਾ ਵੀ ਨਹੀਂ ਵਧਦਾ।

—ਅਲਫਰੇਡ ਏ. ਮੌਂਟਾਪਰਟ

ਕਿਸੇ ਅੱਛੀ ਯੋਜਨਾ ਉਤੇ ਫੌਰਨ ਅਮਲ ਕਰਨਾ, ਕਿਸੇ ਹੋਰ ਲਿਹਾਜ਼ ਨਾਲ ਦਰੁਸਤ ਯੋਜਨਾ ਉੱਤੇ ਅਗਲੇ ਹਫਤੇ ਅਮਲ ਕਰਨ ਨਾਲੋਂ ਬੇਹਤਰ ਹੈ।

—ਜਨਰਲ ਜਾਰਜ ਐਸ. ਪੈਟਨ
(ਜੂਨੀਅਰ)

ਹੁਣ ਸਾਡੇ ਉਤੇ ਬੀਤੀਆਂ ਗੱਲਾਂ ਦੇ ਲਈ ਕਿਸੇ ਉਤੇ ਇਲਜ਼ਾਮ ਲਗਾਉਣ ਦੀ ਨਹੀਂ, ਬਲਕਿ ਭਵਿਖ ਦੇ ਲਈ ਕੰਮ ਕਰਨ ਦਾ ਢੰਗ ਤੈਅ ਕਰਨ ਦੀ ਜ਼ਿੰਮੇਵਾਰੀ ਹੈ।

—ਜਾਨ ਐਫ. ਕੈਨੇਡੀ

ਅੱਜ ਤਕ ਕੋਈ ਇਨਸਾਨ ਇਸ ਲਾਈ ਸਨਮਾਨਿਤ ਨਹੀਂ ਹੋਇਆ ਕਿ ਉਸਨੇ ਦੁਨੀਆਂ ਤੋਂ ਕੀ ਲਿਆ, ਲੇਕਿਨ ਇਸ ਲਈ ਜ਼ਰੂਰ ਹੋਇਆ ਕਿ ਉਸਨੇ ਦੁਨੀਆਂ ਨੂੰ ਕੀ ਦਿੱਤਾ।

—ਕਾਲਵਿਨ ਕੂਲਿਜ

ਦੁਨੀਆਂ ਦੀਆਂ ਸਭ ਤੋਂ ਅੱਛੀਆਂ ਅਤੇ ਸਭ ਤੋਂ ਸੁੰਦਰ ਚੀਜ਼ਾਂ ਨੂੰ ਨਾ ਤਾਂ ਦੇਖਿਆ ਅਤੇ ਨਾ ਹੀ ਛੂਹਿਆ ਜਾ ਸਕਦਾ ਹੈ। ਉਨ੍ਹਾਂ ਨੂੰ ਦਿਲੋਂ ਮਹਿਸੂਸ ਕੀਤਾ ਜਾਣਾ ਚਾਹੀਦਾ ਹੈ।

—ਹੇਲਨ ਕੀਲਰ

ਪੜ੍ਹੋ ਇਸ ਤਰ੍ਹਾਂ ਕਿ ਤੁਸੀਂ ਹਮੇਸ਼ਾ ਜੀਣਾ ਹੈ। ਜੀਓ ਇਸ ਤਰ੍ਹਾਂ ਕਿ ਜਿਵੇਂ ਤੁਸੀਂ ਕੱਲ੍ਹ ਹੀ ਦੁਨੀਆਂ ਤੋਂ ਚਲੇ ਜਾਣਾ ਹੈ।

—ਮਹਾਤਮਾ ਗਾਂਧੀ

ਕਿਸੇ ਵਿਅਕਤੀ ਨੂੰ ਨੈਤਿਕ ਸਿੱਖਿਆ ਦਿੱਤੇ ਬਿਨਾਂ ਵਿਚਾਰਕ ਸਿੱਖਿਆ ਦੇਣਾ ਸਮਾਜ ਦੇ ਲਈ ਸੰਕਟ ਨੂੰ ਸੱਦਾ ਦੇਣਾ ਹੈ।

—ਥਿਓਡੋਰ ਰੂਜ਼ਵੇਲਟ

ਦੁੱਖ ਝੱਲਣ ਵਾਲਿਆਂ ਦੇ ਲਈ ਇੱਕ ਨਸੀਹਤ:

ਮੈਂ ਈਸ਼ਵਰ ਤੋਂ ਸ਼ਕਤੀ ਮੰਗੀ ਸੀ, ਤਾਂਕਿ ਮੈਂ ਕੁਝ ਕੰਮ ਕਰ ਸਕਾਂ।
ਉਸਨੇ ਮੈਨੂੰ ਕਮਜ਼ੋਰ ਬਣਾਇਆ, ਤਾਂਕਿ ਮੈਂ ਦੂਸਰਿਆਂ ਦੀ ਸੇਵਾ ਅਦਬ ਨਾਲ ਕਰਾਂ।
ਮੈਂ ਸਿਹਤ ਮੰਗੀ ਸੀ, ਤਾਂਕਿ ਮੈਂ ਵੱਡੇ ਕੰਮ ਕਰ ਸਕਾਂ।
ਮੈਨੂੰ ਦੁਰਬਲਤਾ ਮਿਲੀ, ਤਾਂਕਿ ਮੈਂ ਅੱਛੇ ਕੰਮ ਕਰ ਸਕਾਂ।
ਮੈਂ ਧਨ ਦੌਲਤ ਮੰਗੀ ਸੀ, ਤਾਂਕਿ ਮੈਂ ਖੁਸ਼ ਰਹਿ ਸਕਾਂ।
ਮੈਨੂੰ ਗਰੀਬੀ ਮਿਲੀ, ਤਾਂਕਿ ਮੈਂ ਬੁੱਧੀਮਾਨ ਬਣ ਸਕਾਂ।
ਮੈਂ ਰੁਤਬਾ ਮੰਗਿਆ ਸੀ, ਤਾਂਕਿ ਲੋਕ ਮੈਨੂੰ ਸਰਾਹੁਣ।
ਮੈਨੂੰ ਅਸਹਾਇ ਬਣਾਇਆ, ਤਾਂਕਿ ਮੈਂ ਈਸ਼ਵਰ ਦੀ ਜ਼ਰੂਰਤ ਮਹਿਸੂਸ ਕਰਾਂ।
ਮੈਂ ਸਭ ਚੀਜ਼ਾਂ ਮੰਗੀਆਂ ਸਨ, ਤਾਂਕਿ ਮੇਰਾ ਜੀਵਨ ਖੁਸ਼ਹਾਲ ਹੋਵੇ।
ਮੈਨੂੰ ਸਿਰਫ ਜੀਵਨ ਮਿਲਿਆ, ਤਾਂ ਕਿ ਮੈਂ ਹਰ ਚੀਜ਼ ਤੋਂ ਖੁਸ਼ੀ ਪਾ ਸਕਾਂ।

## ਮੇਰਾ ਅੱਜ ਦਾ ਸੰਕਲਪ

1. ਅੱਜ ਮੈਂ ਪ੍ਰਸੰਨ ਰਹਾਂਗਾ। ਇਬਰਾਹਮ ਲਿੰਕਨ ਨੇ ਠੀਕ ਹੀ ਕਿਹਾ ਹੈ, ਜ਼ਿਆਦਾਤਰ ਲੋਕ ਆਪਣੀ ਮਨੋਦਸ਼ਾ ਦੇ ਅਨੁਸਾਰ ਹੀ ਪ੍ਰਸੰਨ ਰਹਿੰਦੇ ਹਨ। ਸੁਖ ਆਪਣੇ ਵਿੱਚ ਹੀ ਰਹਿੰਦਾ ਹੈ, ਕਿਤੇ ਬਾਹਰ ਨਹੀਂ।

2. ਅੱਜ ਮੈਂ ਵਰਤਮਾਨ ਦੇ ਅਨੁਸਾਰ ਢਲਣ ਦਾ ਯਤਨ ਕਰਾਂਗਾ। ਦੂਸਰਿਆਂ ਨੂੰ ਆਪਣੀ ਇੱਛਾ ਅਨੁਸਾਰ ਢਾਲਣ ਦਾ ਯਤਨ ਕਰਾਂਗਾ। ਆਪਣੇ ਪ੍ਰਿਯਜਨਾਂ, ਆਪਣੇ ਕਾਰੋਬਾਰ ਅਤੇ ਆਪਣੀ ਕਿਸਮਤ ਨੂੰ ਉਸੇ ਤਰ੍ਹਾਂ ਸਵੀਕਾਰਕਰ ਕੇ ਖੁਦ ਨੂੰ ਉਨ੍ਹਾਂ ਦੇ ਅਨੁਸਾਰ ਢਾਲਾਂਗਾ।

3. ਅੱਜ ਮੈਂ ਆਪਣੇ ਸਰੀਰ ਨੂੰ ਹਿਫਾਜ਼ਤ ਨਾਲ ਰੱਖਾਂਗਾ। ਮੈਂ ਕਸਰਤ ਕਰਾਂਗਾ, ਸਰੀਰ ਦੀ ਦੇਖਭਾਲ ਕਰਾਂਗਾ, ਇਸਦਾ ਪੋਸ਼ਣ ਕਰਾਂਗਾ, ਇਸਦਾ ਨਿਰਾਦਰ ਨਹੀਂ ਕਰਾਂਗਾ, ਇਸਦਾ ਦੁਰਉਪਯੋਗ ਨਹੀਂ ਕਰਾਂਗਾ ਤਾਂ ਕਿ ਇਹ ਤੰਦਰੁਸਤ ਬਣਿਆ ਰਹਿ ਕੇ ਮੇਰੀ ਤਰੱਕੀ ਵਿੱਚ ਸਹਾਇਕ ਹੋ ਸਕੇ।

4. ਅੱਜ ਮੈਂ ਆਪਣੇ ਮਨ ਨੂੰ ਤਕੜਾ ਬਨਾਉਣ ਦੀ ਕੋਸ਼ਿਸ਼ ਕਰਾਂਗਾ, ਮੈਂ ਉਪਯੋਗੀ ਗੱਲਾਂ ਸਿੱਖਾਂਗਾ, ਮੈਂ ਆਪਣੇ ਵਿਚਾਰਾਂ ਨੂੰ ਭਟਕਣ ਨਹੀਂ ਦਿਆਂਗਾ, ਮੈਂ ਅਜਿਹੀ ਸਮੱਗਰੀ ਪੜ੍ਹਾਂਗਾ ਜਿਸ ਵਿਚ ਯਤਨ, ਚਿੰਤਨ ਅਤੇ ਇਕਾਗਰਤਾ ਦੀ ਜ਼ਰੂਰਤ ਹੋਵੇ।

5. ਮੈਂ ਆਪਣੇ ਮਨ ਨੂੰ ਤਿੰਨ ਦਿਸ਼ਾਵਾਂ ਵਿੱਚ ਨਿਯੋਜਿਤ ਕਰਾਂਗਾ, ਮੈਂ ਕਿਸੇ ਦਾ ਭਲਾ ਕਰਾਂਗਾ, ਵਿਲੀਅਮ ਜੇਮਜ਼ ਦੇ ਮਸ਼ਵਰੇ ਅਨੁਸਾਰ ਅਭਿਆਸ ਦੇ ਤੌਰ ਤੇ ਘੱਟੋ ਘੱਟ ਦੋ ਕੰਮ ਜ਼ਰੂਰ ਅਜਿਹੇ ਕਰਾਂਗਾ ਜਿਨ੍ਹਾਂ ਨੂੰ ਕਰਨ ਦਾ ਮਨ ਨਾ ਹੋਵੇ।

6. ਅੱਜ ਮੈਂ ਆਪਣਾ ਸੁਭਾਓ ਚੰਗਾ ਰੱਖਾਂਗਾ, ਸੁੰਦਰ ਦਿਸਣ ਦਾ ਯਤਨ ਕਰਾਂਗਾ ਅਤੇ ਚੰਗੇ ਲੱਗਣ ਵਾਲੇ ਕੱਪੜੇ ਪਹਿਨਾਂਗਾ। ਹੌਲੀ ਹੌਲੀ ਬੋਲਾਂਗਾ ਅਤੇ ਨਰਮ ਰਹਾਂਗਾ।

7. ਅੱਜ ਮੈਂ ਵਰਤਮਾਨ ਸਮੱਸਿਆਵਾਂ ਨੂੰ ਸੁਲਝਾਉਣ ਦਾ ਯਤਨ ਕਰਾਂਗਾ ਅਤੇ ਜੀਵਨ ਦੀਆਂ ਸਾਰੀਆਂ ਸਮੱਸਿਆਵਾਂ ਨੂੰ ਇਕਦਮ ਹੱਥ ਵਿਚ ਨਹੀਂ ਲਵਾਂਗਾ। ਜੇ ਮੈਂ ਜੀਵਨ ਭਰ ਕੋਈ ਕੰਮ ਕਰਨੇ ਹਨ ਤਾਂ ਚਾਹੇ ਉਹ ਮੈਨੂੰ ਮੂਰਛਿਤ ਕਰਨ ਵਾਲੇ ਹੀ ਕਿਉਂ ਨਾ ਹੋਣ, ਉਨ੍ਹਾਂ ਨੂੰ ਬਰਾਬਰ ਬਾਰਾਂ ਘੰਟੇ ਤੱਕ ਕਰਦਾ ਰਹਾਂਗਾ।

8. ਅੱਜ ਅੱਧਾ ਘੰਟਾ ਮੈਂ ਆਪਣਾ ਪ੍ਰੋਗਰਾਮ ਬਣਾਵਾਂਗਾ। ਹਰ ਘੰਟੇ ਵਿੱਚ ਜੋ ਕੁੱਝ ਮੈਂ ਕਰਨਾ ਚਾਹਾਂਗਾ, ਉਸਨੂੰ ਲਿਖ ਲਵਾਂਗਾ। ਚਾਹੇ ਮੈਂ ਉਸਦਾ ਪੂਰੀ ਤਰ੍ਹਾਂ ਪਾਲਣ ਨਾ ਵੀ ਕਰ ਸਕਾਂ। ਪਰ ਉਸਨੂੰ ਬਣਾਵਾਂਗਾ ਜ਼ਰੂਰ, ਕਿਉਂਕਿ ਇਸ ਨਾਲ ਜਲਦਬਾਜ਼ੀ ਅਤੇ ਅਨਿਰਣੇ ਦੀ ਅਵਸਥਾ ਦੂਰ ਹੋ ਜਾਵੇਗੀ।

9. ਅੱਜ ਅੱਧਾ ਘੰਟਾ ਮੈਂ ਆਪਣੇ ਆਰਾਮ ਲਈ ਰੱਖਾਂਗਾ। ਇਸ ਅੱਧੇ ਘੰਟੇ ਤੱਕ ਮੈਂ ਪ੍ਰਮਾਤਮਾ ਦੇ ਬਾਰੇ ਸੋਚਾਂਗਾ ਤਾਂ ਕਿ ਆਪਣੇ ਜੀਵਨ ਦੇ ਵਿਸ਼ੇ ਵਿੱਚ ਜ਼ਿਆਦਾ ਅੰਤਰਦ੍ਰਿਸ਼ਟੀ ਪ੍ਰਾਪਤ ਕਰ ਸਕਾਂ।

10. ਅੱਜ ਮੈਂ ਨਿਰਭੈ ਰਹਾਂਗਾ, ਸੁਖ ਅਤੇ ਸੁੰਦਰਤਾ ਪ੍ਰਾਪਤ ਕਰਨ, ਪਿਆਰ ਕਰਨ ਅਤੇ ਇਹ ਵਿਸ਼ਵਾਸ ਕਰਨ ਵਿੱਚ ਕਿ ਜਿੰਨ੍ਹਾਂ ਨੂੰ ਮੈਂ ਪਿਆਰ ਕਰਦਾ ਹਾਂ, ਉਹ ਵੀ ਮੈਨੂੰ ਪਿਆਰ ਕਰਦੇ ਹਨ, ਪਿੱਛੇ ਨਹੀਂ ਰਹਾਂਗਾ।

ਜੇ ਅਸੀਂ ਮਨ ਵਿੱਚ ਸੁਖ ਸ਼ਾਂਤੀ ਦਾ ਵਿਕਾਸ ਕਰਨਾ ਚਾਹੀਏ ਤਾਂ ਸਾਨੂੰ ਇਸ ਨਿਯਮ ਦਾ ਪਾਲਣ ਕਰਨਾ ਚਾਹੀਦਾ ਹੈ—ਆਨੰਦਪੂਰਨ ਢੰਗ ਨਾਲ ਸੋਚੋ ਅਤੇ ਆਚਰਣ ਕਰੋ, ਤੁਸੀਂ ਆਨੰਦ ਨੂੰ ਅਨੁਭਵ ਕਰੋਗੇ।



ਇਹ ਵਿਚਾਰ-ਕਥਨ ਉਨ੍ਹਾਂ ਮਹਾਂਪੁਰਸ਼ਾਂ, ਵਿਦਵਾਨਾਂ ਅਤੇ ਅਤਿਅੰਤ ਸਫ਼ਲ ਵਿਅਕਤੀਆਂ ਦੇ ਅਮਰ ਸੁਨੇਹੇ ਹਨ ਜਿਨ੍ਹਾਂ ਨੂੰ ਅਸੀਂ ਜ਼ਿੰਦਗੀ ਦੇ ਬਾਬਾ ਬੋਹੜ ਅਤੇ ਜ਼ਿੰਦਗੀ ਦੇ ਸ਼ਾਹ ਅਸਵਾਰ ਕਹਿ ਸਕਦੇ ਹਾਂ। ਅਜਿਹੇ ਮਹਾਂਪੁਰਸ਼ਾਂ ਦੇ ਸੁ[illegible] ਪ੍ਰੇਰਨਾ ਸਰੋਤ ਬਣਕੇ, [illegible] ਰੌਸ਼ਨ ਦਾ [illegible]। ਜਦੋਂ ਕਿ ਸਾਨੂੰ [illegible] ਦਾ ਕਾਲਾ [illegible] ਮਹਿਸੂਸ ਕਰਨਾ [illegible] ਹੈ, ਉਸੇ ਪ੍ਰਕਾਰ ਵਿ[illegible] ਪੈਗ਼ਾਮ ਸਾਨੂੰ ਸਾਡੀ [illegible] ਕੇ [illegible] ਹੋ ਸਕਦਾ ਹੈ ਕਿ ਇਸ ਵਿਚਾਰਮਾਲਾ ਦਾ ਇੱਕ ਹੀ ਵਿਚਾਰ ਸਾਡੀ ਸੋਚ ਬਦਲ ਕੇ ਸਾਨੂੰ [illegible] ਰਾਹ ਪਾ ਸਕਦਾ ਹੋਵੇ।

ਵਿਚਾਰਾਂ ਦੇ ਇਹ ਵੇਸ਼ਕੀਮਤੀ ਕਥਨ ਸਦਾਬਹਾਰ ਪੈਗ਼ਾਮਾਂ ਵਾਂਗ ਸਾਡੇ ਜੀਵਨ ਦੇ ਬਗੀਚੇ ਵਿੱਚ ਮਹਿਕਦੇ ਫੁੱਲ ਖਿੜਾਉਣ ਦਾ ਕਾਰਜ ਕਰਦੇ ਰਹਿਣਗੇ। ਇਹ ਜ਼ਿੰਦਗੀ ਦੇ ਹਨੇਰੇ ਜੰਗਲਾਂ ਦੇ ਵਿੱਚ ਸਾਡੇ ਲਈ ਚਾਨਣ ਮੁਨਾਰੇ ਬਣਦੇ ਰਹਿਣਗੇ। ਆਪਣੀ ਜ਼ਿੰਦਗੀ ਨੂੰ ਬੇਅਰਥ ਬਰਬਾਦ ਕਰਦੇ ਰਹਿਣ ਤੋਂ ਸਾਨੂੰ ਵਰਜਣਗੇ। ਇਹ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾ ਕੇ ਇਖਲਾਕੀ, ਸਮਾਜਕ ਅਤੇ ਆਰਥਿਕ ਖੇਤਰਾਂ ਵਿੱਚ ਸਫ਼ਲ ਬਣਨ ਲਈ ਉਤਸ਼ਾਹਿਤ ਕਰਨਗੇ।

ਆਮ ਲੋਕਾਂ ਦੀ ਸ਼ਿਕਾਇਤ ਹੁੰਦੀ ਹੈ ਕਿ ਸਾਡੇ ਘਰ ਵਿੱਚ ਕੋਈ ਸਿਆਣਾ ਨਹੀਂ, ਕੋਈ ਰਾਹ-ਦਸੇਰਾ ਨਹੀਂ, ਕੋਈ ਹੌਸਲਾ ਦੇਣ ਵਾਲਾ ਨਹੀਂ ਜਿਹੜਾ ਸਾਨੂੰ ਚੰਗੀ ਰਾਇ ਦੇ ਸਕੇ, ਸਾਡੀ ਅਗਵਾਈ ਕਰ ਸਕੇ ਜਾਂ ਮੁਸੀਬਤ ਪੈਣ ਤੇ ਉਸ ਵਿੱਚੋਂ ਨਿਕਲਣ ਦਾ ਰਾਹ ਦੱਸ ਸਕੇ। ਅਜਿਹੇ ਮੌਕਿਆਂ ਤੇ ਤੁਸੀਂ ਇਨ੍ਹਾਂ ਕਥਨਾਂ-ਸੁਨੇਹਿਆਂ ਤੋਂ ਪੂਰੀ ਪੂਰੀ ਸੇਧ ਲੈ ਕੇ ਖੁਦ ਨੂੰ ਆਤਮ ਨਿਰਭਰ ਬਣਾ ਸਕਦੇ ਹੋ ਅਤੇ ਆਪਣੀ ਹਰ ਮੁਸ਼ਕਲ ਖੁਦ ਹੱਲ ਕਰ ਸਕਦੇ ਹੋ।

ਸਾਡੇ ਇਸ ਤੁੱਛ ਜਿਹੇ ਯਤਨ ਨਾਲ ਜੇ ਥੋੜ੍ਹੇ ਬਹੁਤ ਲੋਕਾਂ ਨੂੰ ਵੀ ਸਾਰਥਕ ਸੇਧ ਮਿਲੇ ਤਾਂ ਸਾਡਾ ਇਸ ਪੁਸਤਕ ਨੂੰ ਲਿਖਣ ਅਤੇ ਛਾਪਣ ਦਾ ਯਤਨ ਸਫ਼ਲ ਕਿਹਾ ਜਾ ਸਕਦਾ ਹੈ।

—ਡਾ. ਅਮਰ ਕੋਮਲ



**SANGAM PUBLICATIONS**
Sekhon Colony, Near Bus Stand
**Samana**-147101, Distt. Patiala (Pb.)
Ph. 01764-223047
Mob. 99151-03490, 98152-43917
**sangam541@gmail.com**




₹ 150/-